

੧ੴ ਸਤਿਗੁਰ ਪ੍ਰਸਾਦਿ ॥



## ਜੀਵਨ ਤੇ ਅਨਮੋਲ ਬਚਨ

# ਧੰਨ ਧੰਨ ਬਾਬਾ ਮੀਹਾਂ ਸਿੰਘ ਜੀ

# ਸਿਆੜ ਸਾਹਿਬ ਵਾਲੇ

*ਸੰਪਾਦਕ*

**ਸ. ਗੁਰਚਰਨ ਸਿੰਘ**

*ਪ੍ਰਕਾਸ਼ਕ*

**ਨਿਊ ਉੱਤਮ ਭੰਡਾਰ**

ਨਾਨਕਸਰ, ਜਗਰਾਉਂ (ਲੁਧਿਆਣਾ)

email : newuttambhandar@yahoo.com

ਸੰਖੇਪ ਜੀਵਨ ਤੇ ਅਨਮੋਲ

# ਬਚਨ ਬਾਬਾ ਮੀਹਾਂ ਸਿੰਘ ਜੀ ਸਿਆੜ ਸਾਹਿਬ ਵਾਲੇ


ਭੇਟਾ : 150-00

ਪਹਿਲੀ ਐਡੀਸ਼ਨ : 2012

ਕਾਪੀਆਂ : 500

*ਪ੍ਰਕਾਸ਼ਕ*

**ਨਿਊ ਉੱਤਮ ਭੰਡਾਰ**

ਨਾਨਕਸਰ

094630-03526, 28

email : newuttambhandar@yahoo.com

*ਟਾਈਪ ਸੈਟਿੰਗ*

**ਜੋਤ ਕ੍ਰੀਏਸ਼ਨਜ਼**

ਅੰਮ੍ਰਿਤਸਰ

099157-22047

*ਪ੍ਰਿੰਟਰਜ਼*

**ਪ੍ਰਿੰਟਵੈੱਲ**

ਅੰਮ੍ਰਿਤਸਰ

# ਤਤਕਰਾ

# ਭੂਮਿਕਾ

ਪਰਮ ਪੂਜ ਮਹਾਰਾਜ ਬਾਬਾ ਮੀਹਾਂ ਸਿੰਘ ਜੀ ਸਿਆੜ ਸਾਹਿਬ ਵਾਲਿਆਂ ਦਾ ਪਵਿੱਤਰ ਜੀਵਨ ਤੇ ਉਹਨਾਂ ਦੇ ਅਨਮੋਲ ਬਚਨ ਉਹਨਾਂ ਦੀਆਂ ਕੈਸੇਟਾਂ ਤੋਂ ਹੂਬਹੂ ਉਤਾਰਾ ਦਾਸ ਨੇ ਕੀਤਾ ਹੈ। ਪਰ ਮੈਂ ਸਮਝਦਾ ਹਾਂ ਕਿ ਮੈਂ ਕੁਝ ਨਹੀਂ ਕੀਤਾ, ਇਹ ਤਾਂ ਕਿਸੇ ਗ਼ੈਬੀ ਤਾਕਤ ਨੇ ਮੇਰੇ ਕੋਲੋਂ ਕਰਵਾਇਆ ਹੈ। ਸੰਸਾਰ 'ਤੇ ਜੋ ਵੀ ਕੋਈ ਕੁਝ ਕਰਦਾ ਹੈ ਤਾਂ ਉਹ ਨਿਰੰਕਾਰ ਦੇ ਹੁਕਮ ਵਿਚ ਹੀ ਕਰਦਾ ਹੈ, ਨਿਰੰਕਾਰ ਹੀ ਕੋਈ ਨਾ ਕੋਈ ਬਿੱਧ ਬਣਾਉਂਦਾ ਹੈ।

ਚਾਹੇ ਕੋਈ ਗਿਆਨੀ ਹੈ, ਚਾਹੇ ਧਿਆਨੀ ਹੈ, ਚਾਹੇ ਕੋਈ ਪੜ੍ਹਿਆ ਹੈ, ਚਾਹੇ ਕੋਈ ਅਨਪੜ੍ਹ ਹੈ, ਬਿੱਧ ਉਹ ਆਪ ਹੀ ਬਣਾਉਂਦਾ ਹੈ...ਪਰ ਹਾਂ...ਇਕ ਫ਼ਰਕ ਜ਼ਰੂਰ ਹੁੰਦਾ ਹੈ ਕਿ ਜੋ ਕਮਾਈ ਵਾਲੇ ਮਹਾਂਪੁਰਖ ਹਨ, ਉਹਨਾਂ ਦੀਆਂ ਨਜ਼ਰਾਂ ਵਿਚ ਆਉਣ ਨਾਲ ਪੁੱਠੇ ਅੱਖਰ ਵੀ ਸਿੱਧੇ ਹੋ ਜਾਂਦੇ ਹਨ ਕਿਉਂਕਿ ਉਹ ਰੱਬ ਦੀ ਕੀਤੀ ਨੂੰ ਵੀ ਬਦਲ ਸਕਦੇ ਹਨ। ਜੇ ਨਾਮ ਜਪਣ ਵਾਲੇ ਮਹਾਂਪੁਰਖ ਯੁਗ ਬਦਲ ਸਕਦੇ ਹਨ ਤਾਂ ਕਿਸੇ ਦਾ ਮਨ ਬਦਲ ਦੇਣਾ ਉਹਨਾਂ ਵਾਸਤੇ ਕਿਹੜੀ ਵੱਡੀ ਗੱਲ ਹੈ। ਉਹਨਾਂ ਵਾਸਤੇ ਕੁਝ ਵੀ ਔਖਾ ਨਹੀਂ ਹੈ। ਉਹ ਤਾਂ ਆਪਣੀ ਸੋਟੀ ਛੁਹਾ ਕੇ ਛੱਜੂ ਝੀਵਰ ਵਰਗਿਆਂ ਨੂੰ ਗਿਆਨੀ ਬਣਾ ਸਕਦੇ ਹਨ।

ਪਰ ਕਾਸ਼ ਕਿ ਉਹਨਾਂ ਦੀ ਨਜ਼ਰ ਵਿਚ ਕੋਈ ਆ ਜਾਵੇ। ਬਹੁਤ ਸਮਾਂ ਪਹਿਲਾਂ ਇਕ ਵਾਰ ਬਾਬਾ ਅਜਮੇਰ ਸਿੰਘ ਜੀ ਭਰੋਵਾਲ ਵਾਲਿਆਂ ਨੇ ਬਚਨ ਕੀਤਾ ਕਿ ਬਾਬਾ ਜੀ ਸਿਆੜ ਸਾਹਿਬ ਵਾਲਿਆਂ ਦੇ ਬਚਨ ਹੂਬਹੂ ਲਿਖ ਕੇ ਛਪਾਉ। ਤਾਂ ਮੈਂ ਝੱਟ ਸਤਿਬਚਨ ਤਾਂ ਕਰ ਦਿੱਤਾ, ਪਰ ਉਪਰੋਂ-ਉਪਰੋਂ।

ਮੈਨੂੰ ਸੰਤ ਸੁਜਾਨ ਸਿੰਘ ਜੀ ਦਾ ਇਕ ਬਚਨ ਯਾਦ ਸੀ। ਉਹਨਾਂ

ਨੇ ਬਚਨ ਕੀਤਾ ਕਿ ਜਦੋਂ ਕੋਈ ਮਹਾਂਪੁਰਖ ਬਚਨ ਕਰਨ ਤਾਂ ਇਕ ਦਮ ਸਤਿਬਚਨ ਕਰ ਦਿਉ। ਤੇ ਜੇ ਉਸ ਨੂੰ ਮੰਨਣ ਦੇ ਸਮਰੱਥ ਨਾ ਹੋਵੇ, ਅੱਵਲ ਤਾਂ ਉਸ ਬਚਨ ਨੂੰ ਪੂਰਾ ਕਰਨ ਦੀ ਸਮਰੱਥਾ ਵੀ ਉਹ ਬਖ਼ਸ਼ ਦਿੰਦੇ ਹਨ, ਪਰ ਜੇ ਫਿਰ ਵੀ ਮਜਬੂਰੀ ਹੋਵੇ ਤਾਂ ਬਾਅਦ ਵਿਚ ਬੇਨਤੀ ਕਰ ਲਉ ਕਿ ਸਾਡੀ ਇਹ ਮਜਬੂਰੀ ਹੈ ਪਰ ਪਹਿਲਾਂ ਕੋਈ ਜਵਾਬ ਨਾ ਦਿਉ। ਬੱਸ ਸਲਾਮ ਕਰੋ, ਤੇ ਸਤਿਬਚਨ ਕਰੋ।

ਇਹ ਸੋਚ ਕੇ ਮੈਂ ਸਤਿਬਚਨ ਕਰ ਦਿੱਤਾ, ਪਰ ਇਕ ਕੰਨ ਤੋਂ ਸੁਣਿਆ ਤੇ ਦੂਜੇ ਵਿਚੋਂ ਕੱਢ ਦਿੱਤਾ ਕਿਉਂਕਿ ਮੇਰੀ ਮਜਬੂਰੀ ਇਹ ਸੀ ਕਿ ਮੈਂ ਪਹਿਲਾਂ ਕਦੇ ਬਾਬਾ ਜੀ ਦੇ ਬਚਨ ਧਿਆਨ ਨਾਲ ਸੁਣੇ ਵੀ ਨਹੀਂ ਸਨ। ਇਸ ਲਈ ਇਥੇ ਹੀ ਗੱਲ ਬੱਸ ਹੋ ਗਈ, ਮੈਂ ਭੁੱਲ-ਭੁਲਾ ਗਿਆ।

ਬਹੁਤ ਸਮਾਂ ਲੰਘ ਗਿਆ ਤੇ ਇਕ ਦਿਨ ਸਮਾਂ ਆਇਆ ਕਿ ਬਾਬਾ ਜੀ ਸਿਆੜ ਸਾਹਿਬ ਵਾਲਿਆਂ ਦੇ ਅਨਿੰਨ ਸੇਵਕ ਲੁਧਿਆਣੇ ਦੀ ਸੰਗਤ ਜਿਵੇਂ ਕਿ ਉਭੀ ਜੀ, ਸ. ਨਾਹਰ ਸਿੰਘ ਸੀ, ਸ. ਰਣਜੀਤ ਸਿੰਘ ਜੀ ਪਟਿਆਲਾ ਨੇ, ਜੋ ਕਿ ਬਾਬਾ ਜੀ ਦੇ ਬਚਨਾਂ ਦੀਆਂ 10 ਕੁ ਕੈਸਟਾਂ ਸੀ.ਡੀ. ਬਨਵਾਉਣ ਲਈ ਦਿੱਤੀਆਂ ਤੇ ਉਹਨਾਂ ਦੀ ਸੀ.ਡੀ. ਬਣਾਉਂਦਿਆਂ-ਬਣਾਉਂਦਿਆਂ ਨੰਬਰ ਅੱਗੇ-ਪਿੱਛੇ ਹੋ ਗਏ, ਜਿਸ ਕਰਕੇ ਉਹਨਾਂ ਨੂੰ ਸੁਣਨ ਦੀ ਡਿਊਟੀ ਮੇਰੀ ਲੱਗੀ ਕਿ ਸੁਣ ਕੇ ਦੇਖਿਆ ਜਾਵੇ ਕਿ ਕਿਹੜੀ ਕੈਸਟ ਬਣ ਗਈ ਹੈ ਤੇ ਕਿਹੜੀ ਰਹਿ ਗਈ ਹੈ।

ਤੇ ਜਦੋਂ ਧਿਆਨ ਨਾਲ ਸੁਣਨੀਆਂ ਸ਼ੁਰੂ ਕੀਤੀਆਂ ਤਾਂ ਐਸਾ ਆਨੰਦ ਆਇਆ ਤੇ ਸਿਰਫ਼ ਆਨੰਦ ਹੀ ਨਾ ਆਇਆ ਬਲਕਿ ਐਸੇ ਖੋਜ-ਭਰਪੂਰ ਬਚਨ ਅਤੇ ਇਕ ਖ਼ਾਸ ਬਚਨ, ਮਿਸਾਲ ਦੇ ਤੌਰ 'ਤੇ ਮੈਂ ਸਾਂਝਾ ਕਰ ਰਿਹ ਹਾਂ, ਉਹ ਸੁਣ ਕੇ ਮੈਂ ਦੰਗ ਵੀ ਹੋ ਗਿਆ ਅਤੇ ਉਸ ਬਚਨ ਨੂੰ ਲੈ ਕੇ ਮੈਂ ਕਈ ਵਿਦਵਾਨਾਂ ਨਾਲ ਵਿਚਾਰ ਵੀ ਕੀਤੀ ਤਾਂ ਉਹ ਵੀ ਸੁਣ ਕੇ ਦੰਗ ਰਹਿ ਗਏ।

ਉਹ ਬਚਨ ਇਹ ਸੀ ਕਿ ਇਹ 'ਬੋਲੇ ਸੋ ਨਿਹਾਲ' ਦਾ ਨਾਹਰਾ ਕਦੋਂ ਤੇ ਕਿਸ ਨੇ ਸ਼ੁਰੂ ਕੀਤਾ ਤਾਂ ਸਭ ਦਾ ਖ਼ਿਆਲ ਸੀ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਜੰਗਾਂ-ਯੁੱਧਾਂ ਵਿਚ ਉਚਾਰਿਆ ਹੋਵੇਗਾ,

ਪਰ ਬਾਬਾ ਜੀ ਨੇ ਦੱਸਿਆ ਕਿ ਜਦੋਂ ਧੰਨ ਗੁਰੂ ਨਾਨਕ ਪਾਤਸ਼ਾਹ ਬਗ਼ਦਾਦ ਗਏ ਸਨ ਤੇ ਪੀਰ ਨੇ ਆਖਿਆ ਕਿ ਇਸ ਨੂੰ ਇੱਟਾਂ-ਵੱਟੇ ਮਾਰੋ। ਜਦੋਂ ਉਹਨਾਂ ਨੇ ਪੱਥਰ ਚੁੱਕੇ ਤਾਂ ਧੰਨ ਗੁਰੂ ਨਾਨਕ ਪਾਤਸ਼ਾਹ ਨੇ ਉਚਾਰਿਆ, "ਬੋਲੇ ਸੋ ਨਿਹਾਲ"

ਤਾਂ ਉਹ ਸਾਰੇ ਹੀ ਬੁੱਤ ਬਣ ਗਏ, ਪਰ ਪੀਰ ਰੱਖ ਲਿਆ ਤ੍ਾਂ ਉਹ ਚਰਨਾਂ 'ਤੇ ਡਿੱਗ ਪਿਆ, "ਗ਼ਰੀਬ ਨਿਵਾਜ਼, ਇਹਨਾਂ 'ਤੇ ਕਿਰਪਾ ਕਰੋ।"

ਤਾਂ ਉਚਾਰਿਆ, "ਸਤਿ ਸ੍ਰੀ ਅਕਾਲ।"

ਉਹਨਾਂ ਸਭਨਾਂ ਦੇ ਹੱਥ ਖੁੱਲ੍ਹ ਗਏ ਤੇ ਮੂੰਹੋ ਬੋਲੇ, "ਗੁਰਬਰ ਅਕਾਲ।"

ਤੇ ਇਸ ਦੀ ਗਵਾਹੀ ਭਾਈ ਗੁਰਦਾਸ ਜੀ ਨੇ ਦਿੱਤੀ ਹੈ ਕਿ ਬਾਂਗ ਵਾਂਗੂੰ :

**ਦਿੱਤੀ ਬਾਂਗ ਨਿਵਾਜ ਕਰ ਸੁਨ ਸਮਾਧ ਹੋਆ ਜਹਾਨਾ॥**

ਬਾਂਗ ਵਾਂਗੂੰ, 'ਬੋਲੇ ਸੋ ਨਿਹਾਲ'।

ਜਿਸ ਨਾਲ ਵੀ ਇਹ ਬਚਨ ਸਾਂਝਾ ਕੀਤਾ, ਉਹ ਅਸ਼-ਅਸ਼ ਕਰ ਉੱਠਿਆ।

ਮੇਰੇ ਮਨ ਵਿਚ ਵਿਚਾਰ ਆਈ ਕਿ ਇਹ ਬਚਨ ਲਿਖਣ ਵਾਲੇ ਹਨ ਕਿਉਂ ਨਾ ਲਿਖੇ ਜਾਣ। ਮੇਰਾ ਮਨ ਕਾਹਲਾ ਪੈ ਗਿਆ ਇਹ ਸ਼ੁਭ ਕੰਮ ਕਰਨ ਲਈ। ਕਰਨ-ਕਰਵਾਉਣ ਵਾਲਾ ਤਾਂ ਉਹ ਆਪ ਹੀ ਹੈ, ਉਹ ਵਡਿਆਈ ਕਿਸੇ ਨੂੰ ਵੀ ਦੇ ਦੇਵੇ, ਇਹ ਉਸ ਦੇ ਵੱਸ ਹੈ।

ਕੋਈ ਚੰਗਾ ਸੋਚਦਾ ਹੈ, ਕੋਈ ਚੰਗਾ ਬੋਲਦਾ ਹੈ, ਕੋਈ ਚੰਗਾ ਲਿਖਦਾ ਹੈ, ਕੋਈ ਚੰਗਾ ਪੜ੍ਹਦਾ ਹੈ, ਕੋਈ ਚੰਗਾ ਵਿਦਵਾਨ ਹੈ। ਇਹ ਸਭ ਉਸ ਦੀ ਕਿਰਪਾ ਹੀ ਹੈ, ਬੰਦੇ ਦੇ ਵੱਸ ਕੁਝ ਵੀ ਨਹੀਂ ਹੈ। ਅਸੀਂ ਤਾਂ ਕਿਸ ਦੇ ਵਿਚਾਰੇ ਹਾਂ। ਇਥੇ ਤਾਂ ਕਬੀਰ ਜੀ ਵਰਗੇ ਨਾਮ ਦੇ ਰਸੀਏ, ਬੰਦਗੀ ਦੇ ਭੰਡਾਰੇ, ਉਹਨਾਂ ਦੇ ਜਦੋਂ ਕਾਰਜ ਸਵਾਰੇ ਤਾਂ ਬਚਨ ਇਹੀ ਕੀਤਾ :

**ਕਬੀਰ ਨਾ ਕੁਛ ਕੀਆ ਹੈ ਨਾ ਕਰੇਂਗੇ**
**ਨਾ ਕਰ ਸਕੇ ਸਰੀਰ॥**

**ਜੋ ਕੀਆ ਸੋ ਹਰਿ ਕੀਆ**
**ਭਇਓ ਕਬੀਰ ਕਬੀਰ॥**

ਸੋ ਦਾਸ ਨੇ ਜਦੋਂ ਵੀ ਕਿਸੇ ਗੁਰਮੁਖ ਪਿਆਰੇ ਨੂੰ ਆਪਣੇ ਮਨ ਦਾ ਫੁਰਨਾ ਦੱਸਿਆ ਕਿ ਮੇਰਾ ਵਿਚਾਰ ਹੈ ਕਿ ਬਚਨ ਲਿਖੇ ਜਾਣ ਤਾਂ ਹਰ ਕਿਸੇ ਨੇ ਹਰ ਤਰ੍ਹਾਂ ਦਾ ਸਹਿਯੋਗ ਦੇਣ ਦਾ ਭਰੋਸਾ ਦਿੱਤਾ।

ਬਾਬਾ ਅਮਰੀਕ ਸਿੰਘ ਜੀ ਠਾਠ ਨਾਨਕਸਰ ਆਸ਼ਰਮ ਪੁੜੈਣ ਵਾਲਿਆਂ ਨੇ ਤਾਂ ਦਾਸ ਨਾਲ ਪਰੂਫ਼ ਰੀਡਿੰਗ ਦੀ ਵੀ ਬਹੁਤ ਮਿਹਨਤ ਕਰਵਾਈ ਅਤੇ ਉਹਨਾਂ ਦੱਸਿਆ ਕਿ ਮੈਂ ਭਾਵੇਂ ਇਹ ਸਾਰੇ ਬਚਨ ਸੁਣੇ ਹੋਏ ਹਨ, ਪਰ ਇਹਨਾਂ ਨੂੰ ਪੜ੍ਹ ਕੇ ਤਾਂ ਜਿਵੇਂ ਸੋਨੇ 'ਤੇ ਸੁਹਾਗਾ ਹੀ ਹੋ ਗਿਆ ਹੈ। ਹੋਰ ਭਾਈ ਈਸ਼ਰ ਸਿੰਘ ਜੀ ਠਾਠ ਨਾਨਕਸਰ ਭਰੋਵਾਲ ਨੇ ਉਹ ਪੁਰਾਤਨ ਪੁਸਤਕ 'ਪਹਿਲੀ ਯਾਤਰਾ ਬਾਬਾ ਜੀ ਦੀ' ਦਾਸ ਨੂੰ ਬਖ਼ਸ਼ਿਸ਼ ਕੀਤੀ, ਜਿਸ ਵਿਚੋਂ ਦਾਸ ਨੇ ਜੀਵਨ ਦੇ ਕੁਝ ਪੰਨੇ ਲਿਖ ਕੇ ਇਸ ਪੁਸਤਕ ਦਾ ਆਰੰਭ ਕੀਤਾ।

ਸੋ ਮੇਰਾ ਕਹਿਣ ਤੋਂ ਭਾਵ ਹੈ ਕਿ ਇਹ ਜੋ ਵੀ ਬਾਬਾ ਮੀਹਾਂ ਸਿੰਘ ਜੀ ਸਿਆੜ ਵਾਲਿਆਂ ਦੇ ਸੱਚੇ ਪ੍ਰੇਮੀ ਹਨ, ਉਹਨਾਂ ਸਭ ਦੇ ਮਨ ਦਾ ਉਤਸ਼ਾਹ ਹੈ ਕਿ ਅਸੀਂ ਬਾਬਾ ਜੀ ਦੀ ਜਿੰਨੀ ਹੋ ਸਕੇ ਉਸਤਤ ਕਰੀਏ। ਸੋ ਇਹ ਮਹਾਂਪੁਰਖ ਬਾਬਾ ਅਜਮੇਰ ਸਿੰਘ ਜੀ ਨਾਨਕਸਾਰ ਠਾਠ ਭਰੋਵਾਲ ਵਾਲਿਆਂ ਦੀ ਪ੍ਰੇਰਨਾ ਅਤੇ ਆਸ਼ੀਰਵਾਦ ਸਦਕਾ ਹੀ ਹੈ ਕਿ ਇਹਨਾਂ ਪੰਜ ਚੋਣਵੇਂ ਬਚਨਾਂ ਨੂੰ ਇਕ ਪੁਸਤਕ ਰੂਪ ਵਿਚ ਅੰਕਿਤ ਕਰ ਸਕਿਆ ਹਾਂ ਅਤੇ ਅੱਗੋਂ ਵੀ ਉਮੀਦ ਕਰਦਾ ਹਾਂ ਕਿ ਸਾਰੀਆਂ ਸੰਗਤਾਂ ਸਤਿਗੁਰੂ ਅੱਗੇ ਅਰਦਾਸ ਕਰਨ ਕਿ ਇਸੇ ਤਰ੍ਹਾਂ ਹੋਰ ਵੀ ਸੇਵਾ ਆਪ ਹੀ ਸਤਿਗੁਰੂ ਸਿਰ 'ਤੇ ਹੱਥ ਰੱਖ ਕੇ ਕਰਵਾ ਲੈਣ।


**ਗੁਰਚਰਨ ਸਿੰਘ**
(ਸਪੁੱਤਰ ਸ. ਗੁਰਮੁਖ ਸਿੰਘ)
ਨਿਊ ਉੱਤਮ ਭੰਡਾਰ
ਨਾਨਕਸਰ
ਫ਼ੋਨ : 094630 03526

# ਜੀਵਨ ਧੰਨ ਧੰਨ ਬਾਬਾ ਮੀਹਾਂ ਸਿੰਘ ਜੀ

ਸੰਤ ਬਾਬਾ ਮੀਹਾਂ ਸਿੰਘ ਜੀ ਇਕ ਪੂਰਨ ਬ੍ਰਹਮ ਗਿਆਨੀ ਸਨ, ਜਿਨ੍ਹਾਂ ਨੇ ਬਾਬਾ ਨੰਦ ਸਿੰਘ ਜੀ ਨਾਨਕਸਰ ਕਲੇਰਾਂ ਵਾਲਿਆਂ ਦੀ ਪਰੰਪਰਾ ਨੂੰ ਪਰਪੱਕ ਕੀਤਾ।

ਬਾਬਾ ਮੀਹਾਂ ਸਿੰਘ ਜੀ ਦਾ ਜਨਮ ਲੁਧਿਆਣਾ ਤੋਂ ਵੀਹ ਕਿਲੋਮੀਟਰ ਦੂਰ ਪਿੰਡ ਸਿਆੜ ਵਿਚ ਇਕ ਗ਼ਰੀਬ ਕਿਸਾਨ ਦੇ ਘਰ ਹੋਇਆ।

ਬਾਬਾ ਮੀਹਾਂ ਸਿੰਘ ਜੀ ਇਕ ਅਜਿਹੀ ਅਜ਼ੀਮ ਸ਼ਖ਼ਸੀਅਤ ਦੇ ਮਾਲਕ ਸਨ, ਜਿਨ੍ਹਾਂ ਨੇ ਮਾਨਵ ਧਰਮ ਦੀ ਪ੍ਰੇਰਨਾ ਲਈ ਅਤੇ ਹਰ ਮਜ਼ਹਬ ਨੂੰ ਬਰਾਬਰ ਦਾ ਦਰਜਾ ਦਿੱਤਾ। ਇਨਸਾਨੀਅਤ ਪ੍ਰਤੀ ਇਹਨਾਂ ਦੀਆਂ ਸੇਵਾਵਾਂ ਦਾ ਸਦਕਾ ਅੱਜ ਉਹਨਾਂ ਦਾ ਜੱਦੀ ਪਿੰਡ ਸਾਰੇ ਸੰਸਾਰ ਵਿਚ ਮਸ਼ਹੂਰ ਹੈ।

ਆਪਣੇ ਵਿਚਾਰਾਂ ਨੂੰ ਲੋਕਾਂ ਤਕ ਪਹੁੰਚਾਉਣ ਲਈ ਬਾਬਾ ਮੀਹਾਂ ਸਿੰਘ ਜੀ ਗੁਰੂ ਨਾਨਕ ਸਾਹਿਬ ਦੀ ਪਰੰਪਰਾ ਨੂੰ ਅੱਗੇ ਤੋਰਦੇ ਰਹੇ।

ਉਮਰ ਭਰ ਦੁਨੀਆਂ ਦਾ ਭ੍ਰਮਣ ਕਰਦਿਆਂ ਮਨੁੱਖਤਾ ਦੀ ਭਲਾਈ ਲਈ ਜੁਟੇ ਰਹੇ। ਇਹੀ ਕਾਰਨ ਹੈ ਕਿ ਅੱਜ ਬਾਬਾ ਜੀ ਦੇ ਠਾਠ ਕੇਵਲ ਸਿਆੜ ਜਾਂ ਦਿੱਲੀ ਵਿਚ ਹੀ ਨਹੀਂ, ਸਗੋਂ ਕੈਨੇਡਾ (ਵੈਨਕੂਵਰ), ਇੰਗਲੈਂਡ (ਕੁਵੈਂਟਰੀ) ਵਿਖੇ ਦੁਨੀਆਂ ਦੀ ਖਿੱਚ ਦਾ ਕਾਰਨ ਬਣੇ ਹੋਏ ਹਨ। ਇਹੋ ਜਿਹੀ ਸ਼ਖ਼ਸੀਅਤ ਦਾ ਨਾਮ

ਸੁਣਦਿਆਂ ਹੀ ਇਨਸਾਨ ਦਾ ਸਿਰ ਆਪਣੇ ਆਪ ਝੁਕ ਜਾਂਦਾ ਹੈ।

ਸਰਬ ਉਪਮਾ ਯੋਗ ਵੀਹਵੀਂ ਸਦੀ ਦੇ ਸਤਿਪੁਰਸ਼, ਮਹਾਨ ਕਰਮਜੋਗੀ, ਬ੍ਰਹਮ ਗਿਆਨੀ ਸ੍ਰੀ ਹਜ਼ੂਰ ਸੰਤ ਬਾਬਾ ਮੀਹਾਂ ਸਿੰਘ ਜੀ ਸਿਆੜ ਵਾਲਿਆਂ ਦਾ ਜੀਵਨ ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕਥਨ ਅਨੁਸਾਰ:

**ਬ੍ਰਹਮ ਗਿਆਨੀ ਸਦਾ ਨਿਰਲੇਪ॥**
**ਜੈਸੇ ਜਲ ਮਹਿ ਕਮਲ ਅਲੇਪ॥** *(ਅੰਗ ੨੭੨)*

ਦਾ ਸਾਰਥਕ ਰੂਪ ਹੈ।

ਸ੍ਰਿਸ਼ਟੀ ਦੇ ਉਧਾਰ ਲਈ ਨਿਰੰਕਾਰ ਇਸ ਮਾਤ ਲੋਕ ਅੰਦਰ ਮਹਾਂਪੁਰਖਾਂ ਦੇ ਸਰੂਪ ਅੰਦਰ ਸਮੇਂ-ਸਮੇਂ ਅਵਤਾਰ ਧਾਰਦੇ ਰਹੇ।

**ਜਨਮ ਮਰਣ ਦੁਹਹੂ ਮਹਿ ਨਾਹੀ**
**ਜਨ ਪਰਉਪਕਾਰੀ ਆਏ॥**
**ਜੀਅ ਦਾਨੁ ਦੇ ਭਗਤੀ ਲਾਇਨਿ**
**ਹਰਿ ਸਿਉ ਲੈਨਿ ਮਿਲਾਏ॥**

*(ਅੰਗ ੭੪੯)*

ਵੀਹਵੀਂ ਸਦੀ ਦੇ ਆਰੰਭਕ ਸਾਲਾਂ ਵਿਚ ਪੰਜਾਬ ਦੀ ਪਵਿੱਤਰ ਧਰਤੀ ਉੱਤੇ ਜ਼ਿਲਾ ਲੁਧਿਆਣਾ ਦੇ ਪਿੰਡ ਸਿਆੜ ਅੰਦਰ 13 ਜਨਵਰੀ 1906, ਮਾਘੀ ਵਾਲੇ ਦਿਨ ਸ. ਅਮਰ ਸਿੰਘ ਜੀ ਪੰਧੇਰ ਦੇ ਗ੍ਰਹਿ ਵਿਖੇ ਮਾਤਾ ਰਾਮ ਕੌਰ ਜੀ ਦੀ ਕੁੱਖੋਂ ਸ੍ਰੀ ਹਜ਼ੂਰ ਬਾਬਾ ਮੀਹਾਂ ਸਿੰਘ ਜੀ ਦਾ ਜਨਮ ਅੰਮ੍ਰਿਤ ਵੇਲੇ ਹੋਇਆ। ਮਾਤਾ-ਪਿਤਾ ਦੇ ਆਪ ਇਕਲੌਤੇ ਬੇਟੇ ਸਨ ਤੇ ਬਚਪਨ ਵਿਚ ਹੀ ਪਰਮਾਰਥਕ ਰੁਚੀਆਂ ਦੇ ਮਾਲਕ ਸਨ।

ਛੇ ਸਾਲ ਦੀ ਛੋਟੀ ਉਮਰ ਵਿਚ ਹੀ ਆਪ ਜੀ ਨੇ ਗੁਰਮੁਖੀ ਤੇ ਗੁਰਬਾਣੀ ਦੀ ਵਿੱਦਿਆ ਪਿੰਡ ਸਿਆੜ ਦੇ ਉਦਾਸੀ ਮਹਾਤਮਾ ਬਾਬਾ ਗਿਆਨ ਦਾਸ ਜੀ ਤੋਂ ਪ੍ਰਾਪਤ ਕੀਤੀ।

ਉੱਤਮ ਗੁਣ, ਤੀਖਣ ਬੁੱਧੀ ਸਦਕਾ ਮਹਾਤਮਾ ਗਿਆਨ ਦਾਸ ਜੀ ਤੋਂ ਆਪ ਜੀ ਨੇ ਬਹੁਤ ਹੀ ਛੋਟੀ ਉਮਰ ਵਿਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੂਰਨ ਪਾਠ ਉਚਾਰਨ ਕਰਨ ਦੀ ਵਿਦਿਆ ਪ੍ਰਾਪਤ ਕੀਤੀ। ਮਹਾਤਮਾ ਗਿਆਨ ਦਾਸ ਜੀ ਇਕ ਭਜਨੀਕ ਸੰਤ ਸਨ, ਉਹਨਾਂ ਨੇ ਭਵਿੱਖਤ ਬਚਨ ਕੀਤੇ ਕਿ ਇਹ ਬਾਲਕ ਪ੍ਰਾਣੀ ਇਕ ਭਰਪੂਰ ਮਹਾਂਪੁਰਖ ਹੋਣਗੇ ਤੇ ਫਿਰ ਜਦੋਂ ਬਾਬਾ ਜੀ ਆਪਣੇ ਪਿਤਾ ਜੀ ਨਾਲ ਖੇਤੀ ਕਰਨ ਲੱਗੇ ਤਾਂ ਉਹਨਾਂ ਮਹਾਤਮਾ ਨੇ ਦਿਨ ਵਿਚ ਇਕ ਵਾਰ ਜ਼ਰੂਰ ਸ੍ਰੀ ਬਾਬਾ ਜੀ ਨੂੰ ਖੇਤੀ ਕਰਦਿਆਂ ਵੀ ਮਿਲਣ ਆਉਣਾ ਤੇ ਪੁੱਛਣਾ ਕਿ ਭਾਈ ਸਾਹਿਬ, ਤੁਸੀਂ ਨਿਤਨੇਮ ਕਰ ਲਿਆ ਹੈ। ਇਸ ਤਰ੍ਹਾਂ ਬਚਪਨ ਤੋਂ ਹੀ ਆਪ ਜੀ ਦੀ ਰੁਚੀ ਪਰਪੱਕ ਹੁੰਦੀ ਗਈ।

**ਕਿਰਤਿ ਵਿਰਤਿ ਕਰਿ ਧਰਮ ਦੀ**
**ਹਥਹੁ ਦੇ ਕੈ ਭਲਾ ਮਨਾਵੈ।**

*(ਭਾਈ ਗੁਰਦਾਸ ਜੀ, ਵਾਰ ੬ ਪਉੜੀ ੧੨)*

ਦੇ ਮਹਾਂਵਾਕ ਅਨੁਸਾਰ ਆਪਣੇ ਸਾਧੂ ਸੁਭਾਅ ਪਿਤਾ ਜੀ ਨਾਲ ਖੇਤੀ ਕਰਦਿਆਂ ਘਰ ਆਏ ਸਿੱਖ ਸਾਧੂ ਦੀ ਪ੍ਰੇਮ ਸਹਿਤ ਸੇਵਾ ਕਰਦੇ।

ਸੰਨ 1927 ਵਿਚ ਜਦੋਂ ਉਸ ਸਮੇਂ ਦੇ ਪੂਰਨ ਮਹਾਂਪੁਰਸ਼ ਬ੍ਰਹਮ ਗਿਆਨੀ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ ਬ੍ਰਹਮ ਲੀਨ ਹੋਏ ਤਾਂ ਉਹਨਾਂ ਦੇ ਦੁਸਹਿਰੇ ਵਾਲੇ ਦਿਨ ਆਪ ਜੀ ਨੇ ਗੁਰਸਿੱਖੀ ਦੇ ਦਾਖ਼ਲੇ ਲਈ ਪਵਿੱਤਰ ਮਰਿਆਦਾ ਅਨੁਸਾਰ ਅੰਮ੍ਰਿਤ ਪਾਨ ਕੀਤਾ ਤੇ ਉਸੇ ਹੀ ਸਾਲ ਨਗਰ ਸਿਆੜ ਤੋਂ ਪੋਹ ਸੁਦੀ ਸਤਵੀਂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪ੍ਰਕਾਸ਼ ਪੁਰਬ ਸੰਬੰਧੀ ਨਗਰ ਕੀਰਤਨ ਆਰੰਭ ਕੀਤ੍ਾ ਜੋ ਕਿ ਨਿਰੰਤਰ ਅੱਜ ਤਕ ਜਾਰੀ ਹੈ।

ਇਸ ਨਗਰ ਕੀਰਤਨ ਦੀ ਅਲੌਕਿਕ ਸ਼ਾਨ ਨੂੰ ਦੇਖਣ ਵਾਸਤੇ

ਸਾਰੇ ਦੇਸ਼ਾਂ-ਵਿਦੇਸ਼ਾਂ ਤੋਂ ਸੰਗਤਾਂ, ਕੁਝ ਧਾਰਮਿਕ ਤੇ ਰਾਜਨੀਤਕ ਹਸਤੀਆਂ ਪੁੱਜਦੀਆਂ ਰਹੀਆਂ ਹਨ ਅਤੇ ਕੈਨੇਡਾ ਦੇ ਸ਼ਹਿਰ ਵੈਨਕੂਵਰ ਅਤੇ ਇੰਗਲੈਂਡ ਦੇ ਸ਼ਹਿਰ ਕੁਵੈਂਟਰੀ ਵਿਖੇ ਨਿਕਲੇ ਨਗਰ ਕੀਰਤਨ ਦੀ ਮਿਸਾਲ ਆਪਣੇ ਆਪ ਵਿਚ ਅਲੌਕਿਕ ਹੈ, ਜਿਸ ਦੀ ਸ਼ਲਾਘਾ ਉਹਨਾਂ ਮੁਲਕਾਂ ਦੇ ਪ੍ਰਬੰਧਕਾਂ ਤੇ ਸੰਗਤਾਂ ਨੇ ਕੀਤੀ ਹੈ। ਆਪ ਜੀ ਦਾ ਜੀਵਨ ਗ੍ਰਹਿਸਤ ਮਹਿ ਉਦਾਸੀ ਦੀ ਉੱਤਮ ਮਿਸਾਲ ਸੀ। ਆਪ ਜੀ ਦੀ ਸ਼ਾਦੀ ਨਗਰ ਧਰੇਲ ਰਿਆਸਤ ਮਲੇਰ ਕੋਟਲਾ ਵਿਚ ਮਾਤਾ ਰਾਇ ਕੌਰ ਜੀ ਨਾਲ ਹੋਈ ਜੋ ਕਿ ਸ਼ਰਧਾਵਾਨ ਰੱਬੀ ਜੀਊੜੇ ਸਨ। ਆਪ ਜੀ ਦੇ ਗ੍ਰਿਹਿ ਵਿਖੇ ਚਾਰ ਸਪੁੱਤਰਾਂ ਬਾਬਾ ਮਾਨ ਸਿੰਘ ਜੀ, ਭਾਈ ਜਗਤ ਸਿੰਘ ਜੀ, ਭਾਈ ਸੇਵਾ ਸਿੰਘ ਜੀ ਤੇ ਭਾਈ ਹਰਚੰਦ ਸਿੰਘ ਜੀ ਅਤੇ ਦੋ ਬੀਬੀਆਂ ਬੀਬੀ ਸੰਤ ਕੌਰ ਤੇ ਬੀਬੀ ਬਲਵੰਤ ਕੌਰ ਨੇ ਜਨਮ ਲਿਆ।

1933 ਵਿਚ ਆਪ ਜੀ ਨੂੰ

**ਪੂਰਬ ਕਰਮ ਅੰਕੁਰ ਜਬ ਪ੍ਰਗਟੇ**
**ਭੇਟਿਓ ਪੁਰਖ ਰਸਿਕ ਬੈਰਾਗੀ॥**

*(ਅੰਗ ੨੦੪)*

ਦੇ ਕਥਨ ਅਨੁਸਾਰ ਮਹਾਨ ਤਪੱਸਵੀ ਗੁਰੂ ਨਾਨਕ ਰੂਪ ਧੰਨ ਧੰਨ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲਿਆਂ ਦੀ ਸੰਗਤ ਪ੍ਰਾਪਤ ਹੋਈ।

ਬਾਬਾ ਨੰਦ ਸਿੰਘ ਜੀ ਨਾਲ ਆਪ ਜੀ ਦਾ ਕਿਸ ਤਰ੍ਹਾਂ ਮੇਲ ਹੋਇਆ, ਇਹ ਬਹੁਤ ਲੰਮੀ ਕਹਾਣੀ ਹੈ ਪਰ ਮੈਂ ਇਸ ਨੂੰ ਸੰਖੇਪ ਰੂਪ ਵਿਚ ਹੀ ਲਿਖਣਾ ਚਾਹਾਂਗਾ।

ਸੰਗਤ ਭਾਵੇਂ ਆਪ ਜੀ ਨੇ ਕਈਆਂ ਮਹਾਂਪੁਰਖਾਂ ਦੀ ਕੀਤੀ, ਜਿਸ ਦੀ ਸੂਹ ਦੂਰੋਂ-ਨੇੜਿਉਂ ਕੰਨਾਂ ਵਿਚ ਪੈਂਦੀ, ਉਸ ਦੇ ਦਰਸ਼ਨ ਕਰਨ ਲਈ ਮਨ ਵਿਚ ਉਤਸ਼ਾਹ ਉੱਠਦਾ।

ਦਿਨ-ਰਾਤ ਭਗਤੀ ਵਿਚ ਲੀਨ ਹੋਇਆਂ ਦਾ ਜਦ ਦਿਲ ਸੰਸਾਰੀ, ਘਰੇਗੀ ਕੰਮਾਂ-ਕਾਰਾਂ ਤੋਂ ਉਪਰਾਮ ਰਹਿਣ ਲੱਗਾ ਤਾਂ

ਆਪ ਜੀ ਨੇ ਲੁਧਿਆਣੇ ਆ ਕੇ ਗੱਡੀ (ਬੱਸ ਜਾਂ ਕਾਰ ਡਰਾਇਵਰੀ) ਚਲਾਉਣੀ ਸ਼ੁਰੂ ਕਰ ਦਿੱਤੀ। ਇਕ ਚੁਬਾਰਾ ਲੁਧਿਆਣੇ ਦੀ ਸੰਘਣੀ ਤੇ ਪੁਰਾਣੀ ਆਬਾਦੀ ਵਿਚ ਕਿਰਾਏ ਉੱਤੇ ਲੈ ਲਿਆ। ਇਹ ਜਗ੍ਹਾ ਅੱਜ ਕੱਲ ਕੇਸਰ ਗੰਜ ਮੰਡੀ ਦੇ ਨਾਂ ਨਾਲ ਪ੍ਰਸਿੱਧ ਹੈ। ਕਮਰਾ ਤਾਂ ਭਾਵੇਂ ਲੈ ਲਿਆ ਪਰ ਇਸ ਕਮਰੇ ਵਿਚ ਸ਼ਾਇਦ ਹੀ ਕੋਈ ਰਾਤ ਕੱਟੀ ਹੋਵੇ। ਇਸ ਭਰਪੂਰ ਜਵਾਨੀ ਵਿਚ ਜਦੋਂ ਹਰ ਪੈਰ 'ਤੇ ਥਿੜਕਣ ਦੀ ਵਰੇਸ ਹੁੰਦੀ ਹੈ, ਉਸ ਸਮੇਂ ਹਜ਼ੂਰ ਅੱਧੀ ਰਾਤ ਬੁੱਢੇ ਦਰਿਆ ਦੇ ਪਾਣੀ ਵਿਚ ਜਾ ਖਲੋਂਦੇ ਤੇ ਸੂਰਜ ਦਾ ਪ੍ਰਕਾਸ਼ ਹੋਣ ਤਕ ਸਮਾਧੀ ਵਿਚ ਮਗਨ ਰਹਿੰਦੇ। ਸਾਰੀ ਰਾਤ ਹੀ ਭਗਤੀ ਵਿਚ ਲੰਘ ਜਾਂਦੀ। ਇਹ ਸਭ ਕੁਝ ਆਪ ਹਠ ਨਾਲ ਨਹੀਂ ਸਨ ਕਰਦੇ। ਗੁਰੂ ਦੇ ਨਾਮ ਨਾਲ ਆਪ ਨੂੰ ਲਗਨ ਹੀ ਏਨੀ ਸੀ ਕਿ ਗੁਰੂ ਨਾਨਕ ਦੇ ਦਰ 'ਤੇ ਖੜ੍ਹੋ ਕੇ ਸੰਸਾਰ ਦੀ ਸੁਧ-ਬੁਧ ਹੀ ਭੁੱਲ ਜਾਂਦੇ ਸਨ।

ਸਾਰੀ ਰਾਤ ਨਾਮ ਜਪਣ ਤੇ ਗੁਰੂ ਜੱਸ ਕਰਦਿਆਂ ਦੀ ਲੰਘ ਜਾਂਦੀ ਤਾਂ ਦਿਨੇ ਕਿਸੇ ਸਮੇਂ ਨੀਂਦ ਆ ਜਾਣੀ ਕੁਦਰਤੀ ਸੀ। ਨੀਂਦ ਦਾ ਤੇ ਡਰਾਇਵਰੀ ਦਾ ਕੀ ਮੇਲ ? ਆਪ ਜੀ ਦੀ ਨੀਂਦ ਤੋਂ ਕਹੋ ਜਾਂ ਭਗਤੀ ਲਗਨ ਦੇ ਡਰੋਂ, ਗੱਡੀ ਚਲਾਉਣ ਵਿਚ ਡਰ ਮਹਿਸੂਸ ਹੁੰਦਾ। ਉਸ ਵੇਲੇ ਕਿਸੇ ਨੂੰ ਕੀ ਪਤਾ ਸੀ ਕਿ ਇਹ ਚਾਰ ਪਹੀਆਂ ਦੀ ਬੇੜੀ ਦਾ ਮਲਾਹ ਬਣੇਗਾ।

ਪਿੰਡ ਸਨੇਤ ਜ਼ਿਲਾ ਲੁਧਿਆਣਾ ਦੇ ਇਕ ਗੁਰੂ ਘਰ ਦੇ ਸੰਗੀ ਸ. ਹਰਨਾਮ ਸਿੰਘ ਦੀ ਸੰਗਤ ਬਾਬਾ ਜੀ ਨੂੰ ਹੋਈ। ਬਹੁਤ ਵਾਰੀ ਉਹਨਾਂ ਨਾਲ ਗੁਰਮਤਿ ਅਨੁਸਾਰ ਆਪਣੇ ਖ਼ਿਆਲਾਂ ਤੇ ਵਿਚਾਰਾਂ ਦਾ ਵਿਚਾਰ-ਵਟਾਂਦਰਾ ਕਰਦੇ ਸਨ। ਉਹਨਾਂ ਕਈ ਵਾਰੀ ਗੱਲਾਂ-ਗੱਲਾਂ ਵਿਚ ਬਿਲਾਸ ਕਰਨਾ ਕਿ ਤਕੜੀ ਔਸ਼ਧੀ ਨੂੰ ਤਕੜਾ ਹੀ ਪਚਾ ਸਕਦਾ ਹੈ। ਇਸੇ ਤਰ੍ਹਾਂ ਤਕੜੇ ਭਗਤ ਨੂੰ ਕੋਈ ਤਕੜਾ ਗੁਰੂ ਹੀ ਸੰਭਾਲਦਾ ਹੈ। ਤੁਹਾਡੀ ਭਗਤੀ ਤੇ ਤਪੱਸਿਆ

ਨੂੰ ਥਾਂ ਪਾਉਣ ਵਾਲੇ ਮੇਰੀ ਨਜ਼ਰ ਵਿਚ ਤਾਂ ਕੇਵਲ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ ਹੀ ਸਨ ਅਤੇ ਉਹ ਤਾਂ ਹੁਣ ਚੋਲਾ ਬਦਲ ਚੁੱਕੇ ਹਨ ਤੇ ਹੁਣ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲੇ ਹੀ ਹਨ, ਜਿਨ੍ਹਾਂ ਉਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ-ਇਕ ਅੱਖਰ ਪੂਰਾ ਢੁੱਕਦਾ ਹੈ।

ਉਸ ਦੀ ਇਹ ਗੱਲ ਸੁਣ ਕੇ ਹੀ ਬਾਬਾ ਨੰਦ ਸਿੰਘ ਜੀ ਦੇ ਦਰਸ਼ਨਾਂ ਦੀ ਤਾਂਘ ਮਨ ਵਿਚ ਵੱਸ ਗਈ।

1933 ਸਾਉਣ ਦੀ ਸੰਗਰਾਂਦ ਦਾ ਜ਼ਿਕਰ ਹੈ ਕਿ ਆਪ ਜੀ ਸ਼ਾਮ ਦੇ ਦੀਵਾਨ ਵਿਚ ਹਰਿ ਜੱਸ ਗਾ ਅਤੇ ਸੁਣ ਕੇ ਲੁਧਿਆਣੇ ਡਬਲ ਫਾਟਕ ਦੇ ਪਾਰ ਧੂਰੀ ਲਾਈਨ ਉੱਤੇ ਕਿਰਿਆ ਸਾਧਨ ਲਈ ਗਏ। ਉਸ ਸਮੇਂ ਸ਼ਹਿਰ ਦੀ ਆਬਾਦੀ ਰੇਲਵੇ ਲਾਈਨ ਤੋਂ ਘੰਟਾ ਘਰ ਦੇ ਪਾਸੇ ਹੀ ਹੋਇਆ ਕਰਦੀ ਸੀ। ਸੋਦਰ ਦਾ ਸਮਾਂ ਹੋ ਗਿਆ, ਆਪ ਜੀ ਨੇ ਰਹਰਾਸਿ ਦਾ ਪਾਠ ਆਰੰਭ ਕੀਤਾ। ਬਾਣੀ ਦੀ ਮਸਤੀ ਵਿਚ ਚੱਲਦਿਆਂ-ਚੱਲਦਿਆਂ ਸੁਤੇ-ਸਿਧ ਹੀ ਹਜ਼ੂਰ ਦਾ ਚਰਨ ਇਕ ਜਲੇਬੀ ਸੱਪ ਉਪਰ ਰੱਖਿਆ ਗਿਆ, ਬਾਕੀ ਸੱਪ ਤਾਂ ਪੈਰ ਦੇ ਆਕਾਰ ਥੱਲੇ ਆ ਗਿਆ ਪਰ ਸਿਰੀ ਬਾਹਰ ਰਹਿ ਗਈ ਤਾਂ ਸੱਪ ਨੇ ਆਪਣੇ ਦੰਦ ਹਜ਼ੂਰ ਦੇ ਪੈਰ ਵਿਚ ਖੋਭ ਦਿੱਤੇ। ਪਰ ਆਪ ਜੀ ਨੇ ਉਸ ਸਮੇਂ ਇਹ ਸਮਝਿਆ ਕਿ ਘਾਹ-ਫੂਸ ਵਿਚੋਂ ਕੋਈ ਕੰਡਾ ਆਦਿ ਚੁਭਿਆ ਹੋਵੇਗਾ। ਪਰ ਜਦੋਂ ਥੋੜ੍ਹੀ-ਥੋੜ੍ਹੀ ਲੋਅ ਵਿਚ ਪਿਛਾਂਹ ਪਰਤ ਕੇ ਦੇਖਿਆ ਤਾਂ ਨਾਗ ਦੇਵਤਾ ਦੇ ਦਰਸ਼ਨ ਹੋਏ। ਪਰ ਹਜ਼ੂਰ ਨੇ ਅਡੋਲ ਹੀ ਬਾਣੀ ਦਾ ਪਾਠ ਕਰਨ ਮਗਰੋਂ ਅਰਦਾਸ ਕੀਤੀ। ਏਨੇ ਨੂੰ ਆਬਾਦੀ ਆ ਗਈ ਤੇ ਆਪ ਫ਼ੀਲਡ ਗੰਜ ਪੁੱਜ ਚੁੱਕੇ ਸੀ ਤੇ ਮਨ ਹੀ ਮਨ ਵਿਚ ਧਾਰਿਆ ਕਿ ਡਾ. ਗੁੱਜਰ ਮਲ ਦੇ ਪਾਸ ਜਾਈਏ; ਪਰ ਸਰੀਰ ਸੱਪ ਦੇ ਜ਼ਹਿਰ ਨਾਲ ਬੇਸੁਧ ਹੁੰਦਾ ਜਾ ਰਿਹਾ ਸੀ। ਡਾਕਟਰ ਪਾਸ ਜਾਣ ਦਾ ਵਿਚਾਰ ਛੱਡ ਕੇ ਆਪ ਜੀ ਨੇ ਨਾਮਧਾਰੀ ਧਰਮਸਾਲਾ, ਜਿਸ ਵਿਚ

ਸਤਿਸੰਗ ਹੋ ਰਿਹਾ ਸੀ, ਵਿਚ ਜਾਣਾ ਹੀ ਉਚਿਤ ਸਮਝਿਆ। ਗੁਰੂ-ਗੁਰੂ ਜਪਦੇ ਆਪ ਨਾਮਧਾਰੀ ਧਰਮਸਾਲਾ ਵਿਚ ਪੁੱਜੇ ਤੇ ਜਾ ਕੇ ਆਪਣੀ ਵਿਥਿਆ ਸੁਣਾਈ। ਆਪ ਦੇ ਸਾਥੀ ਭਾਈ ਨੰਦ ਸਿੰਘ, ਰਲਾ ਸਿੰਘ ਤੇ ਜਥੇਦਾਰ ਮੇਹਰ ਸਿੰਘ, ਜੋ ਕਿ ਪਿੰਡ ਸਿਆੜ ਦੇ ਹੀ ਸਨ, ਵਾਹੋ-ਦਾਹੀ ਇਸ ਦਾ ਇਲਾਜ ਕਰਨ ਦੀ ਸੋਚਣ ਲੱਗੇ।

ਆਪ ਜੀ ਨੇ ਬਜ਼ੁਰਗਾਂ ਪਾਸੋਂ ਮਿਲੀ ਹੋਈ ਦੀਕਸ਼ਾ ਅਨੁਸਾਰ ਇਹਨਾਂ ਸਿੰਘਾਂ ਨੂੰ ਘਿਉ ਲਿਆਉਣ ਲਈ ਕਿਹਾ ਕਿਉਂਕਿ ਸੁਣਿਆ ਹੋਇਆ ਸੀ ਕਿ ਘਿਉ ਪੀਣ ਨਾਲ ਜ਼ਹਿਰ ਛੇਤੀ ਅਸਰ ਨਹੀਂ ਕਰਦਾ ਤੇ ਸੱਪ ਦੇ ਡਸੇ ਹੋਏ ਨੂੰ ਬਹੁਤ ਗੁਣਕਾਰੀ ਹੈ।

ਭਾਈ ਨੰਦ ਸਿੰਘ ਜੀ ਅਜੇ ਘਿਉ ਲੈਣ ਲਈ ਜਾਣ ਹੀ ਲੱਗਾ ਸੀ ਕਿ ਇਕ ਸਿੰਘ ਨੇ ਦੱਸਿਆ ਕਿ ਇਕ ਗਾਰੜੂ ਅੰਦਰ ਬੈਠਾ ਜਲ-ਪਾਣੀ ਛਕ ਰਿਹਾ ਹੈ ਤੇ ਨਾਲੇ ਸੰਗਤ ਨੂੰ ਕਹਿ ਰਿਹਾ ਹੈ ਕਿ ਕਿਸੇ ਨੂੰ ਸੱਪ, ਠੂੰਹੇ ਜਾਂ ਬਿੱਛੂ ਆਦਿ ਨੇ ਡਸਿਆ ਹੋਵੇ ਤਾਂ ਦੱਸੋ। ਉਹ ਜ਼ਹਿਰ ਚੂਸਣ ਵਿਚ ਕਮਾਲ ਰੱਖਦਾ ਹੈ, ਕਿਉਂ ਨਾ ਉਸ ਨੂੰ ਬੁਲਾਈਏ। ਤਾਂ ਸਾਰਿਆਂ ਨੇ ਬਾਬਾ ਜੀ ਦੇ ਇਲਾਜ ਲਈ ਗਾਰੜੂ ਨੂੰ ਬੁਲਾ ਲਿਆ।

ਗਾਰੜੂ ਨੇ ਆਉਂਦਿਆਂ ਹੀ ਇਕ ਚਾਕੂ ਤੇ ਸੁਆਹ ਮੰਗਵਾਈ ਤੇ ਆਪਣੇ ਹਿਸਾਬ ਨਾਲ ਪੱਛ ਲਾਇਆ ਤੇ ਮੂੰਹ ਵਿਚ ਸੁਆਹ ਲੈ ਕੇ ਜ਼ਹਿਰ ਚੂਸਣਾ ਸ਼ੁਰੂ ਕੀਤਾ ਤੇ ਛਾਤੀ ਉੱਤੇ ਭੀ ਪੱਛ ਲਾਏ ਤੇ ਜ਼ਹਿਰ ਚੂਸਿਆ। ਜਿਹੜਾ ਖ਼ੂਨ ਦੇ ਰੂਪ ਵਿਚ ਹੀ ਦੋਵਾਂ ਥਾਵਾਂ ਤੋਂ ਨਿਕਲਿਆ, ਪਰ ਜਦੋਂ ਉਹ ਅਣਜਾਣ ਗਾਰੜੂ ਮੱਥੇ ਉੱਤੇ ਪੱਛ ਲਾ ਕੇ ਜ਼ਹਿਰ ਚੂਸਣ ਲੱਗਾ ਤਾਂ ਕੇਵਲ ਪਾਣੀ ਹੀ ਨਿਕਲਿਆ। ਉਸ ਨੇ ਆਪਣਾ ਕੰਮ ਇਹ ਕਹਿ ਕੇ ਸਮਾਪਤ ਕਰ ਦਿੱਤਾ ਕਿ ਸੱਪ ਤਾਂ ਬਹੁਤ ਜ਼ਹਿਰੀਲਾ ਸੀ ਜੋ ਡੰਗ ਮਾਰਨ ਲੱਗਿਆਂ ਕਹਿੰਦਾ ਹੈ ਕਿ ਮੇਰੇ ਤੋਂ ਦੂਰ ਡਿੱਗੀਂ, ਪਰ ਇਹ ਗੁਰਮੁਖ

ਕਿਸੇ ਪੀਰ ਦੀ ਬਾਣੀ ਪੜ੍ਹ ਰਿਹਾ ਸੀ, ਜਿਸ ਕਰਕੇ ਇਸ ਉੱਤੇ ਵਾਹਿਗੁਰੂ ਦੀ ਕ੍ਰਿਪਾ ਹੋ ਗਈ ਹੈ। ਦੇਖੋ ਖ਼ੂਨ ਪਾਣੀ ਬਣ ਗਿਆ ਹੈ।

ਉਸ ਗਾਰੜੂ ਦੇ ਜ਼ਹਿਰ ਚੂਸਦਿਆਂ-ਚੂਸਦਿਆਂ ਆਪ ਜੀ ਨੂੰ ਥੋੜ੍ਹੀ ਜਿਹੀ ਸੁਰਤ ਆ ਗਈ। ਗਾਰੜੂ ਨੇ ਆਪ ਨੂੰ ਸੰਬੋਧਨ ਕਰ ਕੇ ਕਿਹਾ, "ਅਜੇ ਤੇਰੇ ਪਾਸੋਂ ਅਕਾਲ ਪੁਰਖ ਨੇ ਕੰਮ ਲੈਣਾ ਹੈ, ਹੁਣ ਤੂੰ ਮਰਦਾ ਨਹੀਂ।"

ਉਸ ਰਾਤ ਜਥੇਦਾਰ ਮੇਹਰ ਸਿੰਘ, ਰਲਾ ਸਿੰਘ ਤੇ ਭਾਈ ਨੰਦ ਸਿੰਘ ਜੀ ਨੇ ਗਾਰੜੂ ਦੇ ਕਹੇ ਅਨੁਸਾਰ ਕੋਠੇ ਉਪਰ ਖੁੱਲ੍ਹੀ ਹਵਾ ਵਿਚ ਆਰਾਮ ਕਰਵਾਇਆ ਅਤੇ ਬਹੁਤ ਸੇਵਾ ਕੀਤੀ।

ਜਦੋਂ ਸਵੇਰ ਦੇ ਚਾਰ ਵੱਜੇ ਤਾਂ ਆਪ ਜੀ ਨੂੰ ਨਿਤਨੇਮ ਨੇ ਟੁੰਬਿਆ ਤੇ ਇਹਨਾਂ ਸੱਜਣਾਂ ਨੂੰ ਕਹਿਣ ਲੱਗੇ ਕਿ ਮੈਨੂੰ ਇਸ਼ਨਾਨ ਕਰਵਾਉ, ਨਿਤਨੇਮ ਦਾ ਸਮਾਂ ਹੋ ਗਿਆ ਹੈ। ਤਾਂ ਇਹਨਾਂ ਨੇ ਪਹਿਲਾਂ ਗਾਰੜੂ ਨੂੰ ਪੁੱਛਿਆ। ਉਸ ਨੇ ਆਖਿਆ ਕਿ ਉਹ ਹੁਣ ਠੀਕ ਹਨ, ਇਸ਼ਨਾਨ ਕਰਵਾ ਦਿਉ ਕਿਉਂਕਿ ਪਹਿਲਾਂ ਹੀ ਦੋ ਘੰਟੇ ਲੇਟ ਹਨ। ਤਾਂ ਇਹਨਾਂ ਨੇ ਪਾਣੀ ਵਿਚ ਨਿੰਮ ਦੇ ਪੱਤੇ ਵਗੈਰਾ ਉਬਾਲ ਕੇ ਇਸ਼ਨਾਨ ਕਰਵਾ ਦਿੱਤਾ। ਉਪਰੰਤ ਆਪ ਜੀ ਨੇ ਆਪਣੀ ਨਿੱਤ ਕਿਰਿਆ ਅਨੁਸਾਰ ਨਿਤਨੇਮ ਕੀਤਾ।

ਅਗਲੇ ਦਿਨ ਪਿੰਡ ਸਿਆੜ ਵਿਖੇ ਸੁਨੇਹਾ ਪਹੁੰਚਾ ਦਿੱਤਾ ਕਿ ਭਾਈ ਮੀਹਾਂ ਸਿੰਘ ਜੀ ਬੱਸ ਉੱਤੇ ਲਹਿਰੇ ਆਉਣਗੇ ਤੇ ਅੱਗੋਂ ਮੰਜੇ ਉੱਤੇ ਪਾ ਕੇ ਇਹਨਾਂ ਨੂੰ ਪਿੰਡ ਲੈ ਜਾਇਆ ਜਾਵੇ।

ਲੁਧਿਆਣੇ ਆਪ ਜੀ ਨੂੰ ਰੀਠੇ ਛਕਾਏ ਗਏ ਸੀ ਤਾਂ ਜੋ ਆਪ ਜੀ ਨੂੰ ਉਲਟੀ ਜਾਂ ਦਸਤ ਆ ਜਾਣ ਤੇ ਵਿਸ਼ ਦਾ ਅਸਰ ਸਰੀਰ ਉੱਤੇ ਨਾ ਹੋ ਸਕੇ ਜਿਸ ਦੇ ਫਲਸਰੂਪ ਪਹਿਲੇ ਰੀਠੇ ਨੇ ਕੋਈ ਅਸਰ ਨਾ ਕੀਤਾ ਪਰ ਦੂਜਾ ਅਜੇ ਅੱਧਾ ਹੀ ਗ੍ਰਹਿਣ ਕੀਤਾ ਸੀ ਕਿ ਹਜ਼ੂਰ ਨੂੰ ਉਲਟੀਆਂ ਤੇ ਦਸਤ ਆਉਣੇ ਸ਼ੁਰੂ ਹੋ ਗਏ। ਸਾਰੀ ਰਾਤ

ਤਿੰਨੋਂ ਹੀ ਸਿੰਘ ਬਾਬਾ ਜੀ ਦੀ ਕਿਰਿਆ ਸਾਧਦੇ ਰਹੇ।

ਪਿੰਡ ਜਾ ਕੇ ਫਿਰ ਉਲਟੀ ਆਈ ਤੇ ਤਬੀਅਤ ਕਾਫ਼ੀ ਵਿਗੜ ਗਈ। ਸਾਰੇ ਸਿਆਣਿਆਂ ਨੇ ਵਿਚਾਰ ਕੀਤਾ ਕਿ ਉਸ ਗਾਰੜੂ ਨੂੰ ਫੇਰ ਸੱਦਿਆ ਜਾਵੇ ਤਾਂ ਇਕ ਫ਼ੌਜੀ ਸਿੰਘ, ਕਿਸ਼ਨ ਸਿੰਘ ਨੂੰ ਲੁਧਿਆਣੇ ਜਾਣ ਲਈ ਕਿਹਾ ਕਿ ਉਹ ਨਾਮਧਾਰੀ ਧਰਮਸਾਲਾ ਵਿਚ ਜਾ ਕੇ ਉਸ ਗਾਰੜੂ ਨੂੰ, ਜਿਸ ਨੇ ਆਪ ਜੀ ਦਾ ਇਲਾਜ ਕੀਤਾ ਸੀ, ਲੈ ਕੇ ਆਵੇ। ਉਸ ਸੱਜਣ ਨੇ ਸੂਹ ਮਿਲਦਿਆਂ ਹੀ ਲੁਧਿਆਣੇ ਨੂੰ ਕਮਰਕੱਸਾ ਕਰ ਦਿੱਤਾ ਤੇ ਲੁਧਿਆਣੇ ਆ ਕੇ ਪਤਾ ਲੱਗਾ ਕਿ ਉਹ ਗਾਰੜੂ ਤਾਂ ਇਕ ਪੱਲੇਦਾਰ ਹੈ ਤੇ ਜਗਰਾਉਂ ਮੰਡੀ ਵਿਚ ਰਹਿੰਦਾ ਹੈ। ਫੇਰ ਉਹ ਜਗਰਾਉਂ ਪੁੱਜੇ, ਪੁੱਛ-ਪੜਤਾਲ ਕੀਤੀ, ਪਰ ਇਹ ਪਤਾ ਲੈ ਕੇ ਸਿਆੜ ਪਰਤ ਆਏ ਕਿ ਇਸ ਨਾਮ ਦਾ ਕੋਈ ਭੀ ਪੱਲੇਦਾਰ ਜਗਰਾਉਂ ਮੰਡੀ ਵਿਚ ਅੱਜ ਤਕ ਨਹੀਂ ਆਇਆ। ਜਦੋਂ ਫ਼ੌਜੀ ਕਿਸ਼ਨ ਸਿੰਘ ਨੇ ਸਿਆੜ ਜਾ ਕੇ ਇਹ ਗੱਲ ਦੱਸੀ ਤਾਂ ਹਜ਼ੂਰ ਦਾ ਵਿਸ਼ਵਾਸ ਹੋਰ ਭੀ ਦ੍ਰਿੜ੍ਹ ਹੋ ਗਿਆ ਕਿ ਇਹ ਬਾਬਾ ਨੰਦ ਸਿੰਘ ਜੀ ਤੋਂ ਬਿਨਾਂ ਹੋਰ ਕੋਈ ਨਹੀਂ ਸੀ।

ਹੌਲੀ-ਹੌਲੀ ਦਰਦ ਘਟਦਾ ਗਿਆ ਤੇ ਆਪ ਜੀ ਨੂੰ ਸੋਝੀ ਆਉਂਦੀ ਗਈ। ਇਸ ਘਟਨਾ ਨੂੰ ਅਜੇ ਥੋੜ੍ਹੇ ਹੀ ਦਿਨ ਹੋਏ ਸਨ ਕਿ ਇਕ ਰਾਤ ਸੁਪਨਾ ਆਇਆ ਤੇ ਸੁਪਨੇ ਵਿਚ ਹੀ ਦ੍ਰਿਸ਼ਟਾਂਤ ਹੋਇਆ ਕਿ ਆਪ ਜੀ ਦੁਖਦੇ ਹੋਏ ਪੈਰ ਨਾਲ ਲੰਗੜਾਉਂਦੇ ਹੋਏ ਇਕ ਦਰਬਾਰ ਵਿਚ ਪੁੱਜੇ ਹਨ, ਜਿਸ ਵਿਚ ਸ਼ਹਿਨਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਬਿਰਾਜਮਾਨ ਹਨ ਤੇ ਉਹਨਾਂ ਦੇ ਨੇੜੇ ਹੀ ਗੁਰੂ ਸਾਹਿਬ ਦਾ ਇਕ ਨਿਕਟਵਰਤੀ ਬੈਠਾ ਹੈ, ਜਿਸ ਨੇ ਹਜ਼ੂਰ ਦੇ ਆਉਂਦਿਆਂ ਹੀ ਆਪ ਜੀ ਨੂੰ ਸੰਬੋਧਨ ਕਰ ਕੇ ਕਿਹਾ, "ਆ ਗਿਆ ਏਂ ?"

ਬਾਬਾ ਜੀ ਨੂੰ ਇਸ ਤਰ੍ਹਾਂ ਪ੍ਰਤੀਤ ਹੋਇਆ ਕਿ ਆਪ ਕਈ

ਦਿਨ ਉਥੇ ਰਹੇ ਤੇ ਗੁਰੂ ਨਾਨਕ ਸਾਹਿਬ ਦੀ ਗੋਦ ਦਾ ਆਨੰਦ ਮਾਣਿਆ।

ਨਿਤਨੇਮ ਵੇਲੇ ਅੱਖ ਖੁੱਲ੍ਹੀ ਤਾਂ ਹਜ਼ੂਰ ਇਸ ਕੌਤਕ ਨੂੰ ਦੇਖ ਕੇ ਹੈਰਾਨ ਰਹਿ ਗਏ। ਭਾਵੇਂ ਬਾਬਾ ਜੀ ਨੇ ਬਾਬਾ ਨੰਦ ਸਿੰਘ ਜੀ ਦੇ ਪਹਿਲਾਂ ਕਦੇ ਦਰਸ਼ਨ ਨਹੀਂ ਸੀ ਕੀਤੇ ਪਰ ਸੁਪਨੇ ਵਿਚ ਹੀ ਉਹਨਾਂ ਦੀ ਤਸਵੀਰ ਮਨ ਵਿਚ ਵੱਸ ਗਈ।

ਕੱਤਕ 1933 ਵਿਚ ਆਪ ਜੀ ਭਾਈ ਵਰਿਆਮ ਸਿੰਘ ਜੀ ਅਤੇ ਭਾਈ ਹਜੂਰਾ ਸਿੰਘ ਜੀ ਨੂੰ ਨਾਲ ਲੈ ਕੇ ਬਾਬਾ ਨੰਦ ਸਿੰਘ ਜੀ ਦੇ ਦਰਸ਼ਨ ਕਰਨ ਤੇ ਦੀਕਸ਼ਾ ਲੈਣ ਲਈ ਕਲੇਰੀਂ ਪਹੁੰਚ ਗਏ ਪਰ ਪਤਾ ਲੱਗਾ ਕਿ ਬਾਬਾ ਜੀ ਝੋਰੜੀਂ ਗਏ ਹੋਏ ਹਨ। ਸੰਗਤ ਝੋਰੜੀਂ ਜਾ ਪਹੁੰਚੀ। ਸ਼ਾਮ ਦਾ ਦੀਵਾਨ ਲੱਗਾ ਹੋਇਆ ਸੀ, ਬਾਬਾ ਨੰਦ ਸਿੰਘ ਜੀ ਦੀਵਾਨ ਵਿਚ ਸੁਸ਼ੋਭਿਤ ਸਨ।

ਬਾਬਾ ਮੀਹਾਂ ਸਿੰਘ ਜੀ ਨੇ ਪੱਖਾ ਕਰ ਰਹੇ ਸਿੰਘ ਪਾਸੋਂ ਪੱਖਾ ਫੜ ਕੇ ਕਰਨਾ ਸ਼ੁਰੂ ਕਰ ਦਿੱਤਾ। ਬਾਬਾ ਨੰਦ ਸਿੰਘ ਜੀ ਨੇ ਕੀਰਤਨੀਆਂ ਨੂੰ ਇਸ਼ਾਰਾ ਕੀਤਾ, ਕੀਰਤਨੀਏ ਖ਼ਾਮੋਸ਼ ਹੋ ਗਏ। ਬਾਬਾ ਨੰਦ ਸਿੰਘ ਜੀ ਨੇ ਤੱਕਿਆ ਤੇ ਪੁੱਛਿਆ, "ਕਾਕਾ, ਕਿਥੋਂ ਆਇਆ ਏਂ ?"

ਬੇਨਤੀ ਕੀਤੀ, "ਜੀ, ਪਿੰਡ ਸਿਆੜ ਤੋਂ।"

"ਇਥੇ ਕੀ ਕਰਨ ਆਇਆ ਏਂ ?"

"ਜੀ, ਆਪ ਜੀ ਦੇ ਚਰਨ ਪਰਸਨ।"

ਇਸ ਨਾਦਾਨ ਬੱਚੇ ਦਾ ਐਨਾ ਪਿਆਰ ਦੇਖ ਕੇ ਮੁਸਕਰਾ ਕੇ ਬਚਨ ਕੀਤਾ :

**ਤਪਤ ਕੜਾਹਾ ਬੁਝਿ ਗਇਆ**
**ਗੁਰਿ ਸੀਤਲ ਨਾਮੁ ਦੀਓ ॥** *(ਅੰਗ ੧੦੦੨)*

ਆਪ ਜੀ ਨੇ ਬਾਬਾ ਨੰਦ ਸਿੰਘ ਜੀ ਮਹਾਰਾਜ ਪਾਸੋਂ ਨਾਮ ਦਾਨ ਤੇ ਸਿੱਖੀ ਦਾਨ ਦੀ ਮੰਗ ਕੀਤੀ ਤਾਂ ਬਾਬਾ ਨੰਦ ਸਿੰਘ ਜੀ

ਨੇ ਬਚਨ ਕੀਤਾ, "ਭਾਈ, ਜੇ ਸਿੱਖੀ ਦੀ ਇੱਛਾ ਹੈ ਤਾਂ ਫਿਰ ਸਿੱਖ ਕੀ ਤੇ ਆਰਾਮ ਕੀ ? ਭਿਖਾਰੀ ਕੀ ਤੇ ਮਾਨ ਕੀ ?"

ਬੱਸ ਇਸ ਉੱਤਮ ਬਚਨ ਨੂੰ ਧਾਰਨ ਕਰ ਕੇ ਆਪਣੇ ਗ੍ਰਿਹਸਥ ਜੀਵਨ ਵਿਚ ਵਿਚਰਦਿਆਂ :

**ਜੈਸੇ ਜਲ ਮਹਿ ਕਮਲੁ ਨਿਰਾਲਮੁ** *(ਅੰਗ ੯੩੮)*

ਦੀ ਤਰ੍ਹਾਂ ਆਪ ਜੀ ਨੇ ਮਹਾਨ ਤਪੱਸਿਆ ਕੀਤੀ। ਅੰਮ੍ਰਿਤ ਵੇਲੇ ਦੋ ਵਜੇ ਉੱਠ ਕੇ ਵਾਹਿਗੁਰੂ ਅਕਾਲ ਪੁਰਖ ਦਾ ਸਿਮਰਨ ਕਰਨਾ ਅਤੇ ਇਲਾਹੀ ਮਰਿਆਦਾ ਅਨੁਸਾਰ ਘਰ ਅੰਦਰ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਦੋਨੋਂ ਸਮੇਂ ਕਥਾ-ਕੀਰਤਨ ਬਾਬਾ ਨੰਦ ਸਿੰਘ ਜੀ ਵੱਲੋਂ ਬਖ਼ਸ਼ੀ ਤੇ ਦਰਸਾਈ ਮਰਿਆਦਾ ਅਨੁਸਾਰ ਕਰਨਾ।

ਖੇਤੀ ਕਰਦਿਆਂ ਅਣਗਿਣਤ ਪਾਠ ਜਪੁਜੀ ਸਾਹਿਬ ਦੇ ਕਰਨੇ ਤੇ ਸਵਾਸ-ਸਵਾਸ ਵਾਹਿਗੁਰੂ ਦਾ ਸਿਮਰਨ ਕਰਨਾ ਆਪਣੇ ਜੀਵਨ ਦਾ ਅੰਗ ਬਣਾਇਆ।

ਬਾਬਾ ਨੰਦ ਸਿੰਘ ਜੀ ਮਹਾਰਾਜ ਕਲੇਰਾਂ ਵਾਲਿਆਂ ਦੇ ਦਰਸ਼ਨਾਂ ਲਈ ਹਰ ਮਹੀਨੇ ਪੂਰਨਮਾਸ਼ੀ 'ਤੇ ਆਪ ਜੀ ਸਾਈਕਲ ਰਾਹੀਂ ਬਹੁਤ ਲੰਮੀਆਂ ਯਾਤਰਾਵਾਂ ਕਰ ਕੇ ਤਾਂਘ ਨਾਲ ਬਾਬਾ ਜੀ ਦੇ ਦਰਸ਼ਨਾਂ ਨੂੰ ਜਾਂਦੇ। ਇਹਨਾਂ ਯਾਤਰਾਵਾਂ ਦੇ ਦੌਰਾਨ ਝੰਗ, ਬਾਗ਼, ਮਘਿਆਣੇ, ਕੁਫਰੀ, ਦੇਹਰਾਦੂਨ ਤੇ ਦਿੱਲੀ ਤਕ ਸਾਈਕਲ 'ਤੇ ਹੀ ਜਾਂਦੇ ਰਹੇ। 1943 ਵਿਚ ਜਦੋਂ ਬਾਬਾ ਨੰਦ ਸਿੰਘ ਜੀ 13 ਭਾਦਰੋਂ ਨੂੰ ਨਾਨਕਸਰ ਕਲੇਰਾਂ ਵਿਖੇ ਜੋਤੀ ਜੋਤਿ ਸਮਾ ਗਏ ਤਾਂ ਆਪ ਜੀ ਆਪਣੇ ਪਿਆਰੇ ਪ੍ਰੀਤਮ ਦੇ ਵੈਰਾਗ ਅੰਦਰ ਏਨੇ ਬਹਿਬਲ ਹੋਏ ਕਿ ਮੌਜੂਦਾ ਨਾਨਕਸਰ ਆਸ਼ਰਮ ਨੂੰ ਸਿਆੜ ਵਾਲੇ ਅਸਥਾਨ 'ਤੇ ਆਪਣੀ ਨਿੱਜੀ ਜ਼ਮੀਨ ਅੰਦਰ ਭੋਰਾ ਬਣਾ ਕੇ ਤਪੱਸਿਆ ਆਰੰਭ ਕਰ ਦਿੱਤੀ।

1947 ਵਿਚ ਦਰਗਾਹੀ ਹੁਕਮ ਅਨੁਸਾਰ ਆਪ ਗ੍ਰਿਹਸਤ

ਤੋਂ ਨਿਰਲੇਪ ਹੋ ਕੇ ਸੰਸਾਰ ਅੰਦਰ ਗੁਰੂ ਨਾਨਕ ਸਾਹਿਬ ਜੀ ਦਾ ਪ੍ਰੇਮ ਵੰਡਣ ਲਈ ਸੰਗਤਾਂ ਵਿਚ ਵਿਚਰਨ ਲੱਗੇ। ਆਪ ਦੀ ਭੈਣ ਜੀ ਢੈਪਈ ਪਿੰਡ ਵਿਆਹੇ ਹੋਏ ਸਨ, ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੀ ਸੰਸਾਰਕ ਉਦਾਸੀ ਬੇਬੇ ਨਾਨਕੀ ਜੀ ਦੇ ਸਹੁਰੇ ਪਿੰਡ ਸੁਲਤਾਨਪੁਰ ਤੋਂ ਆਰੰਭੀ ਸੀ, ਉਸੇ ਤਰ੍ਹਾਂ ਹੀ ਸ੍ਰੀ ਹਜ਼ੂਰ ਬਾਬਾ ਜੀ ਨੇ ਵੀ ਗੁਰਮਤਿ ਪ੍ਰਚਾਰ ਆਪਣੀ ਭੈਣ ਜੀ ਦੇ ਸਹੁਰੇ ਪਿੰਡ ਢੈਪਈ ਤੋਂ ਆਰੰਭਿਆ।

ਪਿੰਡਾਂ ਤੇ ਸ਼ਹਿਰਾਂ ਵਿਚ ਆਪ ਜੀ ਦੇ ਦੀਵਾਨਾਂ ਵਿਚ ਆਪ ਜੀ ਦੇ ਅਨਮੋਲ ਬਚਨਾਂ ਨੂੰ ਸਰਵਨ ਕਰਨ ਲਈ ਲੱਖਾਂ ਦੀ ਗਿਣਤੀ ਵਿਚ ਸੰਗਤਾਂ, ਵਹੀਰਾਂ ਘੱਤ ਕੇ ਪੁੱਜਦੀਆਂ ਸਨ।

ਵਾਹਿਗੁਰੂ ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਣ ਦੀ ਆਪ ਜੀ ਦੀ ਭਾਈ ਭਿਖਾਰੀ ਵਾਲੀ ਬਿਰਤੀ ਉਸ ਸਮੇਂ ਸੰਗਤਾਂ ਨੇ ਪ੍ਰਤੱਖ ਤੱਕੀ ਜਦੋਂ 1952 ਵਿਚ ਆਪ ਜੀ ਦੇ ਦੂਸਰੇ ਸਪੁੱਤਰ ਭਾਈ ਜਗਤ ਸਿੰਘ ਜੀ ਵੀਹ ਵਰ੍ਹੇ ਦੀ ਭਰ-ਜੋਬਨ ਅਵਸਥਾ ਵਿਚ ਆਪ ਜੀ ਨੂੰ ਕੋਲ ਬਿਠਾ ਕੇ ਅਕਾਲ ਚਲਾਣਾ ਕਰ ਗਏ ਅਤੇ ਆਪ ਜੀ ਦੇ ਆਪਣੇ ਵੱਡੇ ਪੋਤਰੇ ਭਾਈ ਤੀਰਥ ਸਿੰਘ ਜੀ ਦੇ ਕੈਨੇਡਾ ਵਿਚ ਹੋਏ ਦੁਖਦਾਈ ਅਕਾਲ ਚਲਾਣੇ ਸਮੇਂ ਉਪਦੇਸ਼ ਦਿੱਤਾ ਕਿ ਭਾਈ ਇਹ ਕਾਕਾ ਪਰਉਪਕਾਰ ਦੀ ਭਾਵਨਾ ਨਾਲ ਦੂਸਰਿਆਂ ਦੀ ਜਾਨ ਬਚਾਉਂਦਾ ਹੋਇਆ ਆਪਣੇ ਜੀਵਨ ਨੂੰ ਲੇਖੇ ਲਾ ਗਿਆ ਹੈ। ਸਾਨੂੰ ਉਸ ਦੇ ਇਸ ਤਰ੍ਹਾਂ ਜਾਣ 'ਤੇ ਖ਼ੁਸ਼ੀ ਹੈ। ਇਹ ਮਿਸਾਲ ਭਾਈ ਭਿਖਾਰੀ ਦੇ ਜੀਵਨ ਵਰਗੀ ਉੱਤਮ ਮਿਸਾਲ ਸੀ।

ਪਰਮ ਸਤਿਕਾਰ ਯੋਗ ਸੰਤ ਬਾਬਾ ਮੀਹਾਂ ਸਿੰਘ ਜੀ ਸਿਆੜ ਵਾਲਿਆਂ ਨੇ ਆਪਣੀ ਪ੍ਰਦੇਸ ਯਾਤਰਾ, ਗੁਰੂ ਨਾਨਕ ਦੇਵ ਜੀ ਦਾ ਸੰਦੇਸ਼ ਘਰ-ਘਰ ਪਹੁੰਚਾਉਣ ਲਈ ਗੁਰੂ ਸਾਹਿਬ ਦੀ ਆਗਿਆ ਨਾਲ ਪਿੰਡ ਸਿਆੜ ਤੋਂ ਗੁਰੂ ਸਾਹਿਬ ਜੀ ਦਾ

ਹੁਕਮਨਾਮਾ ਲੈ ਕੇ ਅਤੇ ਅਕਾਲ ਪੁਰਖ ਸਿਰਜਣਹਾਰ ਕਰਤਾਰ ਅੱਗੇ ਅਰਦਾਸ ਕਰ ਕੇ 26 ਮਾਰਚ 1971 ਦਿਨ ਸ਼ੁਕਰਕਾਰ ਨੂੰ ਸਵੇਰੇ 10 ਵਜ ਕੇ 25 ਮਿੰਟ ਉੱਤੇ ਆਰੰਭ ਕੀਤੀ।

ਬੜੇ ਚਿਰ ਤੋਂ ਪ੍ਰਦੇਸ ਦੀ ਸੰਗਤ ਬਾਬਾ ਜੀ ਨੂੰ ਅਰਜਾਂ ਕਰ ਰਹੀ ਸੀ ਕਿ ਗ਼ਰੀਬ ਨਿਵਾਜ਼ ਪ੍ਰਦੇਸ ਆ ਕੇ ਸਾਡੇ ਜਲਦੇ-ਬਲਦੇ ਹਿਰਦਿਆਂ ਨੂੰ ਠਾਰੋ। ਪਰ ਬਾਬਾ ਜੀ ਇਹ ਕਹਿ ਸੰਗਤਾਂ ਨੂੰ ਢਾਰਸ ਦੇ ਦਿੰਦੇ ਕਿ ਅਜੇ ਸਮਾਂ ਨਹੀਂ ਆਇਆ। ਜਦੋਂ ਸੱਚੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦਾਸ ਨੂੰ ਪ੍ਰੇਰਨਗੇ ਤੇ ਆਗਿਆ ਬਖ਼ਸ਼ਣਗੇ ਤਾਂ ਸੰਗਤਾਂ ਦਾ ਦਰਸ਼ਨ ਕਰਾਂਗਾ।

ਇੰਗਲੈਂਡ, ਅਮਰੀਕਾ, ਕੈਨੇਡਾ, ਫਿਲਪਾਈਨ ਅਤੇ ਮਲਾਇਆ ਆਦਿ ਵਿਚ ਵੱਸਦੇ ਕਈ ਪ੍ਰੇਮੀਆਂ ਨੇ ਆਪ ਹਾਜ਼ਰ ਹੋ ਕੇ ਆਪ ਜੀ ਦੇ ਹਜ਼ੂਰ ਬੇਨਤੀ ਕੀਤੀ ਤੇ ਚਿੱਠੀਆਂ ਰਾਹੀਂ ਆਪਣੀ ਦਰਸ਼ਨ-ਸਿੱਕ ਬਹੁਤ ਵਾਰੀ ਪ੍ਰਗਟਾਉਂਦੇ ਰਹੇ।

ਸੰਮਤ ਈਸਵੀ 1970 ਵਿਚ ਜੁਲਾਈ ਦੇ ਮਹੀਨੇ ਬਾਬਾ ਜੀ ਦਾ ਇਕ ਅਥਾਹ ਸਿਦਕੀ ਪਿੰਡ ਬੁਚਕਰ, ਤਹਿਸੀਲ ਜਗਰਾਉਂ ਦਾ ਇਕ ਸੇਵਕ ਅਮਰ ਸਿੰਘ, ਜਿਹੜਾ ਫਿਲਪਾਈਨ ਦੇ ਮਨੀਲਾ ਨਾਮੀ ਸ਼ਹਿਰ ਵਿਖੇ ਰਹਿੰਦਾ ਸੀ, ਅਟਲ ਪ੍ਰਤਾਪੀ ਬਾਬਾ ਜੀ ਦੇ ਦਰਸ਼ਨ ਕਰਨ ਲਈ ਭਾਰਤ ਆਇਆ। ਇਹਨਾਂ ਨੇ ਆਪਣੀ ਸ਼ਰਧਾ ਵਜੋਂ ਬਾਬਾ ਜੀ ਨੂੰ ਇਕ ਸ਼ੈਵਰਲੈਟ ਕਾਰ ਭੇਟ ਕੀਤੀ ਪਰ ਇਸ ਤਿਆਗ ਦੇ ਪੁਤਲੇ ਨੇ ਹੱਥ ਜੋੜ ਕੇ ਗੁਰੂ-ਚਰਨਾਂ ਵਿਚ ਜੁੜੀ ਹੋਈ ਸੰਗਤ ਨੂੰ ਬੇਨਤੀ ਕੀਤੀ ਕਿ ਮੈਨੂੰ ਇਹਨਾਂ ਸੰਸਾਰਕ ਰੁਝੇਵਿਆਂ ਤੇ ਜੰਜਾਲਾਂ ਵਿਚ ਨਾ ਪਾਉ। ਮੈਨੂੰ ਤਾਂ ਕੇਵਲ ਗੁਰੂ ਨਾਨਕ ਦੇ ਘਰ ਦਾ ਕੂਕਰ ਹੀ ਬਣਿਆ ਰਹਿਣ ਦਿਉ ਤਾਂ ਜੋ ਗੁਰੂ ਘਰ ਦੇ ਸੇਵਕਾਂ ਤੇ ਸ਼ਰਧਾਲੂਆਂ ਦੇ ਜੋੜੇ ਝਾੜਦਿਆਂ ਤੇ ਭਗਤੀ ਮਾਰਗ 'ਤੇ ਚੱਲਦਿਆਂ ਨਿਰਇੱਛਤ ਰਹਿ ਕੇ ਆਪਣਾ ਜੀਵਨ ਪੂਰਾ ਕਰ ਜਾਵਾਂ। ਸੰਗਤ ਆਸ਼ਰੀਵਾਦ ਦੇਵੇ, ਮੇਰੀ ਮੇਰੇ

ਸਾਈਂ ਨਾਲ ਅੰਤਮ ਸਵਾਸਾਂ ਤਕ ਨਿਭ ਜਾਵੇ।

ਉਸ ਪ੍ਰੇਮੀ ਨੇ ਜਦੋਂ ਦੇਖਿਆ ਕਿ ਬਾਬਾ ਜੀ ਨੇ ਸੰਸਾਰਕ ਸੁਖਾਂ ਨਾਲ ਕੋਈ ਲਗਾਉ ਨਹੀਂ ਰੱਖਿਆ ਅਤੇ ਉਹ ਤਾਂ ਕੇਵਲ ਭੁੱਲੇ-ਭਟਕਿਆਂ ਨੂੰ ਰਾਹੇ ਪਾਉਣਾ ਹੀ ਆਪਣੀ ਜ਼ਿੰਦਗੀ ਦਾ ਆਦਰਸ਼ ਸਮਝਦੇ ਹਨ ਤਾਂ ਬੜੀ ਨਿਮਰਤਾ, ਵਿਦਵਤਾ ਅਤੇ ਸ਼ਰਧਾ ਨਾਲ ਬਾਬਾ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ 'ਹੇ ਮੇਹਰਾਂ ਦੇ ਸਾਈਂ, ਆਪ ਆਪਣੇ ਚਰਨਾਂ ਤੋਂ ਵਿੱਛੜੇ, ਔਗੁਣਾਂ ਦੇ ਪੁਤਲਿਆਂ ਉੱਤੇ, ਜਿਹੜੇ ਆਪ ਜੀ ਦੀ ਸੰਗਤ ਤੋਂ ਦੂਰ ਪ੍ਰਦੇਸਾਂ ਵਿਚ ਰਹਿੰਦੇ ਹਨ, ਕ੍ਰਿਪਾ ਕਰੋ ਤੇ ਪ੍ਰਦੇਸਾਂ ਵਿਚ ਆ ਕੇ ਆਪਣੀ ਅੰਮ੍ਰਿਤ-ਮਈ ਬਾਣੀ ਤੇ ਅਨਮੋਲ ਬਚਨਾਂ ਦੀ ਬਰਖਾ ਕਰੋ।'

ਪ੍ਰਦੇਸੀਆਂ ਦੀ ਪੁਕਾਰ ਬਾਬਾ ਜੀ ਦੇ ਵਿਸ਼ਾਲ ਅਤੇ ਬਖ਼ਸ਼ਿਸ਼ ਭਰੇ ਹਿਰਦੇ ਨੇ ਸੁਣ ਲਈ, ਕਲਜੁਗ ਦੇ ਬੋਹਿਥ, ਹਲਤ-ਪਲਤ ਦੇ ਰਾਖੇ, ਸ਼ਕਤੀ ਦੇ ਪੁੰਜ, ਸਰਬ ਕਲਾ ਭਰਪੂਰ, ਹਾਜ਼ਰ-ਨਾਜ਼ਰ, ਪ੍ਰਤੱਖ ਗੁਰੂ, ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਬੈਠ ਕੇ ਬਾਬਾ ਜੀ ਨੇ ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਪਾਸੋਂ ਆਗਿਆ ਮੰਗੀ ਤੇ ਸਤਿਗੁਰੂ ਨੇ ਬਾਬਾ ਜੀ ਨੂੰ ਪ੍ਰਸੰਨਤਾ ਦੇ ਦਿੱਤੀ।

ਅਕਾਲ ਪੁਰਖ ਤੋਂ ਪ੍ਰਸੰਨਤਾ ਲੈਣ ਮਗਰੋਂ ਬਾਬਾ ਜੀ ਨੇ 12 ਮਾਰਚ 1971 ਨੂੰ ਨੌਲੜੀ ਦੀ ਪੂਰਨਮਾਸ਼ੀ ਉੱਤੇ ਪ੍ਰਦੇਸ ਜਾਣ ਦੀ ਤਾਰੀਖ਼ 26 ਮਾਰਚ 1971 ਮਿਥ ਦਿੱਤੀ। ਪੂਰਨਮਾਸ਼ੀ ਤੋਂ ਪਿੱਛੋਂ ਬਾਬਾ ਜੀ ਗੋਰਸੀਆਂ ਦੇ ਠਾਠ ਭਰੋਵਾਲ ਵਿਖੇ ਸਾਰੇ ਬਹਿੰਗਮਾਂ ਨੂੰ ਛੱਡ ਕੇ ਜੋਧਾਂ ਤੋਂ ਹੁੰਦੇ ਹੋਏ ਸਿਆੜ ਚਲੇ ਗਏ।

ਬੇਅੰਤ ਸੰਗਤਾਂ ਦਰਸ਼ਨਾਂ ਲਈ ਆ ਰਹੀਆਂ ਸਨ ਅਤੇ ਹਰ ਸ਼ਰਧਾਲੂ ਗਲ ਵਿਚ ਪੱਲਾ ਪਾ ਕੇ ਬੇਨਤੀ ਕਰ ਰਿਹਾ ਸੀ ਕਿ ਸੱਚੇ ਪਾਤਸ਼ਾਹ, ਛੇਤੀ ਪਰਤ ਆਇਓ। ਸੰਗਤ ਤੋਂ ਵਿਛੋੜਾ ਨਹੀਂ ਝੱਲਿਆ ਜਾਣਾ।

26 ਮਾਰਚ ਆ ਗਈ, ਅਰਦਾਸ ਕਰ ਕੇ ਸੰਗਤਾਂ ਨੂੰ ਖ਼ੁਸ਼ੀਆਂ

ਬਖ਼ਸ਼ ਕੇ ਆਪ ਜੀ ਨੇ ਦਿੱਲੀ ਨੂੰ ਚਾਲੇ ਪਾ ਦਿੱਤੇ।

ਗੁਲਾਬੀ ਬਾਗ਼ ਗੁਰਦੁਆਰਾ ਨਾਨਕਸਰ ਵਿਖੇ ਸਵੇਰੇ ਸ਼ਾਮ ਕੀਰਤਨ ਅਤੇ ਬਾਬਾ ਜੀ ਦੇ ਅਨਮੋਲ ਬਚਨਾਂ ਦਾ ਪਰਵਾਹ ਆਰੰਭ ਹੋ ਗਿਆ। 31 ਮਾਰਚ 1971 ਨੂੰ ਬਾਬਾ ਜੀ ਵਿਦੇਸ਼ਾਂ ਨੂੰ ਰਵਾਨਾ ਹੋ ਗਏ। 1 ਅਪ੍ਰੈਲ ਨੂੰ ਆਪ ਬੰਬਈ ਦਾਦਰ ਗੁਰਦੁਆਰੇ ਵਿਖੇ ਪਹੁੰਚੇ।

2 ਅਪ੍ਰੈਲ ਗੁਰਦੁਆਰਾ ਮਾਲਾਬਾਰ ਹਿੱਲ ਪਾਰਕ ਜਿਸ ਨੂੰ ਹੈਗਿੰਗ ਗਾਰਡਨ ਵੀ ਆਖਦੇ ਹਨ, 3 ਅਪ੍ਰੈਲ ਨੂੰ ਕਥਾ ਕੀਰਤਨ ਦਾਦਰ ਵਿਖੇ ਹੀ ਹੋਇਆ। 4 ਤੇ 5 ਅਪ੍ਰੈਲ ਵੀ ਬਾਬਾ ਜੀ ਗੁਰਦੁਆਰਾ ਦਾਦਰ ਵਿਚ ਹੀ ਸੰਗਤਾਂ ਨੂੰ ਉਪਦੇਸ਼ ਕਰਦੇ ਰਹੇ।

ਸਿਆੜ ਤੋਂ ਬੰਬਈ ਤਕ ਦੀ ਦੇਸ਼ ਯਾਤਰਾ ਪੂਰੀ ਕਰ ਕੇ ਬਾਬਾ ਜੀ ਨੇ 6 ਅਪ੍ਰੈਲ 1971 ਦਿਨ ਮੰਗਲਵਾਰ ਨੂੰ ਏਅਰ ਇੰਡੀਆ ਦੇ ਹਵਾਈ ਜਹਾਜ਼ ਰਾਹੀਂ ਪ੍ਰਦੇਸ ਯਾਤਰਾ ਸਵੇਰੇ 7 ਵਜੇ ਆਰੰਭ ਕੀਤੀ।

ਆਪ ਜੀ ਦੇ ਨਾਲ ਦੋਵੇਂ ਨਿੱਜੀ ਸੇਵਾਦਾਰ (ਬਾਬਾ) ਹਰਨੇਕ ਸਿੰਘ ਜੀ ਅਤੇ ਹਰਜਿੰਦਰ ਸਿੰਘ ਜੀ ਸਨ। ਸ. ਸਵਰਨ ਸਿੰਘ ਵਾਪਸ ਦਿੱਲੀ ਪਰਤ ਆਏ।

ਜਹਾਜ਼ ਨੌਂ ਵਜ ਕੇ ਪੰਜਾਹ ਮਿੰਟ 'ਤੇ ਕੁਵੈਤ ਦੀ ਧਰਤੀ 'ਤੇ ਉਤਰਿਆ। ਬਾਬਾ ਜੀ ਨੇ ਠੀਕ 10 ਵਜ ਕੇ 13 ਮਿੰਟ 'ਤੇ ਕੁਵੈਤ ਦੀ ਧਰਤੀ 'ਤੇ ਪਹਿਲਾ ਕਦਮ ਰੱਖਿਆ।

7 ਅਪ੍ਰੈਲ ਕਥਾ ਕੀਰਤਨ ਗੁਰਦੁਆਰਾ ਕੁਵੈਤ ਵਿਖੇ ਹੋਇਆ।

8 ਅਪ੍ਰੈਲ ਕੁਵੈਤੀ ਸਮੇਂ ਅਨੁਸਾਰ 9 ਵਜ ਕੇ 45 ਮਿੰਟ 'ਤੇ ਇਰਾਕੀ ਹਵਾਈ ਜਹਾਜ਼ ਰਾਹੀਂ ਬਗ਼ਦਾਦ ਲਈ ਰਵਾਨਾ ਹੋਏ। ਕਿਸੇ ਘਿਉ ਪਾਏ ਹੋਏ ਬਰਤਨ ਦੀ ਟੁੱਟੀ ਹੋਈ ਠੀਕਰੀ ਨੂੰ ਜਦੋਂ ਸੂਰਜ ਦੀ ਰੌਸ਼ਨੀ ਲੱਗਦੀ ਹੈ ਤਾਂ ਸੂਰਜ ਦੀ ਤਪਸ਼ ਨਾਲ ਠੀਕਰੀ

ਚਮਕਦੀ ਹੈ ਤਾਂ ਉਸ ਵਿਚੋਂ ਕੀੜੀ ਹੀ ਅਨੰਦ ਲੈ ਸਕਦੀ ਹੈ। ਇਸੇ ਤਰ੍ਹਾਂ ਧੰਨ ਗੁਰੂ ਨਾਨਕ ਪਾਤਸ਼ਾਹ ਦੇ ਪਾਏ ਹੋਏ ਪਵਿੱਤਰ ਚਰਨਾਂ ਨਾਲ ਪਵਿੱਤਰ ਹੋਈਆਂ ਥਾਵਾਂ ਤੋਂ, ਦੁਨੀਆਂ ਦੇ ਪਦਾਰਥਾਂ ਤੋਂ ਅਲੇਪ ਬ੍ਰਹਮਵੇਤਾ ਜੋਗੀ ਹੀ ਅਨੰਦ ਮਾਣ ਸਕਦਾ ਹੈ ਅਤੇ ਉਹਨਾਂ ਥਾਵਾਂ ਦੀ ਯਾਤਰਾ ਕਰ ਕੇ ਆਪਣਾ ਜਨਮ ਸਫਲ ਕਰ ਲੈਂਦਾ ਹੈ।

ਜਿਸ ਦੇ ਸਿਮਰਨ ਵਿਚ ਮੇਰੇ ਪ੍ਰੀਤਮ ਦਾ ਇਕ-ਇਕ ਸੁਆਸ ਗੁਜ਼ਰਦਾ ਹੈ, ਉਸ ਦੀ ਚਰਨ-ਛੋਹ ਪ੍ਰਾਪਤ ਧਰਤੀ ਨੂੰ ਆਪਣੇ ਮਸਤਕ 'ਤੇ ਲਾਉਣ ਲਈ ਦਿਲ ਵਿਚ ਕਿੰਨੀ ਖਿੱਚ ਹੋਵੇਗੀ, ਇਸ ਦਾ ਅੰਦਾਜ਼ਾ ਤੁਸੀਂ ਆਪ ਹੀ ਲਾ ਸਕਦੇ ਹੋ।

ਇਹ ਸਾਰੀ ਸ਼ਰਧਾ ਪਿਆਰ ਅਤੇ ਵਲਵਲਿਆਂ ਨੂੰ ਸਮੇਟ ਕੇ ਆਪ ਇਸ ਥਾਂ ਉੱਤੇ ਆਪਣੇ ਸ਼ਰਧਾ ਦੇ ਫੁੱਲ ਚੜ੍ਹਾਉਣ ਲਈ ਤੇ ਆਪਣੀ ਯਾਤਰਾ ਸਫਲ ਬਣਾਉਣ ਲਈ 9 ਵਜੇ ਕੇ 45 ਮਿੰਟ 'ਤੇ ਰਵਾਨਾ ਹੋ ਕੇ ਠੀਕ 11 ਵਜੇ ਬਗ਼ਦਾਦ ਜਾ ਪਹੁੰਚੇ।

ਇਹ ਥਾਂ ਹਰ ਗੁਰੂ ਨਾਨਕ ਨਾਮ ਲੇਵਾ ਲਈ ਪੂਜਨੀਕ ਹੈ :

**ਜਿਥੈ ਜਾਇ ਬਹੈ ਮੇਰਾ ਸਤਿਗੁਰੂ**
**ਸੋ ਥਾਨੁ ਸੁਹਾਵਾ ਰਾਮ ਰਾਜੇ॥**

*(ਅੰਗ ੪੫੦)*

ਬਗ਼ਦਾਦ ਤਿਗਰਸ ਦਰਿਆ ਦੇ ਦੋਹਾਂ ਕੰਢਿਆਂ ਉੱਤੇ ਵੱਸਿਆ ਹੋਇਆ ਇਕ ਮੁਸਲਮਾਨੀ ਸ਼ਹਿਰ ਹੈ। ਇਥੋਂ ਦੀ ਬੋਲੀ ਅਰਬੀ ਹੈ ਤੇ ਕਣਕ-ਵੰਨੇ ਰੰਗ ਦੇ ਸੁਡੌਲ ਪੁਰਸ਼ ਤੇ ਇਸਤਰੀਆਂ ਇਥੋਂ ਦੇ ਵਸਨੀਕ ਹਨ। ਇਹ ਇਲਾਕਾ ਇਸ ਸਮੇਂ ਇਰਾਕ ਦੇਸ਼ ਵਿਚ ਹੈ।

ਧੰਨ ਗੁਰੂ ਨਾਨਕ ਪਾਤਸ਼ਾਹ ਸੰਸਾਰ ਦੇ ਭੁੱਲੇ-ਭਟਕਿਆਂ ਨੂੰ ਰਸਤੇ ਪਾਉਣ ਵਾਸਤੇ ਮੱਕੇ ਗਏ, ਉਸ ਸਮੇਂ ਕੁਝ ਦਿਨਾਂ ਲਈ ਬਗ਼ਦਾਦ ਵਿਖੇ ਠਹਿਰੇ ਸਨ। ਇਹਨਾਂ ਦਿਨਾਂ ਵਿਚ ਬਾਦਸ਼ਾਹੀ

ਦਾ ਦੌਰ ਸੀ ਤੇ ਇਸ ਮੁਲਕ ਦਾ ਬਾਦਸ਼ਾਹ ਪੀਰ ਦਸਤਗੀਰ ਦਾ ਸ਼ਰਧਾਲੂ ਸੀ। ਇਹ ਸਾਰੀ ਵਾਰਤਾ ਬਾਬਾ ਜੀ ਨੇ ਆਪਣੇ ਬਚਨਾਂ ਵਿਚ ਸੁਣਾਈ ਅਤੇ ਹਮਜਾ ਗੌਂਸ ਦੀ ਸਾਖੀ ਵਿਚ ਵੀ ਇਥੋਂ ਦਾ ਜ਼ਿਕਰ ਰਿਕਾਰਡ ਹੈ ਅਤੇ ਇਸ ਪੁਸਤਕ ਵਿਚ ਲਿਖੇ ਬਚਨਾਂ ਵਿਚ ਵੀ ਲਿਖਿਆ ਜਾ ਚੁੱਕਿਆ ਹੈ, ਇਸ ਲਈ ਇਥੇ ਦੁਬਾਰਾ ਲਿਖਣਾ ਉਚਿਤ ਨਹੀਂ ਸਮਝਿਆ।

ਕਈ ਦਿਨ ਬਾਬਾ ਜੀ ਇਥੇ ਰਹੇ ਅਤੇ ਹਰ ਰੋਜ਼ ਅਣਗਿਣਤ ਸੰਗਤਾਂ ਨੂੰ ਉਸ ਕਾਦਰ ਦੀ ਕੁਦਰਤ ਦੀ ਯਾਦ ਦਿਲਾਉਂਦੇ ਰਹੇ। ਪੀਰ ਸਾਹਿਬ ਦਾ ਨਿੱਜੀ ਸੇਵਾਦਾਰ ਸ਼ੇਖ਼ ਬਹਿਲੋਲ ਆਪ ਜੀ ਦੀ ਦਿਨ-ਰਾਤ ਸੇਵਾ ਕਰਦਾ ਰਿਹਾ। ਜਿਥੇ ਹਜ਼ੂਰ ਦੇ ਬੈਠਣ ਦੀ ਥਾਂ ਹੈ, ਉਸ ਦੇ ਨਾਲ ਹੀ ਸ਼ੇਖ਼ ਬਹਿਲੋਲ ਦੀ ਕਬਰ ਹੈ। ਯਾਤਰੂਆਂ ਦੀ ਜਾਣਕਾਰੀ ਲਈ ਦਾਸ ਇਹ ਲਿਖ ਦੇਣਾ ਉਚਿਤ ਸਮਝੇਗਾ ਕਿ ਇਸ ਸਮੇਂ ਇਹ ਥਾਂ ਬਗ਼ਦਾਦ ਤੋਂ ਬਸਰੇ ਨੂੰ ਜਾਣ ਵਾਲੀਆਂ ਗੱਡੀਆਂ ਦੇ ਨਿਊ ਰੇਲਵੇ ਸਟੇਸ਼ਨ ਦੇ ਪਿਛਲੇ ਪਾਸੇ ਹੈ, ਜਿਸ ਨੂੰ ਮਕਬਰਾ ਜਰੂਦੁਲ ਬਗ਼ਦਾਦ ਬਹਿਲੋਲ ਸ਼ੇਖ਼ ਜ਼ਨੀਦ ਬਾਬਾ ਨਾਨਕ ਆਖਦੇ ਹਨ।

ਭਾਰਤ ਸਰਕਾਰ ਦੇ ਇਰਾਕ ਵਿਚ ਬਣਾਏ ਸਫ਼ਾਰਤਖ਼ਾਨੇ ਵੱਲੋਂ ਇਸ ਥਾਂ ਉੱਤੇ ਇਕ ਰਜਿਸਟਰ ਰੱਖਿਆ ਹੋਇਆ ਹੈ, ਜਿਸ ਉੱਤੇ ਹਰ ਆਏ ਵਿਅਕਤੀ ਦਾ ਐਡਰੈੱਸ ਤੇ ਦਸਖ਼ਤ ਲੈ ਲਏ ਜਾਂਦੇ ਹਨ ਤਾਂ ਜੋ ਇਹ ਰਿਕਾਰਡ ਰਹੇ ਕਿ ਕਿੰਨੇ ਯਾਤਰੂਆਂ ਨੇ ਇਸ ਥਾਂ ਉੱਤੇ ਆ ਕੇ ਆਪਣਾ ਜਨਮ ਸਫਲਾ ਕੀਤਾ। ਬਾਬਾ ਜੀ ਨੇ ਆਪਣੀ ਹਾਜ਼ਰੀ ਗੁਰੂ ਨਾਨਕ ਦੇ ਦਰਬਾਰ ਵਿਚ ਆਪਣੇ ਹੱਥੀਂ ਲਗਵਾਈ ਤੇ ਰਜਿਸਟਰ ’ਤੇ ਆਪਣੇ ਪਵਿੱਤਰ ਹੱਥਾਂ ਨਾਲ ਮੀਹਾਂ ਸਿੰਘ ਲਿਖਿਆ, ਇਸ ਤੋਂ ਉਪਰੰਤ ਦੋਹਾਂ ਬਹਿੰਗਮਾਂ ਤੇ ਭਾਈ ਸੋਹਣ ਸਿੰਘ ਗਰੇਵਾਲ ਨੇ ਆਪਣੇ-ਆਪਣੇ ਪਤੇ ਲਿਖ ਕੇ ਦਸਤਖ਼ਤ ਕੀਤੇ।

ਫਿਰ ਕਾਹਿਰਾ ਪਹੁੰਚੇ, ਕਾਹਿਰਾ ਮਿਸਰ ਦੇਸ਼ ਦੀ ਰਾਜਧਾਨੀ ਹੈ। ਫਿਰ ਕਾਹਿਰਾ ਤੋਂ ਲੰਡਨ ਜਾਣ ਲਈ ਸਵੇਰੇ 4 ਵਜੇ ਰਵਾਨਾ ਹੋਏ।

10 ਅਪ੍ਰੈਲ ਦੀ ਸਵੇਰ ਇੰਗਲੈਂਡ ਦੀ ਸੰਗਤ ਨੇ ਹਵਾਈ ਅੱਡੇ ਉੱਤੇ ਪਹੁੰਚਣਾ ਸ਼ੁਰੂ ਕੀਤਾ। ਹਰ ਕ੍ਰਿਸਾਨ ਜਾਣਦਾ ਹੈ ਕਿ ਮੌਕੇ 'ਤੇ ਔੜ ਦੇ ਦਿਨਾਂ ਵਿਚ ਲੋਕੀਂ ਕਿੰਨੇ ਉਪਾਅ ਕਰਦੇ ਹਨ। ਕੋਈ ਯੱਗ ਕਰਦਾ ਹੈ, ਕੋਈ ਪੂਜਾ ਕਰਦਾ ਹੈ, ਹਰ ਬੂਹੇ ਤੇ ਹਰ ਘਰ ਵਿਚ ਅਰਦਾਸਾਂ ਹੁੰਦੀਆਂ ਹਨ ਕਿ ਅਕਾਲ ਪੁਰਖ ਤਰੁੱਠੇ, ਮਿਹਰ ਕਰੇ, ਕੁਝ ਛਿੱਟਾਂ ਪਾਣੀ ਦੀਆਂ ਪਾਵੇ ਤਾਂ ਜੋ ਸੁੱਕ ਰਹੀ ਖੇਤੀ ਵਿਚ ਕੁਝ ਹਰਿਆਵਲ ਆਵੇ ਤੇ ਮੁਰਝਾ ਰਹੇ ਬੂਟੇ ਮੁੜ ਸਜੀਵ ਹੋਣ।

ਇਸੇ ਤਰ੍ਹਾਂ ਇੰਗਲੈਂਡ ਵਿਚ ਭੀ ਨਾਮ ਤੇ ਸਿਮਰਨ ਦੀ ਔੜ ਲੱਗੀ ਹੋਈ ਸੀ ਤੇ ਸੰਗਤ ਭਗਤੀ ਤੇ ਦੀਦਾਰ ਦੀ ਇਕ ਛਿੱਟ ਲਈ ਤੜਪ ਰਹੀ ਸੀ। ਹਰ ਰੋਜ਼ ਗ਼ਰੀਬ ਨਿਵਾਜ਼ ਦੇ ਚਰਨਾਂ ਵਿਚ ਅਰਜ਼ਾਂ ਕੀਤੀਆਂ ਜਾਂਦੀਆਂ ਕਿ ਸਾਡੇ ਸਾਈਂ ਤਰੁੱਠੋ, ਤੁਹਾਡੇ ਲਾਏ ਸਿੱਖੀ ਦੇ ਬੂਟੇ ਨੂੰ ਸਿੰਚਾਈ ਤੇ ਗੁਡਾਈ ਦੀ ਲੋੜ ਹੈ, ਤੁਹਾਡੇ ਪ੍ਰੇਮ ਤੇ ਚਰਨ-ਛੋਹ ਦੀ ਆਵੱਸ਼ਕਤਾ ਹੈ।

ਜਦੋਂ ਕਿਰਸਾਨਾਂ ਦੀਆਂ ਕੀਤੀਆਂ ਅਰਜ਼ਾਂ ਹੋਵਣ ਤੇ ਯੱਗ ਵਰ ਨਜ਼ਰ ਆਉਂਦੇ ਹਨ ਤਾਂ ਅਸਮਾਨ ਦੇ ਕਿਸੇ ਕੋਨੇ ਵਿਚ ਬਦਲੀ ਦੀ ਝਾਤ ਪੈਂਦੀ ਹੈ। ਉਸ ਸਮੇਂ ਹਰ ਬੱਚਾ ਬੁੱਢਾ ਅਸਮਾਨ ਵੱਲ ਟਿਕ-ਟਿਕੀ ਲਾ ਕੇ ਬੈਠਾ ਉਸ ਬੱਦਲ ਨੂੰ ਮੀਂਹ ਦੇ ਰੂਪ ਵਿਚ ਬਦਲਦਿਆਂ ਦੇਖਣ ਦੀ ਤੀਬਰ ਇੱਛਾ ਰੱਖਦਾ ਹੈ ਤੇ ਹਰ ਕਿਸੇ ਦਾ ਸਬਰ ਮਿੰਟ-ਮਿੰਟ ਵਿਚ ਕਾਹਲ, ਬਹਿਬਲਤਾ ਤੇ ਬੇਚੈਨੀ ਵਿਚ ਬਦਲੀ ਜਾਂਦਾ ਹੈ। ਜਦੋਂ 11 ਵਜ ਕੇ 45 ਮਿੰਟ ਹੋ ਗਏ ਤਾਂ ਬਿਲਕੁਲ ਇਹੋ ਹਾਲਤ ਉਸ ਸਮੇਂ ਲੰਡਨ ਦੇ ਹੀਥਰੋ ਇੰਟਰਨੈਸ਼ਨਲ ਹਵਾਈ ਅੱਡੇ ਉੱਤੇ ਖੜੀ ਸੰਗਤ ਦੀ ਸੀ, ਜਿਹੜੀ ਅਸਮਾਨ ਵਿਚ

ਬੱਦਲੀ-ਰੂਪ ਹਵਾਈ ਜਹਾਜ਼ ਵੱਲ ਬੜੀ ਘੋਰ ਤੜਪ ਤੇ ਬੇਸਬਰੀ ਨਾਲ ਦੇਖ ਰਹੀ ਸੀ ਕਿ ਕਦੋਂ ਸ਼ਕਤੀ ਦੇ ਪੁੰਜ ਇਸ ਜਲਦੀ-ਬਲਦੀ ਧਰਤੀ ਉੱਤੇ ਆਪਣੇ ਚਰਨ ਰੱਖਣ ਤੇ ਮੁਸਕਰਾਉਂਦੇ ਹੋਏ ਸੰਗਤ ਨੂੰ ਦਰਸ਼ਨ ਦੇਣ। ਉਹਨਾਂ ਦੀ ਪਿਆਰ ਛਿੱਟ ਹਿਰਦਿਆਂ ਨੂੰ ਠਾਰੇ, ਜਿਸ ਦੇ ਫਲਸਰੂਪ ਸੰਗਤ ਵਿਚ ਬਹਾਰ ਆਵੇ।

ਇਸ ਸਮੇਂ ਵੂਲਵਰਹੈਂਪਟਨ, ਵੈਟ ਫੋਰਡ, ਲੇਟਨ ਸਟੋਨ, ਸਾਊਥਹਾਲ, ਗਰੇਵਜ਼ਐਂਡ ਅਤੇ ਹੋਰ ਬੇਅੰਤ ਥਾਵਾਂ ਦੀ ਸੰਗਤ ਪੁੱਜ ਚੁੱਕੀ ਸੀ।

ਸੋ ਕੁਝ ਸਮਾਂ ਬਾਬਾ ਜੀ ਨੇ ਵਿਦੇਸ਼ੀ ਸੰਗਤਾਂ ਨੂੰ ਤਾਰਦਿਆਂ ਹੋਇਆਂ ਅਨੇਕਾਂ ਹੀ ਪਰਉਪਕਾਰੀ ਬਚਨ ਕੀਤੇ। ਅਨੇਕਾਂ ਨੂੰ ਜੀਅ ਦਾਨ ਬਖ਼ਸ਼ਿਆ, ਅਨੇਕਾਂ ਨੂੰ ਅੰਮ੍ਰਿਤ ਛਕਣ ਲਈ ਪ੍ਰੇਰਿਆ ਅਤੇ ਛਕਾਇਆ ਅਤੇ ਇੰਗਲੈਂਡ ਤੋਂ ਇਲਾਵਾ ਕੈਨੇਡਾ, ਅਮਰੀਕਾ, ਫਿਲਪਾਈਨ ਦਾ ਦੌਰਾ ਵੀ ਕਈ ਵਾਰ ਕੀਤਾ।

ਵੈਨਕੂਵਰ, ਇੰਡਮਿੰਟਨ, ਕੁਵੈਂਟਰੀ ਤੇ ਕੈਨੇਡਾ ਦੇ ਇਹਨਾਂ ਦੋਹਾਂ ਸ਼ਹਿਰਾਂ ਤੇ ਕੁਵੈਂਟਰੀ (ਇੰਗਲੈਂਡ) ਸ਼ਹਿਰ ਅੰਦਰ ਸਿਰਜੇ ਗਏ ਨਾਨਕਸਰ ਗੁਰਸਿੱਖ ਟੈਂਪਲ ਰੂਹਾਨੀਅਤ ਦੇ ਮਹਾਨ ਅਸਥਾਨ ਹਨ, ਜਿਥੇ ਹਜ਼ਾਰਾਂ ਦੀ ਗਿਣਤੀ ਵਿਚ ਸ਼ਰਧਾਲੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਮਸ਼ਕਾਰ ਕਰਦੇ ਹਨ।

ਹਿੰਦੁਸਤਾਨ ਦੀ ਰਾਜਧਾਨੀ ਦਿੱਲੀ ਵਿਚ ਸਾਰੇ ਧਰਮਾਂ ਦੇ ਮੁਖੀ ਮਹਾਂਪੁਰਸ਼ ਆਪ ਜੀ ਦੇ ਬਚਨ ਸ਼ਰਧਾ ਸਹਿਤ ਸਰਵਨ ਕਰਨ ਆਉਂਦੇ ਰਹੇ।

ਸੰਤ ਬਾਬਾ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲੇ ਆਪ ਜੀ ਨੂੰ ਭਗਤ ਕਬੀਰ ਜੀ ਦਾ ਅਵਤਾਰ ਵਰਣਨ ਕਰਦੇ ਸਨ ਜੋ ਕਿ ਗੁਰੂ ਮਹਾਂਪੁਰਖ ਦੇ ਪਿਆਰ ਦੀ ਗੂੜ੍ਹੀ ਨਿਸ਼ਾਨੀ ਹੈ।

ਧੰਨ ਧੰਨ ਬਾਬਾ ਈਸ਼ਰ ਸਿੰਘ ਜੀ ਨੂੰ ਬਾਬਾ ਜੀ ਸਿਆੜ

ਸਾਹਿਬ ਵਾਲੇ, ਆਪਣੇ ਵੀਰ ਤੇ ਪੀਰ ਉਚਾਰਿਆ ਕਰਦੇ ਸਨ ਅਤੇ 1963 ਵਿਚ ਜਦੋਂ ਬਾਬਾ ਈਸ਼ਰ ਸਿੰਘ ਜੀ ਭਾਣਾ ਵਰਤਾ ਗਏ ਤਾਂ ਸ੍ਰੀ ਹਜ਼ੂਰ ਬਾਬਾ ਜੀ ਆਪਣੇ ਵੀਰ ਤੇ ਪੀਰ ਦੇ ਵਿਛੋੜੇ ਤੇ ਵੈਰਾਗ ਅੰਦਰ ਦੋ ਮਹੀਨੇ ਦੇ ਕਰੀਬ ਗੁਰੂ ਕੇ ਲਾਹੌਰ ਇਕਾਂਤ-ਵਾਸ ਵਿਚ ਵਾਹਿਗੁਰੂ ਦੀ ਯਾਦ ਅੰਦਰ ਜੁੜੇ ਰਹੇ।

ਆਪ ਜੀ ਵੱਲੋਂ ਆਰੰਭ ਕੀਤੇ ਵਿਸ਼ੇਸ਼ ਨਿਤਨੇਮ ਜੋ ਕੱਤਕ ਦੀ ਪੂਰਨਮਾਸ਼ੀ ਤੋਂ ਚਾਲੀ ਦਿਨਾਂ ਵਾਸਤੇ ਵਿਸ਼ੇਸ਼ ਤੌਰ 'ਤੇ ਪ੍ਰੇਰਨਾ ਦੇ ਕੇ ਸ਼ਰਧਾਲੂਆਂ ਨੂੰ ਗੁਰੂ ਚਰਨਾਂ ਨਾਲ ਜੋੜਦੇ ਤਾਂ ਕਰੋੜਾਂ ਦੀ ਗਿਣਤੀ ਵਿਚ ਜਪੁਜੀ ਸਾਹਿਬ ਜੀ ਦੇ ਪਾਠ ਇਹਨਾਂ ਦਿਨਾਂ ਵਿਚ ਕੀਤੇ ਜਾਂਦੇ, ਜੋ ਕਿ ਜਗਤ ਜਲੰਦੇ ਦੇ ਭਲੇ ਲਈ ਆਰੰਭਿਆ ਆਪ ਜੀ ਦਾ ਇਕ ਵਿਸ਼ੇਸ਼ ਕਾਰਜ ਸੀ।

ਆਪ ਜੀ 13 ਜਨਵਰੀ 1906 ਨੂੰ ਇਸ ਨਾਸਵੰਤ ਸੰਸਾਰ 'ਤੇ ਆਏ ਅਤੇ 28 ਅਗਸਤ 1994, 13 ਭਾਦਰੋਂ ਨੂੰ ਠੀਕ ਉਸ ਦਿਨ, ਜਿਸ ਦਿਨ ਬਾਬਾ ਨੰਦ ਸਿੰਘ ਜੀ ਮਹਾਰਾਜ ਬ੍ਰਹਮਲੀਨ ਹੋਏ ਸਨ, 88 ਸਾਲ 7 ਮਹੀਨੇ 13 ਦਿਨ ਇਸ ਸੰਸਾਰ 'ਤੇ ਵਿਚਰ ਕੇ ਇਸ ਨਾਸਵੰਤ ਸੰਸਾਰ ਦੀਆਂ ਅੱਖਾਂ ਤੋਂ ਓਹਲੇ ਹੋ ਗਏ।

**ਸੂਰਜ ਕਿਰਣਿ ਮਿਲੇ**
**ਜਲ ਕਾ ਜਲੁ ਹੂਆ ਰਾਮ ॥** *(ਅੰਗ ੮੪੬)*

ਅਤੇ ਜਦੋਂ ਸ੍ਰੀ ਹਜ਼ੂਰ ਬਾਬਾ ਜੀ ਦਾ ਪਾਵਨ ਪਵਿੱਤਰ ਸਰੀਰ 5 ਸਤੰਬਰ 1994, ਸੋਮਵਾਰ ਨੂੰ ਸ੍ਰੀ ਹਜ਼ੂਰ ਦੇ ਨਿੱਜ ਅਸਥਾਨ ਨਾਨਕਸਰ ਆਸ਼ਰਮ ਸਿਆੜ ਵਿਖੇ ਪੁੱਜਿਆ ਤਾਂ 6 ਤਰੀਕ ਨੂੰ ਲੱਖਾਂ ਦੀ ਗਿਣਤੀ ਵਿਚ ਸੰਗਤਾਂ ਆਪਣੇ ਪ੍ਰੀਤਮ ਪਿਆਰੇ ਦੇ ਦਰਸ਼ਨਾਂ ਨੂੰ ਧਾ ਕੇ ਆਈਆਂ। ਛੇ ਤਰੀਕ ਸਾਰਾ ਦਿਨ ਤੇ ਸਾਰੀ ਰਾਤ ਸੰਤ-ਮਹਾਤਮਾਂ ਤੇ ਰਾਗੀ ਸਿੰਘਾਂ ਨੇ ਵੈਰਾਗਮਈ ਕੀਰਤਨ ਦੀਆਂ ਝੜੀਆਂ ਲਾਈਆਂ।

7 ਸਤੰਬਰ ਨੂੰ ਬਾਬਾ ਜੀ ਦੇ ਬਚਨਾਂ ਅਨੁਸਾਰ ਭੰਬੋਰ ਸਾਹਿਬ,

ਨੰਗਲ ਵਿਖੇ ਬਾਬਾ ਜੀ ਦੇ ਪਾਵਨ ਸਰੀਰ ਨੂੰ ਜਲ-ਪ੍ਵਾਹ ਕਰਨ ਲਈ ਸ਼ਰਧਾਲੂਆਂ ਦਾ ਮੀਲਾਂ ਤਕ ਲੰਬਾ ਕਾਫ਼ਲਾ ਭੰਬੋਰ ਸਾਹਿਬ ਲਈ ਰਵਾਨਾ ਹੋਇਆ ਅਤੇ ਜਲ-ਪ੍ਵਾਹ ਦੀ ਰਸਮ ਅਦਾ ਕੀਤੀ ਗਈ।

ਅਤਿਅੰਤ ਥਕਾਵਟ ਦੇ ਬਾਵਜੂਦ 7 ਤਰੀਕ ਦੀ ਰਾਤ ਨੂੰ ਸ੍ਰੀ ਬਾਬਾ ਜੀ ਦੀ ਯਾਦ ਵਿਚ ਸੰਗਤਾਂ ਜੁੜੀਆਂ ਅਤੇ ਵੀਰਵਾਰ 8 ਸਤੰਬਰ 1994 ਨੂੰ ਨਾਨਕਸਰ ਆਸ਼ਰਮ ਸਿਆੜ ਪਹੁੰਚ ਕੇ ਲੱਖਾਂ ਸੰਗਤਾਂ, ਸਰਬ ਸੰਪਰਦਾਵਾਂ ਤੇ ਮਹਾਂਪੁਰਖ, ਰਾਜਨੀਤਕ ਹਸਤੀਆਂ ਨੇ ਬਾਬਾ ਜੀ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ ਅਤੇ ਸੰਗਤਾਂ ਅਤੇ ਮਹਾਂਪੁਰਸ਼ਾਂ ਦੇ ਅਤੇ ਭਾਈ ਸੇਵਾ ਸਿੰਘ ਜੀ, ਬਾਬਾ ਜੀ ਦੇ ਸਪੁੱਤਰਾਂ ਨੇ, ਅੱਗੋਂ ਸੇਵਾ ਵਾਸਤੇ ਮੌਜੂਦਾ ਮਹਾਂਪੁਰਖਾਂ ਬਾਬਾ ਹਰਨੇਕ ਸਿੰਘ ਜੀ ਨੂੰ ਚੁਣਿਆ।

ਮੌਜੂਦ ਬਾਬਾ ਹਰਨੇਕ ਸਿੰਘ ਜੀ ਵੱਲੋਂ ਸਰਬ ਸੰਗਤ ਸਾਹਿਬ ਨੂੰ ਭੰਬੋਰ ਸਾਹਿਬ ਵਿਖੇ 15 ਸਤੰਬਰ 1994 ਨੂੰ ਅਖੰਡ ਪਾਠ ਤੇ ਦੀਵਾਨਾਂ ਦੇ ਸੰਬੰਧ ਵਿਚ ਸਮਾਗਮਾਂ ਦੀ ਸੰਪੂਰਨਤਾਈ ਕਰਵਾਈ। ਹਰ ਸਾਲ 7 ਸਤੰਬਰ ਨੂੰ ਬਾਬਾ ਜੀ ਦੀ ਪਵਿੱਤਰ ਯਾਦ ਭੰਬੋਰ ਸਾਹਿਬ ਵਿਖੇ ਮਨਾਈ ਜਾਂਦੀ ਹੈ।





# ਸਾਖੀ ਬਾਬਾ ਨੰਦ ਸਿੰਘ ਜੀ ਤੇ ਸੰਤ ਗੁਲਾਬ ਸਿੰਘ ਜੀ ਘੌਲੀਏ ਵਾਲੇ

*Sakhi Baba Nand Singh JI &*
*Sant Gulab Singh Ji*
*Gouhliye Wale*



ਬਚਨ
ਸੰਤ ਬਾਬਾ ਮੀਹਾਂ ਸਿੰਘ ਜੀ
(ਸਿਆੜ ਸਾਹਿਬ ਵਾਲੇ)

**Sa1t Baba Meha Si1gh Ji**
**(Sihad Sahib Wale)**

# ਚੌਣਵੇਂ ਬਚਨ

* ਸ਼ਰਧਾ ਦੇ ਹੀਣ ਨੂੰ ਕਿਸੇ ਵਿਚ ਵੀ ਬਰਕਤ ਨਹੀਂ ਦਿੱਸਦੀ।
* ਜਿਸ ਦਾ ਮਨ ਟਿਕਾਅ ਵਿਚ ਹੈ, ਉਹਦੇ ਲਈ ਸਾਰੀ ਦੁਨੀਆਂ ਟਿਕਾਅ ਵਿਚ ਹੈ।
* ਬੁਲਾਰੇ ਨੂੰ ਤਾਂ ਗੁਰੂ ਸਾਹਿਬ ਨੇ ਕਿਤੇ ਵੀ ਪਾਸ ਨਹੀਂ ਕੀਤਾ, ਨਾ ਸਰੋਤੇ ਨੂੰ ਕੀਤਾ ਹੈ। ਕਮਾਈ ਵਾਲੇ ਨੂੰ ਪਾਸ ਕੀਤਾ ਹੈ। ਬੁਲਾਰੇ ਨੇ ਕਮਾਇਆ ਤਾਂ ਉਹ ਗੁਰੂ ਨਾਨਕ ਦੇਵ ਜੀ ਹਨ। ਏਨੀ ਬਾਣੀ ਬੋਲੇ ਹਨ, ਇਸ ਕਰਕੇ ਬੁਲਾਰੇ ਨੂੰ ਵੀ ਨਿੰਦ ਨਹੀਂ ਸਕਦੇ ਕਿ ਬੁਲਾਰਾ ਖ਼ਾਲੀ ਹੁੰਦਾ ਹੈ, ਆਪ ਜੀ ਦੀ ਕਿੱਡੀ ਕਮਾਈ ਸੀ, ਜਿਥੇ ਬੋਲਣਾ ਹੋਇਆ, ਉਥੇ ਪੱਥਰਾਂ ਨੂੰ ਵੀ ਤਾਰਿਆ, ਰਾਖ਼ਸ਼ ਹਿਰਦਿਆਂ ਨੂੰ ਸੰਤ ਬਣਾ ਦਿੱਤਾ।
* ਕੋਈ ਇਹੋ ਜਿਹੀ ਕਸ਼ਿਸ਼ ਵਾਲਾ ਗੁਰੂ ਦੇ ਭਰੋਸੇ ਵਾਲਾ ਸਿੱਖ ਹੋਵੇ, ਉਥੇ ਸਾਰਿਆਂ ਦਾ ਹੀ ਭਰੋਸਾ ਬਣ ਜਾਂਦਾ ਹੈ।
* ਸਿੱਖੀ ਤਾਂ ਗੁਰੂ ਨਾਨਕ ਦੀ ਦਾਤ ਹੈ, ਕੋਈ ਲੈ ਲਉ ਆਪਣੀ ਜ਼ਮੀਰ ਦੇ ਕੇ ਮਿਲਦੀ ਹੈ। ਕਿਸੇ ਟਕੇ ਨੂੰ ਨਹੀਂ ਮਿਲਦੀ, ਕਿਸੇ ਜ਼ਾਤ ਨੂੰ ਨਹੀਂ ਮਿਲਦੀ। ਕੋਈ ਜ਼ਮੀਰ ਪੇਸ਼ ਕਰੋ, ਸਿੱਖੀ ਮਿਲ ਜਾਂਦੀ ਹੈ।
* ਸੰਤ ਹਿਰਦੇ ਦੀ ਸ਼ਾਂਤ ਦਾ ਨਾਂ ਹੈ।
* ਗ੍ਰਹਿਸਤੀ ਗੁੱਸੇ ਦਾ ਨਾਂ ਹੈ।
* ਮਹਾਂਪੁਰਸ਼ ਭੋਗੀ ਨਹੀਂ ਹੁੰਦਾ।

# ਸਾਖੀ ਬਾਬਾ ਨੰਦ ਸਿੰਘ ਜੀ
# ਅਤੇ
# ਸੰਤ ਗੁਲਾਬ ਸਿੰਘ ਜੀ ਘੋਲੀਏ ਵਾਲੇ

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹਿ ॥

**ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ ॥**
**ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ ॥**
**ਨਾਮ ਤੇਰੈ ਕੈ ਰੰਗਿ ਦੁਰਮਤਿ ਧੋਵਣਾ ॥**
**ਜਪਿ ਜਪਿ ਤੁਧੁ ਨਿਰੰਕਾਰ ਭਰਮੁ ਭਉ ਖੋਵਣਾ ॥**
**ਜੋ ਤੇਰੈ ਰੰਗਿ ਰਤੇ ਸੇ ਜੋਨਿ ਨ ਜੋਵਣਾ ॥**
**ਅੰਤਰਿ ਬਾਹਰਿ ਇਕੁ ਨੈਣ ਅਲੋਵਣਾ ॥**
**ਜਿਨ੍ਹੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ ॥**
**ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ ॥੧੮॥**

*(ਅੰਗ ੫੨੩)*

**ਜਿਉ ਬੋਲਾਵਹਿ ਤਿਉ ਬੋਲਹ ਸੁਆਮੀ**
**ਕੁਦਰਤਿ ਕਵਨ ਹਮਾਰੀ ॥**
**ਸਾਧਸੰਗਿ ਨਾਨਕ ਜਸੁ ਗਾਇਓ**
**ਜੋ ਪ੍ਰਭ ਕੀ ਅਤਿ ਪਿਆਰੀ ॥**

*(ਅੰਗ ੫੦੮)*

ਸਤਿਗੁਰੂ ਸੱਚੇ ਪਾਤਸ਼ਾਹ ਦੀ ਸਾਜੀ ਨਿਵਾਜ਼ੀ ਸਾਧ ਸੰਗਤ !

ਗੁਰੂ ਰੂਪ ਸਾਧ ਸੰਗਤ ਜੀਉ ! ਗੁਰੂ ਕਾ ਹੁਕਮ.....ਗੁਰਸਿੱਖ ਸਖੀਆਂ ਦੀ ਵੀਚਾਰ.....ਜਗਤ ਗੁਰੂ ਦੀ ਬਖ਼ਸ਼ਿਸ਼ ਹੈ।

**ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ**
**ਸੋ ਜਸੁ ਤੇਰਾ ਗਾਵੈ ॥** *(ਅੰਗ ੫੨੩)*

ਸੰਸਾਰ ਦੀ ਮਰਿਆਦਾ.....ਸੰਸਿਆਂ, ਪਰਵਿਰਤੀਆਂ ਨੂੰ ਇਕੱਠਿਆਂ ਕਰੀਏ..... ਤਾਂ ਸੰਸਾਰ ਸ਼ਬਦ ਬਣ ਜਾਂਦਾ ਹੈ.....ਜੋ ਬ੍ਰਹਮ ਗਿਆਨੀਆਂ ਦੀ ਆਵਾਜ਼ ਇਸ ਦਰਬਾਰ 'ਚੋਂ ਸੁਣਦੇ ਹਾਂ, ਉਹ ਕਹਿੰਦੇ ਹਨ ਕਿ ਕੋਈ ਬੇਗਾਨਾ ਨਹੀਂ। ਇਹ ਆਪਣੀ ਅਵਸਥਾ ਦੇ ਮੁਤਾਬਕ ਹੀ ਅਰਥ ਹਨ ਸਾਰੇ। ਮਹਾਨ ਤਪਸ਼ ਦਾ ਸਮਾਂ ਪ੍ਰਤੀਤ ਹੁੰਦਾ ਹੈ.....ਸਾਡੀ ਆਪਣੀ ਸ਼ਰਧਾ ਦੀ ਕਮੀ ਕਰਕੇ।

ਮੌਸਮ ਆਪਣਾ ਸੁਭਾਅ ਦਿਖਾਲਦਾ ਹੈ.....ਜੋ ਕੁਝ ਅਕਾਲ ਪੁਰਖ ਨੇ ਬਣਾਇਐ, ਉਹ ਸਭ ਕੁਝ ਸਮੇਂ ਦੀ ਸਹੂਲਤ ਵਾਸਤੇ ਅੱਛਾ ਹੀ ਅੱਛਾ ਹੈ।

ਉਸ ਦੇ ਕੋਲੋਂ.....ਬਰਦਾਸ਼ਤ ਜਿਹੜੀ ਹੈ.....ਉਹ ਸਾਨੂੰ ਜਰ ਲੈਣ ਦੀ.....ਸਮੇਂ ਨੂੰ ਸੋਹਣਾ ਸਰੂਪ ਸਮਝਣ ਦੀ.....ਇਹ ਗੁਰਦੇਵ ਦੇ ਚਰਨਾਂ 'ਚੋਂ ਨਿਕਲਦੀ ਹੈ।

ਹੋਰ ਸਾਰੇ ਜੱਗ ਦੇ ਵਿਚ.....ਜਗਤ ਦਾ ਸ਼ਬਦ ਜਿਹੜਾ ਬਣਦਾ ਹੈ, ਇਨਕਲਾਬ ਤੋਂ, ਤਬਾਦਲੇ ਤੋਂ.....ਅੱਡੋ-ਅੱਡੀ ਗਿਣੀਏ ਤਾਂ ਅੰਗ ਹਨ, ਇੰਦਰੇ ਹਨ, ਸਮੁੱਚੀ ਦੇਹ ਹੈ, ਕਾਇਆਂ ਹੈ, ਇਕੱਠੀ ਕਰ ਲਈਏ ਤਾਂ ਜਗਤ ਬਣਦਾ ਹੈ।

ਇਸੇ ਨੂੰ ਆਪਣੀ-ਆਪਣੀ ਅਵਸਥਾ ਦੇ ਮੁਤਾਬਕ ਜਾਂ ਇਲਾਕਿਆਂ ਦੇ ਮੁਤਾਬਕ.....ਜਿਹੋ ਜਿਹੀ ਸੰਗਤ ਮਿਲੀ ਹੈ, ਉਸ ਨਾਲ ਕਈ ਸੱਜਣਾਂ ਨੂੰ ਬੁਲਾ ਲੈਂਦੇ ਹਨ.....ਰਸਨਾ ਦੂਜੀ ਕਦੇ ਨਹੀਂ ਭਾਸਦੀ।

ਸਾਰੇ ਇਕੋ ਹੀ ਅਕਾਲ ਦੇ ਜੀਵ ਹਾਂ, ਇਕੋ ਹੀ ਆਕਾਸ਼ 'ਚੋਂ ਸਾਰਿਆਂ ਨੂੰ ਸਾਹ ਆਉਂਦੈ। ਈਸ਼ਵਰ ਸ੍ਰਿਸ਼ਟੀ ਜਿਹੜੀ ਹੈ,

ਕਿਸੇ ਰਾਜੇ, ਗ਼ਰੀਬ ਜਾਂ ਅਮੀਰ ਦੇ ਕਿਸੇ ਅੰਗ 'ਤੇ ਲਿਖਿਆ ਹੋਇਐ ?

ਦੂਸਰੀ ਹੈ ਮਨੋਬਲ ਸ੍ਰਿਸ਼ਟੀ, ਵਿਦਵਾਨਾਂ ਦੀ ਸਭਾ 'ਚ ਜਾ ਕੇ.....ਉਹਦੇ 'ਚ ਬੜੇ ਨੇ.....ਉਹ ਗਿਣ ਹੀ ਨਹੀਂ ਹੁੰਦੇ।

ਇਕ ਆਦਮੀ ਤੋਂ ਸਾਰੀ ਉਮਰ ਪੜ੍ਹਦੇ ਹੀ ਚਲੇ ਜਾਈਏ..... ਸਾਰੇ ਆਚਾਰ ਨੀਂ ਨਾ ਮੈਲੇ ਕੇ ਹੁੰਦੇ ਆ, ਨਾ ਉੱਜਲ ਕੇ ਹੁੰਦੇ ਆ.....ਆਪਣਾ ਸਮਾਂ ਪਾਸ ਕਰਦੇ ਹਾਂ। ਗਿਣ ਹੀ ਨਹੀਂ ਹੁੰਦੇ.....ਨਾ ਗਿਰਾਵਟ ਵਾਲੇ ਬੰਦੇ ਗਿਣ ਹੁੰਦੇ ਨੇ, ਨਾ ਸਫ਼ਾਈ ਵਾਲੇ ਗਿਣ ਹੁੰਦੇ ਨੇ, ਇਹ ਬਹੁਤ ਬੇਅੰਤ ਲੀਲ੍ਹਾ ਕਰਤਾਰ ਦੀ, ਇਸ ਪ੍ਰਵਿਰਤੀ ਵਿਚ ਪੈ ਕੇ ਤਾਂ ਇਉਂ ਈ ਲੱਗਦੈ ਬਈ ਦੁਨੀਆਂ ਦੁੱਖਾਂ ਦਾ ਘਰ ਹੈ।

ਬਹੁਤ ਕਵੀਆਂ ਨੇ ਕਥਨ ਕਰ ਦਿੱਤਾ ਬਈ ਮੈਨੂੰ ਕੋਈ ਜਵਾਬ ਦਿਉ।

**ਕਹੁ ਰੇ ਨਰ ਇਹ ਕੌਨ ਸੁਖੀ**
**ਜੋ ਧਾਰ ਕੇ ਤਨ ਦੁਖ ਪਾਵਤ ਨਾਹੀਂ।**

ਇਹ ਤਾਂ ਤੁਹਾਡੀ ਸ਼ਰਧਾ ਵਿਚ ਹੀ ਆਊ, ਜਿਹੜਾ ਕੁਝ ਵੀ ਆਊ। ਦੁਖੀਏ ਨੂੰ ਸਾਰੇ ਦੁਖੀਏ ਦਿੱਸਦੇ ਨੇ, ਉਹ ਜਵਾਬ ਮੰਗਦੇ ਨੇ।

ਦੱਸੋ ਕਿਹੜਾ ਸੁਖੀ ਹੈ ?

ਅਸੀਂ ਆਪਣੇ ਬਾਨੀ ਦਾ ਨਾਂ ਲੈ ਲਵਾਂਗੇ ਕਿ ਸਾਡੇ ਗੁਰਦੇਵ ਜੀ ਸਦਾ ਸੁਖੀ ਹਨ।

ਤੇ ਜਦ ਅੱਗੋਂ ਉਹਨੇ ਆਪਣੀ ਦਲੀਲ ਨਾਲ ਦੱਸਣੈ ਕਿ ਕਿਹੜਾ ਵਿਅਕਤੀ ਆਰਾਮ 'ਚ ਬੈਠਾ ਹੈ। ਕਿਤੇ ਜੰਗਲਾਂ 'ਚ ਤਪ ਕਰਦੇ ਫਿਰਦੇ ਨੇ.....ਕਿਤੇ ਜੰਗ ਕਰਦੇ ਫਿਰਦੇ ਨੇ.....ਕਿਤੇ ਗ਼ਰੀਬ ਦੀ ਰੱਖਿਆ ਕਰਦੇ ਨੇ.....ਉਹ ਆਪਣੀ ਦਲੀਲ ਨਾਲ ਚਾਹੇ ਉਸ ਦਾ ਕੋਈ ਸੁੰਦਰ ਮਕਸਦ ਹੈ, ਪਰ ਦੇਹ 'ਚ ਬੈਠਾ ਦੁਖੀ

ਹੈ।

ਕੌਰਵਾਂ ਪਾਂਡਵਾਂ ਦੀ ਕਹਾਣੀ ਚਲੀ ਆਉਂਦੀ ਹੈ, ਕੋਈ ਵੀ ਸੁਖ ਦਾ ਦਿਨ ਨਹੀਂ ਕੱਟਿਆ। ਬਿਰਧ ਅਵਸਥਾ ਵਿਚ ਆਪਣੇ ਤਪਹੀਣ ਨੂੰ ਦੇਖ ਕੇ ਜੰਗਲਾਂ ਵਿਚ ਜੋਗ ਕਮਾਇਆ ਪਿਛਲੀ ਉਮਰ ਵਿਚ ਆ ਕੇ। ਇਹ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦ ਵਿਚੋਂ ਸਿੱਧ ਹੁੰਦਾ ਹੈ। ਉਹਨਾਂ ਨੇ ਆਪਣੇ ਬਚਿੱਤਰ ਨਾਟਕ ਵਿਚ ਉਹਨਾਂ ਜਗ੍ਹਾਂ ਦਾ ਵਰਣਨ ਕੀਤਾ ਹੈ। ਜਿਸ ਨੂੰ ਹੇਮਕੁੰਟ ਆਖਦੇ ਹੋ ਤੁਸੀਂ.....ਹਿੰਦੁਸਤਾਨ ਦੀ ਕੰਟਰੀ ਵਿਚ ਹੀ ਹੈ। ਪਹਿਲਾਂ ਬੜਾ ਚਿਰ ਭਰਾਂਤੀ ਪਈ ਰਹੀ ਕਿਉਂਕਿ ਬੰਗਾਲ ਵਿਚ ਇਕ ਦਾਰਜੀਲਿੰਗ ਜ਼ਿਲਾ ਹੈ, ਉਥੇ ਵੀ ਇਕ ਜਗ੍ਹਾ ਹੈ, ਪਹਿਲਾਂ ਕਹਿੰਦੇ ਬਈ ਉਥੇ ਹੇਮਕੁੰਟ ਹੈ, ਪਰ ਹੁਣ ਜ਼ਿਆਦਾ ਸੱਜਣਾਂ ਦੀ ਗਵਾਹੀ ਹੋਣ ਨਾਲ ਸਿੱਧ ਹੋ ਗਿਆ ਕਿ ਮਹਾਰਾਜ ਨੇ ਬਚਿੱਤਰ ਨਾਟਕ ਵਿਚ ਜਿਵੇਂ ਦੱਸਿਆ ਹੈ:

**ਹੇਮ ਕੁੰਟ ਪਰਬਤ ਹੈ ਜਹਾਂ॥**
**ਸਪਤ ਸ੍ਰਿੰਗ ਸੋਭਿਤ ਹੈ ਤਹਾਂ॥੧॥**
**ਸਪਤ ਸ੍ਰਿੰਗ ਤਿਹ ਨਾਮੁ ਕਹਾਵਾ॥**
**ਪੰਡੁ ਰਾਜ ਜਹ ਜੋਗੁ ਕਮਾਵਾ॥**
**ਤਹ ਹਮ ਅਧਿਕ ਤਪੱਸਿਆ ਸਾਧੀ॥**
**ਮਹਾਕਾਲ ਕਾਲਿਕਾ ਅਰਾਧੀ॥੨॥**

ਇਤਿਆਦਿਕ ਬਚਿੱਤਰ ਨਾਟਕ ਦੇ ਵਿਚ ਜਿਹੜਾ ਅਸੀਂ ਉਸ ਪ੍ਰਸੰਗ ਨਾਲ.....ਇਸ ਜ਼ਮਾਨੇ ਵਿਚ ਇਕੋ ਹੀ ਸਾਧੂ ਨੇ ਲੱਭੀ ਉਹ ਜਗ੍ਹਾ। ਫਿਰ ਸਾਰੀਆਂ ਸੰਗਤਾਂ ਨੇ ਤਸੱਲੀ ਕਰ ਲਈ ਬਈ ਇਹੋ ਹੀ ਜਗ੍ਹਾ ਹੈ, ਉਥੇ ਸਾਰੇ ਇਹ ਚਿੰਨ੍ਹ ਮਿਲਦੇ ਹਨ। ਪਾਂਡਵਾਂ ਨੇ ਅਖ਼ੀਰ ਦੇ ਸਮੇਂ ਉਸ ਧਰਤੀ 'ਤੇ ਜਾ ਕੇ ਤਪ ਕੀਤਾ ਹੈ, ਪੰਜੇ ਪਾਂਡਵ।

ਵਾਹਿਗੁਰੂ ਦੀ ਗਤੀ ਹੀ ਐਸੀ ਹੈ। ਜਵਾਨੀ ਦੇ ਸਮੇਂ ਬੜੇ

ਸੂਰਬੀਰ ਕਹਾਉਂਦੇ ਸਨ।

ਅਰਜਨ ਨੇ...ਦ੍ਰੋਪਤ ਰਾਜੇ ਦੀ ਲੜਕੀ ਸੀ, ਉਸ ਦਾ ਪ੍ਰਣ ਸੀ, ਤੀਰ-ਅੰਦਾਜ਼ੀ ਦੇ ਹੁਨਰ ਨਾਲ ਉਸ ਨੂੰ ਜਿੱਤ ਕੇ, ਵਿਆਹ ਕੇ ਲਿਆਂਦਾ ਸੀ।

ਸਾਰੇ ਹੀ ਰਾਜੇ ਇਕੱਠੇ ਹੋਏ ਸਨ, ਸੀਤਾ ਵਾਲਾ ਹੀ ਇਹਦਾ ਸੁਆਲ ਸੀ, ਉਹਨਾਂ ਦਾ ਧਨੁੱਖ ਚੁੱਕਣ ਦਾ ਸੀ, ਇਹਨਾਂ ਦਾ ਕੁਪੀ ਲਾਹ ਦੇਣ ਦਾ ਸੀ। ਰਾਜੇ ਨੇ ਆਖਿਆ, "ਉਹ ਮੇਰੀ ਲੜਕੀ ਨੂੰ ਵਿਆਹ ਸਕਦਾ ਹੈ, ਜਿਹੜਾ ਹੇਠਾਂ ਤੇਲ ਦੇ ਕੜਾਹੇ ਵਿਚੋਂ ਨਿਸ਼ਾਨਾ ਲੈ ਕੇ ਉਪਰੋਂ ਉੱਚੇ ਥਾਂ ਟੰਗੀ ਕੁੱਪੀ ਤੀਰ ਨਾਲ ਲਾਹ ਦੇਵੇ।"

ਤਾਂ ਇਹ ਅਰਜਨ ਵਿਆਹ ਕੇ ਲਿਆਇਆ ਸੀ। ਇਸ ਤਰ੍ਹਾਂ ਦੇ ਬਲੀ ਯੋਧੇ ਸਨ। ਮਹਾਂਭਾਰਤ ਦੇ ਲਿਖਾਰੀ ਨੇ ਲਿਖਿਆ ਬਈ ਕੋਈ ਖ਼ਾਲੀ ਨਹੀਂ ਸੀ ਜਾਂਦਾ। ਅਮੋਘ ਬਾਣ ਕਹਿੰਦੇ ਸੀ, ਅਮੋਘ ਨਾਮ ਖ਼ਾਲੀ ਨਹੀਂ ਹੁੰਦਾ। ਮਹਾਂਪੁਰਖ ਦੇ ਬਿਆਨ ਨੂੰ ਵੀ ਅਮੋਘ ਕਹਿੰਦੇ ਹਨ।

ਅਤੇ ਉਹ ਆਪਣੀ ਸ਼ਰਧਾ ਵਿਚ ਗੁਰੂ ਨਾਨਕ ਦੇਵ ਜੀ ਹਨ। ਹੋਰ ਆਪਣੀ-ਆਪਣੀ ਸ਼ਰਧਾ ਹੈ। ਜਿਸ ਦਾ ਬਚਨ ਕਦੇ ਮੂੰਹੋਂ ਨਿਕਲਿਆ ਬਿਰਥਾ ਨਹੀਂ ਜਾਂਦਾ।

ਉਹ ਫਿਰ ਆਮ ਨਹੀਂ ਬੋਲਦੇ, ਉਹਨਾਂ ਦਾ ਬੋਲਣਾ ਕਿਸੇ ਪਰਥਾਇ ਹੁੰਦਾ ਹੈ। ਜਿਸ ਪ੍ਰਯੋਜਨ ਲਈ ਉਹ ਦੁਨੀਆਂ 'ਤੇ ਆਏ ਹਨ, ਉਸ ਤੋਂ ਵੱਧ-ਘੱਟ ਨਹੀਂ ਹੁੰਦਾ। ਉਸੇ ਪ੍ਰਯੋਜਨ ਨੂੰ ਸਿੱਧ ਕਰਦੇ ਹਨ। ਉਹਨਾਂ ਦੇ ਬਿਆਨ ਨਾਲ ਸਾਰੇ ਪ੍ਰਯੋਜਨ ਸਿੱਧ ਹੁੰਦੇ ਹਨ। ਇਸ ਤਰ੍ਹਾਂ ਦੇ ਥੋੜ੍ਹੇ ਹੀ ਬ੍ਰਹਮ ਗਿਆਨੀ ਹੁੰਦੇ ਹਨ, ਆਪਣੀ ਸ਼ਰਧਾ 'ਚ ਭਾਵੇਂ ਕਿੰਨੇ ਵੀ ਕਰ ਲੌ।

ਕੋਈ ਛਿਦਰ ਵਾਲੀ ਤੇ ਸ਼ੰਕਾ ਵਾਲੀ ਗੱਲ ਨਹੀਂ, ਜਿਥੇ ਕਿਸੇ ਦੀ ਸ਼ਰਧਾ ਹੈ। **ਪਰ ਸ਼ਰਧਾ ਦੇ ਹੀਣ ਨੂੰ ਕਿਸੇ ਵਿਚ ਵੀ ਬਰਕਤ**

ਨਹੀਂ ਦਿੱਸਦੀ।

ਮਨੁੱਖ ਸਾਡੇ ਵਰਗੇ ਹੀ ਨੇ, ਮਾਵਾਂ ਨੂੰ ਪੈਦਾ ਹੋਏ ਹਨ। ਕਿਸੇ ਤਰੀਕੇ ਨਾਲ ਸਮਰਪਿਤ ਹੋ ਕੇ ਵੱਡੇ-ਵੱਡੇ ਯੋਧੇ ਮਹਾਂਬਲੀ ਹੋ ਚੁੱਕੇ ਹਨ, ਇਸ ਦੁਨੀਆਂ ਦੇ ਉੱਤੇ, ਅਤੇ ਹੁੰਦੇ ਵੀ ਰਹਿਣਗੇ। ਇਹ ਅਵਸਥਾ ਮਨ ਦੇ ਮੁਤਾਬਕ ਹੀ ਹੁੰਦੀ ਹੈ।

**ਜਿਸ ਦਾ ਮਨ ਟਿਕਾਅ 'ਚ ਹੈ, ਉਹਦੇ ਲਈ ਸਾਰੀ ਦੁਨੀਆਂ ਟਿਕਾਅ ਵਿਚ ਹੈ।**

ਜਿਸ ਮਹਾਂਪੁਰਖ ਦਾ ਮਨ ਟਿਕਾਅ 'ਚ ਚਲਾ ਗਿਆ, ਉਹ ਕਹਿੰਦੇ ਹਨ:

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥**

*(ਅੰਗ ੧੪੨੭)*

ਉਸ ਦੀ ਤਾਂ ਇਹ ਅਵਸਥਾ ਹੋ ਜਾਂਦੀ ਹੈ ਕਿ ਸਾਡੇ ਵਿਚ ਦੂਜਾ ਕੋਈ ਹੈ ਹੀ ਨਹੀਂ, ਬੁਰਾ ਕਿਸ ਨੂੰ ਆਖੀਏ ?

ਜਵਾਨੀ ਦੀ ਚਾਲ ਦੇਖਦੇ ਹਾਂ, ਕਿਸੇ ਬੀਰ ਦੀ ਬੀਰ ਨਾਲ ਰਾਇ ਨਹੀਂ ਮਿਲਦੀ, ਸਿੱਖ ਸੰਪਰਦਾ ਗੁਰੂ ਦਾ ਮੁੱਖ ਸਾਧਨ ਹੈ।

**ਬਲਿਹਾਰੀ ਤਿਨ੍ਹਾਂ ਗੁਰਸਿਖਾਂ**
**ਗੁਰਮਤਿ ਬੋਲ ਬੋਲਦੇ ਮਿਠਾ।**

*(ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੧)*

ਹੋ ਸਕਦਾ ਹੈ ਕਿ ਜ਼ਮਾਨੇ ਦੀ ਚਾਲ ਨਾਲ (ਸਾਧ ਸੰਗਤ ਜੀ!) ਮੈਂ ਕੋਈ ਉਪਰ ਦਿਮਾਗ਼ ਨਹੀਂ, ਮਹਾਂਪੁਰਖਾਂ ਦੀ ਬਖ਼ਸ਼ਿਸ਼ ਨਾਲ ਇਸ ਸੰਗਤ ਵਿਚ ਬੈਠਣ ਨੂੰ ਥਾਂ ਲੱਭਿਆ ਹੈ, ਜਿਸ ਕਰਕੇ ਮੰਨਦੇ ਹਾਂ ਬਈ ਸਾਡੀ ਕਾਇਆਂ ਦਾ ਆਉਣਾ ਸਫਲ ਹੈ ਕਿ ਮਹਾਂਪੁਰਖ, ਦਰਗਾਹੀ, ਰੱਬ ਨੂੰ ਵੱਸ ਕਰਨ ਵਾਲੀ, ਸੰਗਤ ਵਿਚ ਬੈਠਣ ਦਾ ਘੜੀ ਦਾ ਸਮਾਂ ਮਿਲਦਾ ਹੈ। ਸੰਗਤਾਂ ਸਾਰੇ ਹੀ ਹਨ, ਪਰ ਜੋ ਅਸੂਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਦਾ ਦਸਵੇਂ ਪਾਤਸ਼ਾਹ ਨੇ ਦੱਸਿਆ ਹੈ, ਗੁਰੂ ਨਾਨਕ ਦੇਵ ਜੀ ਦੀ ਰਸਨਾ ਤੋਂ ਬਾਣੀ ਉਚਾਰੀ ਹੋਈ ਹੈ। ਗੁਰੂ ਨਾਨਕ ਦੇਵ ਜੀ ਦੇ ਘਰ ਦੇ

ਮਹਾਂਪੁਰਖ ਬਾਬਾ ਨੰਦ ਸਿੰਘ ਜੀ, ਉਹਨਾਂ ਦੀ ਸਭਾ ਦੇ ਵਿਚ ਇਹ ਸਾਬਤ ਮਿਲਦੀ ਹੈ ਕਿ ਬਈ ਗੁਰੂ ਨਾਨਕ ਕੋਲ ਵੀ ਇਉਂ ਸੰਗਤ ਬੈਠ ਕੇ ਆਨੰਦ ਲੈਂਦੀ ਸੀ।

ਜਿਥੇ ਏਨੀ ਤਪਸ਼ ਦੇ ਵਿਚ ਵੀ ਕੋਈ ਦੁਬਿਧਾ ਨਹੀਂ ਪਹੁੰਚਦੀ। ਜੇ ਦੇਖੀਏ ਵੀਰ ਨਾਲ ਵੀਰ ਲੜਦਾ ਹੈ, ਵਿਚੋਂ ਗੱਲ ਕੱਢੀਏ ਤਾਂ ਕੁਝ ਨਹੀਂ ਨਿਕਲਦੀ। ਬਈ ਮੈਂ ਮੈਂਬਰ ਬਣਨਾ ਹੈ, ਉਸ ਦਾ ਨਾਮ ਤਾਂ ਭੁੱਲ ਹੀ ਗਿਆ, ਪ੍ਰਧਾਨਗੀ ਵਿਚ ਹੀ ਫਸ ਗਏ।

ਚਾਹੇ ਰਾਜ ਦਰਬਾਰ 'ਚ ਕਹਿ ਲੌ, ਚਾਹੇ ਗੁਰੂ ਦਰਬਾਰ ਵਿਚ ਕਹਿ ਲੌ, ਝਗੜਾ ਤਾਂ ਮੈਂਬਰੀ ਤੋਂ ਤੁਰਿਆ ਆਇਆ ਹੈ ਸਾਰਾ। ਮੈਂ ਮੈਂਬਰ ਬਣਨਾ ਹੈ ਇਥੋਂ ਦਾ।

ਜਿਹੜੀ ਗੁਰਦੁਆਰੇ ਪੜ੍ਹਾਈ ਕਰਨੀ ਸੀ, ਸਕੂਲ ਵਿਚ ਜਾ ਕੇ, ਉਹ ਕੀਤੀ ਨਹੀਂ, ਵਿਦਿਆਰਥੀ ਆਪਸ ਵਿਚ ਹੀ ਲੜ ਕੇ ਘਰ ਨੂੰ ਆ ਗਏ, ਫੱਟੀਆਂ ਮਾਰ ਕੇ ਕੀ ਲੱਭਿਆ ?

ਜਿਸ ਵਾਸਤੇ ਅਸੀਂ ਸਿੱਖੀ ਖ਼ਰੀਦੀ ਹੈ, ਉਹ ਤਾਂ ਇਥੇ ਸ਼ਬਦ ਹੀ ਨਹੀਂ ਸੁਣਿਆ, ਆਪਣੀਆਂ ਮਰਜ਼ੀਆਂ ਨਾਲ ਹਿੰਦੁਸਤਾਨ ਦੇ ਵਿਚ ਸ਼ਾਹੀ ਝਗੜਾ ਪਿਆ ਕੋਈ ?

ਸਿੱਖ ਨਾਮ ਤਾਂ ਹੈ ਹੀ ਗੁਰੂ ਦੀ ਸਿੱਖਿਆ ਉੱਤੇ ਚੱਲਣ ਦਾ। ਅੱਜ ਘਰ-ਘਰ ਸਾਰਿਆਂ ਦੇ ਹਿਰਦੇ ਵਿਚ ਅੱਗ ਹੈ। ਇਹਨੂੰ ਮਾਰ ਦਿਆਂ, ਮੈਂ ਇਹਨੂੰ ਮਾਰ ਦਿਆਂ, ਮੈਂ ਇਹਨੂੰ ਮਾਰ ਦਿਆਂ। ਇਹਦਾ ਸਾਧਨ ਕੀ ਹੈ ? ਕੋਈ ਸਾਧਨ ਨਹੀਂ।

ਗੁਰੂ ਨਾਨਕ ਦੇਵ ਜੀ ਜਦੋਂ ਹਿਰਦੇ 'ਚ ਬੈਠੇ ਹੋਣਗੇ ਤਾਂ ਉਥੇ ਨਹੀਂ ਕੋਈ ਦੁਬਿਧਾ। ਆਹ ਸਮਾਂ ਜਿਹੜਾ ਘੜੀ-ਪਲ ਹੈ, ਇਹ ਸਾਹਿਬ ਪਾਤਸ਼ਾਹ ਜੀ ਦੀ ਰਜ਼ਾ ਵਿਚ ਚੱਲਣ ਵਾਲਾ ਹੈ, ਕੋਈ ਸ਼ਖ਼ਸ.....ਮੈਂ ਇਹ ਨਹੀਂ ਕਹਿੰਦਾ ਕਿ ਬਈ ਮੈਂ ਹਾਂ, ਉਹਨਾਂ 'ਚ।

**ਬੁਲਾਰੇ ਨੂੰ ਤਾਂ ਗੁਰੂ ਸਾਹਿਬ ਨੇ ਕਿਤੇ ਵੀ ਨਹੀਂ ਪਾਸ ਕੀਤਾ। ਕਮਾਈ ਵਾਲੇ ਨੂੰ ਪਾਸ ਕੀਤਾ ਹੈ। ਬੁਲਾਰੇ ਨੇ ਕਮਾਇਆ ਤਾਂ ਉਹ ਗੁਰੂ ਨਾਨਕ ਦੇਵ ਜੀ ਹਨ।**

**ਏਨੀ ਬਾਣੀ ਬੋਲੇ ਹਨ.....ਇਸ ਕਰਕੇ ਬੁਲਾਰੇ ਨੂੰ ਵੀ ਨਿੰਦ ਨਹੀਂ ਸਕਦੇ.....ਕਿ ਬੁਲਾਰਾ ਖ਼ਾਲੀ ਹੁੰਦੈ। ਆਪ ਜੀ ਦੀ ਕਿੱਡੀ ਕਮਾਈ ਸੀ, ਜਿਥੇ ਬੋਲਣਾ ਹੋਇਆ.....ਉਥੇ ਪੱਥਰਾਂ ਨੂੰ ਵੀ ਤਾਰਿਆ, ਰਾਕਸ਼ ਹਿਰਦਿਆਂ ਨੂੰ ਸੰਤ ਬਣਾ ਦਿੱਤਾ।**

ਜਦ ਤੋਂ ਦੁਨੀਆਂ ਬਣੀ ਹੈ, ਤਦ ਤੋਂ ਹੀ ਹਿੰਦੂ, ਮੋਮਨ ਚਲੇ ਆਏ ਹਨ। ਹੁਣ ਅਸੀਂ ਲੋਕ ਗੁਰੂ ਨਾਨਕ ਦੇ ਚਰਨਾਂ ਵਿਚ ਆ ਕੇ, ਕੱਲ੍ਹ ਅੰਮ੍ਰਿਤ ਛਕਿਆ, ਅੱਜ ਲੜਦੇ ਹਾਂ। ਇਸ ਕੰਟਰੀ ਦੇ ਵਿਚ, ਇਹਨਾਂ ਤਿਹਾਂ ਕੰਟਰੀਆਂ ਦੇ ਵਿਚ ਦਾਸ ਦਾ ਮਹਾਂਪੁਰਖਾਂ ਦੀ ਬਖ਼ਸ਼ੀ ਹੋਈ ਡਿਊਟੀ ਅਨੁਸਾਰ ਸੋਲ੍ਹਵਾਂ ਸਾਲ ਜਾਂਦਾ ਹੈ ਮੈਨੂੰ ਵਿਚਰਦੇ ਨੂੰ। ਕਈ ਹਜ਼ਾਰ ਸਿੰਘਾਂ ਨੂੰ ਅੰਮ੍ਰਿਤ ਛਕਾ ਦਿੱਤਾ ਹੋਊ ਤੇ ਅੱਜ ਉਹ ਅੰਮ੍ਰਿਤ ਛਕਣ ਵਾਲੇ ਹੀ ਹੁਣ ਇਸ ਗੱਲ ਦੇ ਵਿਰੋਧੀ ਹਨ ਤੇ ਕਹਿੰਦੇ ਹਨ ਕਿ ਇਹ ਤਾਂ ਸਿੱਖ ਹੀ ਨਹੀਂ। ਇਹ ਤਾਂ ਕਿਸੇ ਪਾਰਟੀ ਦੇ ਬੰਦੇ ਹਨ। ਇਸ ਗੱਲ 'ਤੇ ਆਪਾਂ ਇਸ ਸਭਾ ਦੇ ਵਿਚ ਸਮਾਂ ਨਾ ਖਪਾਈਏ, ਪਰ ਮੈਂ ਆਪਣਾ ਜੀਵਨ ਹੀ ਪੇਸ਼ ਕਰਦਾ ਹਾਂ।

ਮੈਂ ਪਿਤਾ ਨਾਲ ਤੀਹ ਸਾਲ ਖੇਤੀ ਕੀਤੀ ਹੈ, ਪਹਿਲਾਂ ਜਦ ਕਿਸੇ ਮਜ਼ਹਬ ਦਾ ਹੀ ਨਹੀਂ ਪਤਾ, ਬਈ ਹਿੰਦੂ ਕੀ ਹੁੰਦਾ ਹੈ, ਸਿੱਖ ਕੀ ਹੁੰਦਾ ਹੈ। ਸਤਾਈ ਵਿਚ ਮੈਂ ਇਸ ਧਰਮ ਵਿਚ ਦਾਖ਼ਲ ਹੋਇਆ। ਉਦੋਂ ਤੋਂ ਮੈਨੂੰ ਕੋਈ ਵੀ ਧਰਮ ਬੁਰਾ ਨਹੀਂ ਲੱਗਿਆ। ਕੇਵਲ ਗੁਰਬਾਣੀ ਦੀ ਓਟ, ਬੋਲੀ 'ਚ ਬੈਠ ਕਰਕੇ। ਕਮਾਈ ਦੀ ਕਮੀ ਹੈ, ਸਾਰੀਆਂ ਹੀ ਸ਼੍ਰੇਣੀਆਂ ਚੰਗੀਆਂ ਹਨ। ਮੁਰਸ਼ਦ ਕੋਲੋਂ ਕੋਈ ਸ਼ਾਂਤ ਲੈਣ ਜਾਈਦਾ ਹੈ, ਉਹਦਾ ਸ਼ਬਦ ਤਾਂ ਕਮਾਉਂਦੇ ਹੀ ਨਹੀਂ। ਬਈ ਸਾਰੇ ਹੀ ਗਰਮ ਨੇ, ਕੋਈ ਕਿਸੇ ਨੂੰ ਬੱਗਾ ਕੁੱਕੜ

ਕਹਿ ਕੇ ਮਨ ਵਿਚ ਜਲੀ ਜਾਂਦਾ ਹੈ, ਕੋਈ ਉਸ ਨੂੰ ਕਾਲਖ ਦਾ ਭਰਿਆ ਕਹਿ ਕੇ ਜਲੀ ਜਾਂਦਾ ਹੈ, ਬਾਹਰਲੇ ਲਿਬਾਸ ਤੇ ਹੀ ਬੋਲੀ ਜਾਂਦੇ ਹਨ। ਇਹਦੇ ਨਾਲ ਵਿਦਿਆ ਦਾ ਕੋਈ ਸੰਬੰਧ ਨਹੀਂ ਹੈ। ਡਿਸਿਪਲਨ ਨਾਲ, ਵਿਦਿਆ ਨਾਲ ਕੋਈ ਸੰਬੰਧ ਨਹੀਂ ਹੈ। ਵਿਦਿਆ ਦਾ ਮਨ ਨਾਲ ਸੰਬੰਧ ਹੈ। ਵਿਦਿਆਰਥੀ ਵਿਦਿਆ ਲੈ ਸਕਦਾ ਹੈ, ਮੁਸਲਮਾਨ ਵਿਦਿਆ ਲੈ ਸਕਦਾ ਹੈ, ਹਿੰਦੂ ਵਿਦਿਆ ਲੈ ਸਕਦਾ ਹੈ, ਪਰ ਵਿਦਿਆਰਥੀ ਹੋਵੇ। ਸਿੱਖੀ ਵਿਦਿਆਰਥੀ ਦੇ ਲੈਣ ਦੀ ਹੈ, ਸਿੱਖੀ ਦਾ ਤਾਂ ਸ੍ਰੋਤਾ ਬਣ ਕੇ ਸ਼ਬਦ ਨੂੰ ਕਮਾਉਣਾ ਹੈ। ਉਂਝ ਤਾਂ ਕਿਸੇ ਕੋਲ ਵੀ ਨਹੀਂ ਹੈ। ਜਿਥੇ ਕਿਤੇ ਹੈ, ਉਥੇ ਆਹ ਸਮਾਂ ਬਣਦਾ ਹੈ, ਜਿਥੇ ਕੋਈ ਵੈਰੀ ਪ੍ਰਤੀਤ ਨਹੀਂ ਹੁੰਦਾ।

ਪਹਿਲੇ ਸਮੇਂ ਵਿਚ ਰਾਜਿਆਂ ਦਾ ਬੜਾ ਝਗੜਾ ਸੀ। ਮਹਾਰਾਜ ਜੀ 'ਤੇ ਵੀ ਬੜੇ ਫ਼ਤਵੇ ਲਾਏ ਸੀ। ਬਈ ਇਹਨਾਂ ਨੇ, ਜਿਵੇਂ ਰਾਜੇ ਦਾ ਭਰਾ ਸੀ ਖੁਸਰੋ, ਉਹ ਵੱਡਾ ਸੀ, ਉਹਦੇ ਵਿਚ ਕੋਈ ਕੱਜ ਹੋਣੀ ਹੈ ਜਾਂ ਉਹਦਾ ਬਲ ਪੈ ਗਿਆ। ਇਹ ਸਾਨੂੰ ਨਹੀਂ ਪਤਾ ਕਿ ਝਗੜਾ ਕਿਉਂ ਪਿਆ, ਹੁਣ ਵੀ ਪੈਂਦੇ ਹਨ। ਉਦੋਂ ਮਹਾਰਾਜ ਜੀ 'ਤੇ ਤਰਕ ਕੀਤੀ ਬਈ ਇਹਨਾਂ ਨੇ ਖੁਸਰੋ ਦੀ ਅਰਦਾਸ ਕੀਤੀ ਹੈ ਕਿ ਰਾਜ ਮਿਲੇ। ਇਹਨਾਂ ਨੂੰ ਇਥੇ ਮਾਰ ਦਿਉ ਜਾਂ ਕੱਢ ਦਿਉ।

ਰਾਜ ਪ੍ਰਬੰਧ ਨੇ ਗੁਰੂ ਅਰਜਨ ਦੇਵ ਜੀ ਦੇ ਉੱਤੇ ਇਤਨੇ ਫ਼ਤਵੇ ਲਾਏ ਸੀ।

ਗੁਰੂ ਅਰਜਨ ਦੇਵ ਜੀ ਜੋ ਬਿਲਕੁਲ ਸਤੋ ਗੁਣੀ ਸੁਭਾਅ ਦੇ ਸਨ, ਉਹਨਾਂ ਦੀ ਬਾਣੀ ਪੜ੍ਹੀਏ ਤਾਂ ਕਿਤੇ ਵੀ ਕਿਸੇ ਦਾ ਵਿਰੋਧ ਨਹੀਂ ਆਉਂਦਾ। ਹਿੰਦੂ, ਮੁਸਲਮਾਨਾਂ ਦੇ ਸਾਂਝੇ ਸ਼ਬਦ ਬੜੇ ਆਉਂਦੇ ਹਨ।

ਨਿਦਾਨ ਬੱਚੇ ਨੂੰ ਸੱਜਣੋ, ਮਾਂ ਦੀ ਗੋਦੀ ਤੋਂ ਪਰੇ, ਸਾਰੀਆਂ ਹੀ ਚੀਜ਼ਾਂ ਡਰਾਉਂਦੀਆਂ ਹਨ। ਆਹ ਛੁਣਛੁਣੇ ਵੀ ਡਰਾਉਂਦੇ

ਹਨ। ਆਹ ਖਿਡੌਣੇ ਵੀ ਡਰਾਉਂਦੇ ਹਨ। ਮਾਂ ਦੀ ਗੋਦੀ ਵਿਚ ਉਹਦੇ ਦੁੱਖ ਵੀ ਸੁਖ ਬਣਦੇ ਹਨ ਤੇ ਸਿੱਖ ਦੀ ਮਾਂ.....ਮਾਤਾ ਦਾ ਅਰਥ ਹੀ ਸੱਜਣੋ।

ਸਰੀਰ ਤਾਂ ਪੈਦਾ ਮਾਵਾਂ ਤੋਂ ਹੀ ਹੁੰਦਾ ਹੈ। ਪਸ਼ੂ-ਪੰਛੀ ਜਿਹੜੇ ਆਂਡੇ ਜਾਂ ਜੇਰ ਕਹਿਲਾਉਣ ਵਾਲੇ ਹਨ, ਉਹ ਸਾਰੇ ਮਾਵਾਂ ਤੋਂ ਹੀ ਹੋਏ ਹਨ। ਜੜ੍ਹ ਵੀ ਕਹਿ ਲੌ, ਪ੍ਰਿਥਵੀ ਮਾਂ, ਪ੍ਰਿਥਵੀ 'ਚੋਂ ਹੋਏ ਨੇ, ਪ੍ਰਿਥਵੀ ਮਾਂ ਹੈ।

ਮਾਤਾ ਦਾ ਅਰਥ ਹੈ ਕਿ ਜਿਸ ਦੇ ਉਦਰ ਵਿਚ ਆ ਕੇ ਬੱਚਾ ਇਹੋ ਜਿਹਾ ਮਨੁੱਖਾ ਜਨਮ ਲਵੇ। ਮਾਂ ਦੇ ਤਾਂ ਵਿਚੋਂ ਐਸਾ ਬ੍ਰਹਮਗਿਆਨੀ ਜੰਮੇ ਤਾਂ ਉਹਦਾ ਨਾਂ ਮਾ-ਤਾ ਹੈ। ਮੁੜ ਕੇ ਮਾਂ ਤਾ ਭਾਵ ਮਾਂ ਦੇ ਤਾ ਵਿਚ ਨਾ ਆਵੇ। ਜੰਮਣ ਮਰਨ ਵਿਚ ਨਾ ਆਵੇ।

ਫ਼ਰੀਦ ਦੀ ਮਾਤਾ, ਧਰੂ ਦੀ ਮਾਤਾ ਵਰਗੀ ਮਾਂ ਹੋਵੇ ਸਿੱਖਿਆ ਦੇਣ ਵਾਲੀ। ਅੱਜ ਦੇਖੋ, ਧਰੂ ਦੁਨੀਆਂ ਦਾ ਸਿਤਾਰਾ ਬਣਿਆ ਬੈਠਾ ਹੈ।

ਅੱਜ ਸਾਇੰਸ ਕਿੰਨੀਆਂ ਉਡਾਰੀਆਂ ਵਿਚ ਚਲੇ ਗਈ ਹੈ, ਧਰੂ ਅਜੇ ਸਾਰਿਆਂ ਨੂੰ ਠੁਕਰਾਈ ਜਾਂਦਾ ਹੈ, ਉਥੇ ਜਾਣ ਲਈ ਕਿਸੇ ਨੂੰ ਰਾਹ ਨਹੀਂ ਲੱਭਿਆ।

ਨਾਰਥ ਪਹਾੜੀ ਇਲਾਕਿਆਂ ਨੂੰ ਆਖਦੇ ਹਨ। ਉਸ ਪਹਾੜੀ ਦੀ ਮਿੱਟੀ ਲੈ ਕੇ ਕੰਪਾਸ ਬਣਾਇਆ ਹੋਇਆ ਹੈ।

ਭਗਤੀ ਇਕ ਧੁਰਬਾ ਹੈ, ਸਾਰੇ ਵਿਹਾਰਾਂ ਨੂੰ ਸਿੱਧ ਕਰਦੀ ਹੈ। ਮਾਨਵਰ ਪਾਣੀ ਦਾ ਜਹਾਜ਼ ਵੀ ਉਸੇ ਨਾਲ ਹੀ ਚੱਲਦਾ ਹੈ। ਉਸ ਨੂੰ ਏਨੇ ਸਾਗਰ 'ਚ ਪਤਾ ਨਹੀਂ ਕਿ ਕਿਧਰ ਜਾਣਾ ਹੈ। ਉਹ ਨਾਰਥ ਦੀ ਟੇਕ ਨਾਲ ਹੀ ਚੱਲਦਾ ਹੈ। ਮੋਟੇ ਸ਼ਬਦ ਨਾਲ ਧਰੂ ਕਿਹਾ ਜਾਂਦਾ ਹੈ। ਬਈ ਧਰੂ ਵਾਂਗੂੰ ਰਹਿੰਦੀ ਹੈ ਸੂਈ, ਧਰੂ ਧੁਰਬੇ ਦਾ ਨਾਂ ਹੈ।

ਧੁਰਬਾ ਗੁਰੂ ਉਪਦੇਸ਼ ਹੈ। ਸਿੱਖ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੁਰਬਾ ਹਨ। ਇਹਨਾਂ ਨੂੰ ਤਾਂ ਹੁਣ ਇਹੋ ਜਿਹੇ ਸ਼ਬਦਾਂ ਨਾਲ ਸਿੱਖ ਬੋਲਣ ਲੱਗ ਪਏ ਹਨ (ਕਿੰਨਾ ਸੋਹਣਾ ਹੁੰਦਾ) ਗ਼ਰੀਬ ਨਿਵਾਜ਼ ਨੇ ਸਾਧਾਂ ਦੀ ਉਪਮਾ ਹੀ ਕੀਤੀ ਹੈ। ਪਰ ਇਥੇ ਤਾਂ ਸਿੱਖ ਉਪਮਾ ਚਾਹੀਦੀ ਸੀ ਬਈ ਤੈਨੂੰ ਸਿੱਖ ਸਾਧ 'ਚ ਫ਼ਰਕ ਕਿਉਂ ਦਿੱਸਦਾ ਹੈ? ਤੇਰੀ ਸ਼ਰਧਾ ਨਹੀਂ ਬਣੀ ਇਸ ਕਰਕੇ ਇਥੇ ਸਿੱਖ ਸਾਧ ਦੋ ਬਣਾ ਦਿੱਤੇ। ਫਿਰ ਸਾਰੀ ਬਾਣੀ ਸਾਧੂ ਦੀ ਹੋਈ, ਸਾਧ ਨਾਮ ਇਕ ਹੈ। ਗੁਰਸਿੱਖ ਹੈ, ਸਿੰਗਲ ਸ਼ਬਦ ਨੀਂ ਮਹਾਰਾਜ ਨੇ ਕਿਤੇ ਵੀ ਵਰਤਿਆ।

ਮੈਂ ਇਥੇ ਨਿਯਮ ਦੀ ਗੱਲ ਤਾਂ ਨਹੀਂ ਕਹਿ ਸਕਦਾ। ਕਿਸੇ ਪ੍ਰਸੰਗ ਵਿਚ ਇਕੱਲਾ ਆ ਗਿਆ ਹੋਵੇ। ਨਹੀਂ ਆਮ ਤੌਰ 'ਤੇ ਗੁਰੂ ਤੇ ਸਿੱਖ ਇਕੱਠੇ ਆਉਂਦੇ ਹਨ। ਜਿਹੜਾ ਸ਼ਬਦ ਗੁਰਸਿੱਖ ਦੇ ਵਾਸਤੇ ਉਪਦੇਸ਼ ਕੀਤਾ ਹੈ। ਕਿਸੇ ਸ਼ੰਕਾਵਾਦੀ ਨੇ ਕਿਹਾ ਹੈ, ਮਹਾਰਾਜ ਸਾਰੇ ਵਰਨਾਂ ਦੇ ਸਾਂਝੇ ਹੋ, ਬ੍ਰਾਹਮਣ ਨੂੰ ਵੀ ਕਿਹਾ ਹੈ:

**ਸੋ ਪੰਡਿਤੁ ਜੋ ਮਨੁ ਪਰਬੋਧੈ॥**
**ਰਾਮ ਨਾਮੁ ਆਤਮ ਮਹਿ ਸੋਧੈ॥** *(ਅੰਗ ੨੭੪)*

ਕਾਜ਼ੀ ਨੂੰ ਕਹਿੰਦੇ ਹਨ:

**ਸੁਪਨੈ ਬਿੰਦੁ ਨ ਦੇਈ ਝਰਨਾ॥**
**ਤਿਸੁ ਕਾਜੀ ਕਉ ਜਰਾ ਨ ਮਰਨਾ॥** *(ਅੰਗ ੧੧੬੦)*

ਵੱਡੇ-ਵੱਡੇ ਲੰਮੇ ਪ੍ਰਕਰਣਾਂ ਵਿਚ ਸਾਰੀਆਂ ਸ਼੍ਰੇਣੀਆਂ ਨੂੰ ਉਪਦੇਸ਼ ਕੀਤਾ ਹੋਇਆ ਹੈ।

**ਸੋ ਮੁਲਾਂ ਜੋ ਮਨ ਸਿਉ ਲਰੈ।** *(ਅੰਗ ੧੧੫੯)*

ਬਈ ਆਪ ਸਿੱਖ ਸ਼ਬਦ ਨਿੱਜ ਸ਼ਬਦ ਤੋਂ ਪੈਦਾ ਹੋਇਆ ਹੈ। ਇਸੇ ਪ੍ਰਥਾਇ ਸ਼ਬਦ ਉਚਾਰਿਆ ਬਈ ਸਿੱਖ ਨੂੰ ਕੀ ਕਰਨਾ ਚਾਹੀਦਾ ਹੈ। ਹੋ ਸਕਦਾ ਹੈ ਸ਼ੰਕਾਵਾਦੀ ਦੀ ਸ਼ੰਕਾ ਦੂਰ ਕਰਨ ਵਾਸਤੇ ਇਕ ਸਿੱਖ ਸ਼ਬਦ ਨੂੰ ਮੁਖ਼ਾਤਬ ਕਰ ਕੇ ਸਾਰਾ ਸ਼ਬਦ

ਉਚਾਰਿਆ। ਵਾਰ 'ਚ ਪਉੜੀ 'ਚ ਸ਼ਬਦ:

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥**
**ਉਦਮੁ ਕਰੇ ਭਲਕੇ ਪਰਭਾਤੀ**
**ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥**

*(ਮ: ੪, ਅੰਗ ੩੦੫)*

ਅੱਜ ਹੁਣ ਜਿਥੇ ਝਗੜੇ ਮਿਲਦੇ ਹਨ, ਉਥੇ ਇਸ ਸ਼ਬਦ ਦੀ ਕੋਈ ਵਿਚਾਰ ਹੈ? ਗੁਰੂ ਤਾਂ ਕਹਿੰਦਾ ਹੈ ਕਿ ਸਿੱਖ ਦਾ ਇਹ ਕੰਮ ਹੈ, ਜਿਹੜਾ ਆਪਣੇ ਆਪ ਨੂੰ ਗੁਰੂ ਦਾ ਸਿੱਖ ਕਹਾਉਂਦਾ ਹੈ:

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥**

ਮੈਂ ਕੋਈ ਉਪਰ ਦਿਮਾਗ਼ ਨਹੀਂ ਜਿੰਨੀ ਕੁ ਮੈਨੂੰ ਗੁਰੂ ਕਿਆਂ ਨੇ ਸੋਝੀ ਦਿੱਤੀ ਹੈ, ਮੈਂ ਤਜਰਬਾ ਕੀਤਾ, ਤੁਹਾਡੇ ਦਰਸ਼ਨ ਕਰਦਿਆਂ ਹੋਇਆਂ, ਇਹ ਆਜਿਜ਼ ਜਿਹਾ, ਨਿਤਾਣਾ, ਅਭਿਧਕ ਆਦਮੀ, ਬਲ ਤੋਂ ਵੀ ਹੀਣ, ਜਾਤੀ ਤੋਂ ਵੀ ਹੀਣ, ਕਰਮਾਂ ਤੋਂ ਵੀ ਹੀਣ। ਇਕ ਮਹਾਂਪੁਰਖ ਦੀ ਬਖ਼ਸ਼ਿਸ਼ ਨਾਲ ਤੁਹਾਡੇ ਵਿਚ ਬੈਠਣ ਨੂੰ ਥਾਂ ਮਿਲੀ ਹੈ। ਇਹ ਸੰਗਤ ਬਹੁਤ ਉੱਚੀ ਹੈ, ਚਾਹੇ ਸਾਧਾਰਨ ਦੁਨੀਆਂਦਾਰ ਹਨ, ਜੀਵ ਹਨ, ਬੀਬੀਆਂ ਹਨ, ਮਰਦ ਹਨ, ਪਰ ਤੁਰ ਕੇ ਕਿਥੇ ਆਏ ਹਨ? ਆਪਣੇ ਮੁਰਸ਼ਦ ਦੇ ਚਰਨਾਂ ਵਿਚ। ਇਹਨਾਂ ਦੀ ਸੰਗਤ ਬਿਨਾਂ ਭਾਗਾਂ ਤੋਂ ਨਹੀਂ ਮਿਲਦੀ।

**ਕੋਈ ਐਹੋ ਜਿਹਾ ਕਸ਼ਸ਼ ਵਾਲਾ ਗੁਰੂ ਦੇ ਭਰੋਸੇ ਵਾਲਾ ਸਿੱਖ ਹੋਵੇ, ਉਥੇ ਸਾਰਿਆਂ ਦਾ ਹੀ ਭਰੋਸਾ ਬਣ ਜਾਂਦੈ।**

ਕੋਈ ਐਸਾ ਸੌਦਾ ਨਹੀਂ ਹੈ ਉਥੇ, ਉਹ ਕਹਿੰਦਾ ਹੈ ਤੁਸੀਂ ਮੇਰੇ ਕੋਲ ਇਹੋ ਜਿਹਾ ਸਵਾਲ ਨਾ ਕਰਿਆ ਕਰੋ, ਬੇਸ਼ੱਕ ਨਾ ਆਓ ਮੈਂ ਕੋਈ ਵਪਾਰ ਨਹੀਂ ਕਰਨ ਆਇਆ ਜੋ ਕਿ ਤੁਹਾਡੇ ਕੋਲ ਸਵਾਲ ਕਰਾਂ, ਮੈਨੂੰ ਟਕੇ ਦਿਉ, ਮੈਨੂੰ ਕੱਪੜੇ ਦਿਉ, ਮੈਂ ਭੁੱਖਾ ਮਰਦਾ

ਹਾਂ।

ਜਿਸ ਸਾਹਿਬ ਦੀ ਮੈਂ ਇਬਾਦਤ ਕਰਾਂ, ਜਿਸ ਨੇ ਪੈਦਾ ਕੀਤਾ ਹੈ, ਉਹ ਆਪੇ ਹੀ ਦੇਵੇਗਾ। ਜੇ ਸਖੀਆਂ ਬਣ ਕੇ ਆਉਣਾ ਹੈ ਤਾਂ ਆਪਾਂ ਸਾਰੇ ਗੁਰੂ ਕੇ ਬਚਨ 'ਤੇ ਅਮਲ ਕਰੀਏ, ਨਾ ਕਿ ਕਿਸੇ ਨੂੰ ਧਾਗਾ ਸੂਤੇ ਦਾ ਇਥੇ ਸਵਾਲ ਪਾਇਆ ਕਿਸੇ ਦਾ ਪੂਰਾ ਹੋਇਆ ਮੈਂ ਮੰਨਿਆ ਹੋਵੇ।

ਮੈਂ ਜਾਣਦਾ ਵੀ ਨਹੀਂ, ਇਹ ਤਾਂ ਆਪਣਾ ਵਹਿਮ ਹੈ, ਇਕ ਧਾਗੇ ਨਾਲ ਰੋਗ ਹਟ ਜਾਂਦਾ ਹੈ, ਦੋ ਗਜ਼ ਦੀ ਚੁੰਨੀ ਲਈ ਹੈ ਦਵਾਲੇ, ਦਸ ਗਜ਼ ਦੀ ਦਸਤਾਰ ਬੰਨ੍ਹੀ ਹੋਈ ਹੈ.....ਧਾਗੇ 'ਤੇ ਬੱਸ ਆਪਣਾ ਵਿਸ਼ਵਾਸ ਹੈ, ਜੇ ਇਹੀ ਵਿਸ਼ਵਾਸ ਗੁਰੂ 'ਤੇ ਕਰ ਲਵੇ, ਸਭ ਕੁਝ ਮਿਲ ਜਾਂਦਾ ਹੈ। ਅਸੀਂ ਵਿਸ਼ਵਾਸ ਹੀ ਤੁੱਛ ਚੀਜ਼ਾਂ 'ਤੇ ਲਾਇਆ ਹੋਇਆ ਹੈ। ਵਿਸ਼ਵਾਸ ਨੂੰ ਹੀ ਮਲੀਨ ਕਰੀ ਬੈਠੇ ਹਾਂ। ਇਹ ਹੈ.....ਮਾਤਾ ਜੀ ਦੀ ਗੋਦੀ 'ਚ ਆਇਆ ਸਿੱਖ ਇਸ ਬਾਣੀ 'ਚੋਂ ਪੈਦਾ ਹੋਇਆ, ਸਿੱਖ ਦੀ ਇਹ ਮੱਤ ਹੈ।

ਜਿਸ ਨੂੰ ਇਸ ਮਾਂ ਦੀ ਸੱਜਣੋਂ ਗੋਦੀ ਮਿਲਦੀ ਹੈ, ਉਹ ਸਿੱਖ ਦੁਨੀਆਂ 'ਤੇ ਕਦੇ ਨਹੀਂ ਰੋਂਦਾ, ਭਾਵੇਂ ਕਿੰਨਾ ਤੂਫ਼ਾਨ ਵਗ ਰਿਹਾ ਹੋਵੇ, ਕਲਯੁਗ ਦਾ ਬੜਾ ਜ਼ੋਰ ਹੈ।

ਇਕ ਦੂਜੇ ਸਿੱਖ ਵੀਰ.....ਵੀਰ ਨੂੰ, ਵੀਰ ਨਹੀਂ ਦੇਖ ਕੇ ਰਾਜ਼ੀ। ਗੁਰਦੁਆਰਾ ਲੈ ਲੈਂਦੇ ਹਾਂ, ਜੇ ਉਹਨਾਂ ਦੀ ਰਹਿਤ ਦੇਖੀਏ ਤਾਂ ਕਿਸੇ ਦੀ ਵੀ ਨਹੀਂ ਮਿਲਦੀ ਸਿੱਖੀ ਨਾਲ। ਸਭ ਮੇਰੇ ਵਰਗੇ ਗਪੌੜ ਸੰਖ ਹੀ ਨਿਕਲਣਗੇ ਤੇ ਸਿੱਖ ਘੱਟ ਹਨ, ਗੱਲੀਂ-ਬਾਤੀਂ ਲੜੀ ਜਾਂਦੇ ਨੇ, ਵੀਰਾਂ ਨਾਲ ਵੀਰ।

ਜੇ ਗੁਰਬਾਣੀ ਨਾਲ, ਟਕਸਾਲ 'ਚ ਲਿਆਈਏ ਤਾਂ ਆਪਣੇ ਆਪ ਨੂੰ ਦੇਖੀਏ ਤਾਂ ਸਿੱਖੀ ਦਾ ਮੇਰੇ 'ਚ ਕੱਖ ਵੀ ਨਹੀਂ ਕੁਝ.....ਜੇ ਆ ਗਿਆ ਤਾਂ ਤਰਕਸ਼ੀਲ ਹੈ, ਪਰ ਜੇ ਗੁਰ ਕਾ ਸ਼ਬਦ ਆ ਗਿਆ ਹਿਰਦੇ 'ਚ ਫਿਰ ਉਹਦਾ ਝਗੜਾ ਮੁੱਕ ਗਿਆ।

ਭਾਵੇਂ ਦੁਨੀਆਂ ਦਾ ਕਿੰਨਾ ਰੌਲਾ ਹੋਵੇ, ਉਹਦੇ ਵਾਸਤੇ ਕੋਈ ਤਪਸ਼ ਨਹੀਂ ਹੈ, ਸ਼ੇਰਾਂ ਦੀ ਕੌਮ ਹੈ, ਸ਼ੇਰ ਤਾਂ ਹਜ਼ਾਰ ਬੰਦੇ ਦੀ ਤੰਦ-ਤੰਦ ਕੱਟ ਦਿੰਦਾ ਹੈ। ਸ਼ੇਰ ਨੂੰ ਆਂਚ ਨਹੀਂ ਆਉਂਦੀ ਤੇ ਸਿੱਖ ਕੌਮ ਕਿਥੋਂ ਖ਼ਤਰੇ ਵਿਚ ਹੈ। ਤੇਰੀ ਕੁਰਸੀ ਖ਼ਤਰੇ ਵਿਚ ਹੋਣੀ ਹੈ। ਤੈਨੂੰ ਪ੍ਰਧਾਨ ਨਹੀਂ ਕਿਸੇ ਗੁਰਦੁਆਰੇ ਦਾ ਬਣਾਇਆ ਹੋਣਾ ਤਾਂ ਸਿੱਖਾਂ ਨੂੰ ਖ਼ਤਰੇ 'ਚ ਕਹਿੰਦਾ ਹੈਂ। ਇਹ ਲੜਦੇ ਨੇ ਪ੍ਰਧਾਨਗੀਆਂ ਤੇ ਸੈਕਟਰੀਪੁਣੇ ਲਈ.....।

**ਸਿੱਖੀ ਤਾਂ ਗੁਰੂ ਨਾਨਕ ਦੀ ਦਾਤ ਹੈ, ਕੋਈ ਲੈ ਲਉ...ਆਪਣੀ ਜ਼ਮੀਰ ਦੇ ਕੇ ਮਿਲਦੀ ਹੈ...ਕਿਤੇ ਟਕੇ ਨੂੰ ਨਹੀਂ ਮਿਲਦੀ...ਕਿਸੇ ਜ਼ਾਤ ਨੂੰ ਨਹੀਂ ਮਿਲਦੀ। ਕੋਈ ਜ਼ਮੀਰ ਪੇਸ਼ ਕਰੋ, ਸਿੱਖੀ ਮਿਲ ਜਾਂਦੀ ਹੈ।**

ਹਜ਼ੂਰ ਦਾ ਕਥਨ ਹੈ :

**ਇਹੁ ਤਨੁ ਵੇਚੀ ਬੈ ਕਰੀ ਜੇ ਕੋ ਲਏ ਵਿਕਾਇ॥**

*(ਅੰਗ ੭੩੦)*

ਲੈਣ ਵਾਲਾ ਹੋਵੇ। ਲੈਣ ਵਾਲਾ ਵਿਕਿਆ ਤਾਂ ਹੈ। ਕੋਈ ਕਿਸੇ ਵਿਸ਼ੇ 'ਤੇ ਵਿਕਿਆ ਹੈ, ਕੋਈ ਕਿਸੇ 'ਤੇ ਵਿਕਿਆ ਹੈ। ਹੁਣ ਜਿਹੜਾ ਮੇਰੇ ਮਨ ਨੂੰ ਲੈ ਕੇ ਅਕਾਲ ਪੁਰਖ.....ਜਿਹਦੀ ਅੰਸ਼ ਹੈ, ਉਹਦੇ ਨਾਲ ਜੋੜ ਦੇਵੇ, ਉਹ ਤਾਂ ਗੁਰਦੇਵ ਹੀ ਹੈ। ਉਸ ਦੇ ਦਰਬਾਰ 'ਤੇ ਆਉਣ ਵਾਲਾ ਇਕ ਸਾਧੂ ਆਦਮ ਸਖੀ ਬੈਠਾ ਹੈ, ਜੋ ਅਸੀਂ ਆਉਣ ਵਾਲੇ ਹਾਂ। ਸਾਰੇ ਸੁੰਦਰ ਬਣ ਜਾਵਾਂਗੇ, ਐਸਾ ਜਿਹੜਾ ਪ੍ਰਯੋਜਨ ਸਾਧ ਸੰਗਤ ਜੀ ਹੈ ਕਿ ਕਿਤੇ ਕੋਈ ਦਾਅਵਾ ਨਹੀਂ, ਜਿਰਾਹ ਨਹੀਂ। ਵਿਚਾਰ ਕਰ ਲੌ ਬਈ ਸਾਰਿਆਂ ਨੇ ਕਦਮ ਕਿਸ ਲਈ ਧਰਿਆ ? ਗੁਰੂ ਨਾਨਕ ਦੇਵ ਜੀ ਦੀ ਥਿਊਰੀ ਨੂੰ ਆਪਣੀਆਂ ਸੰਗਤਾਂ ਵਿਚ ਦੱਸਿਆ।

ਫਿਰ ਕੋਈ ਇਥੇ ਭਾਵੇਂ ਕਿਸੇ ਨੇ ਕੱਢ ਹੀ ਦਿੱਤਾ ਹੋਵੇ.....ਮੈਂ ਇਸ ਗੱਲ ਦਾ ਵੀ ਦਾਅਵਾ ਨਹੀਂ ਬੰਨ੍ਹਦਾ। ਮਗਰ ਇਥੋਂ ਕੋਈ

ਹੁਕਮ ਨਹੀਂ, ਕੋਈ ਇਸ਼ਤਿਹਾਰ ਕੱਢੋ ਜਾਂ ਪੱਤ੍ਰਿਕਾ ਦਿਉ, ਬਈ ਸਾਡੇ ਸੰਤ ਆਏ ਹਨ। ਮੈਂ ਸੰਤ ਪਦਵੀ ਨੂੰ ਜਾਣਦਾ ਹੀ ਨਹੀਂ ਕਿ ਕੀ ਹੁੰਦੀ ਹੈ। ਇਕ ਸੰਤ ਦੇ ਦੀਦਾਰ ਹੋਏ ਨੇ, ਉਹਨਾਂ ਦੇ ਵਿਦਿਆਰਥੀ ਹੋਣ ਕਰਕੇ ਦੁਨੀਆਂ ਮੈਨੂੰ ਸੰਤ ਕਹਿਣ ਲੱਗ ਗਈ।

**ਸੰਤ ਹਿਰਦੇ ਦੀ ਸ਼ਾਤ ਦਾ ਨਾਂ ਹੈ।** ਉਹ ਤਾਂ ਅਸੀਂ ਢੂੰਡਦੇ ਫਿਰਦੇ ਹਾਂ। ਭਰੀ ਪਈ ਹੈ ਸਾਰੀ ਬਾਣੀ, ਸੰਤਗਿਰੀ ਦੀ ਇਹਦੇ ਵੱਲ ਤਾਂ ਤਵੱਜੋ ਹੀ ਨਹੀਂ। ਉਂਝ ਪਾਠ ਕਰਨ ਵਾਲੇ ਬਥੇਰੇ ਹੋਣਗੇ.....ਮੈਂ ਚੌਥੇ ਦਿਨ ਪਾਠ ਦਾ ਭੋਗ ਪਾ ਦਿੰਦਾ ਹਾਂ.....ਅੱਖਰ ਗਿਣਨ ਵਾਲੇ ਤਾਂ ਮੇਰੇ ਵਰਗੇ ਬਥੇਰੇ ਲੱਭ ਜਾਣਗੇ।

ਪਾਠ ਤਾਂ ਸੱਜਣੋ! ਕੀਤਾ ਹੋਇਆ ਹੀ ਆਪਣੇ ਨਾਲ ਨਿਭਦਾ ਹੈ। ਝਗੜਾ ਮੁੱਕ ਜਾਂਦਾ ਉਹਦਾ:

**ਹਮਰਾ ਝਗਰਾ ਰਹਾ ਨ ਕੋਊ॥**
**ਪੰਡਿਤ ਮੁਲਾਂ ਛਾਡੇ ਦੋਊ॥** *(ਅੰਗ ੧੧੫੮)*

ਇਸ ਝਗੜੇ ਨੂੰ ਮੁਕਾਉਣ ਵਾਸਤੇ ਸੱਜਣੋ! ਗੁਰਬਾਣੀ ਦਾ ਲੜ ਫੜੀਏ। ਜੋ ਕੁਝ ਮੈਨੂੰ ਇਥੋਂ..... ਤੁੱਛ ਬੁੱਧੀ ਦੇ ਵਿਚ.....ਥੋੜ੍ਹੇ ਸਮੇਂ ਵਿਚ। ਬੁੱਧ ਤੋਂ ਹੀਣ ਨੂੰ ਅਵਸਥਾ ਮਿਲੀ ਹੈ, ਪਰਿਵਾਰ ਵਿਚ ਰਹਿੰਦੇ ਹੋਏ, ਗ੍ਰਿਹਿਸਤ ਦੀ ਡਿਊਟੀ ਦਿੰਦਿਆਂ ਹੋਇਆਂ। ਉਹ ਸਾਰਿਆਂ ਨੂੰ ਗੁਰੂ ਨਾਨਕ ਦੇਵੇ। ਮੈਂ ਕਿਸੇ ਪਾਰਟੀ ਦਾ ਵਿਰੋਧੀ ਨਹੀਂ, ਮਗਰ ਸਿਆਸਤ ਵਿਚ ਮੈਂ ਕਿਸੇ ਦਾ ਮਿੱਤ ਨਹੀਂ, ਨਾ ਕਾਂਗਰਸ ਦਾ, ਨਾ ਅਕਾਲੀਆਂ ਦਾ, ਨਾ ਜਨਸੰਘੀਆਂ ਦਾ। ਰਾਜ-ਪ੍ਰਬੰਧ 'ਚ ਖੜਨ ਵਾਲੇ ਕਿਸੇ ਸਿੱਖ ਦਾ ਵੀ ਮੈਂ ਸੰਗੀ ਨਹੀਂ। ਸਾਰੇ ਝਗੜੇ ਆਪਣੇ ਅਹੁਦਿਆਂ 'ਤੇ ਆਉਂਦੇ ਹਨ। ਗੁਰੂ ਨਾਨਕ ਦੇ ਦਰ 'ਤੇ ਕੋਈ ਝਗੜਾ ਨਹੀਂ।

ਅੱਜ ਤਕ ਨਾ ਸਿੱਖੀ ਕਿਸੇ ਵੋਟ ਨਾਲ ਮਿਲੀ ਹੈ, ਨਾ ਮਿਲਣੀ ਹੈ। ਮਾਸਟਰ ਕਦੇ ਵੋਟਾਂ ਨਾਲ ਨਹੀਂ ਬਣਦਾ, ਸਿੱਖ ਕਦੇ ਵੋਟਾਂ

ਨਾਲ ਨਹੀਂ ਬਣਦਾ, ਇਹ ਤਾਂ ਗੁਰੂ ਦੀ ਪ੍ਰਸੰਨਤਾ ਨਾਲ ਬਣੇਗਾ ਤੇ ਮਾਸਟਰ ਤਾਲੀਮ ਨਾਲ ਬਣੇਗਾ, ਵੋਟਾਂ ਨਾਲ ਨਹੀਂ। ਸਾਧੂ ਦੀ ਰੱਬੀ ਤਾਲੀਮ ਨਾਲ ਸਿੱਖ ਬਣੇਗਾ। ਸਿੱਖ ਵੋਟਾਂ ਨਾਲ ਨਹੀਂ ਬਣਦਾ, ਕਿ ਬਹੁਤੇ ਹੋ ਜਾਣ। ਇਥੇ ਰਾਜਸੀ ਸੁਆਲ ਨਹੀਂ ਬਈ ਮਜਾਰਟੀ ਬਣਾਉ, ਰਾਜ ਖੋਹੀਏ, ਕਿਸੇ ਨੇ ਗੁਰਦੁਆਰੇ ਆ ਮੱਲੇ ਬਈ ਇਥੇ ਬੜੀ ਪੈਦਾਇਸ਼ ਹੈ। ਜੇ ਆਹ ਗੁਰਦੁਆਰਾ ਖੋਹ ਲਈਏ, ਬੜਾ ਸੋਹਣਾ ਪਾਇਆ ਹੈ। ਉਸ ਦੇ ਲਈ ਦਲੀਲ ਹੀ ਇਹੋ ਜਿਹੀ ਦੇਣੀ, ਕਿ ਖੋਹ ਲਈਏ।

ਹੁਣ ਲੱਖਾਂ ਸੰਗਤਾਂ ਬੈਠੀਆਂ ਹਨ, ਇਹ ਕੀਹਦਾ ਹੈ ? ਜੇ ਇਹਨੂੰ ਖੋਹ ਲਉਗੇ ਤਾਂ ਇਹ ਕੇਲੇ ਦੀ ਪਤਣ ਹੈ, ਇਹਨਾਂ ਵਿਚੋਂ ਕੁਝ ਵੀ ਨਹੀਂ ਨਿਕਲਣਾ। ਇਹ ਕਿਸੇ ਦਾ ਨਹੀਂ ਹੈ, ਨਾ ਇਥੇ ਕੋਈ ਸੈਕ੍ਰਟਰੀ ਹੈ, ਨਾ ਇਥੇ ਕੋਈ ਜੱਥੇਦਾਰ ਹੈ। ਆਪਣੀ-ਆਪਣੀ ਡਿਊਟੀ ਵਾਸਤੇ ਸਾਰੇ ਹੀ ਹਨ। ਪਰ ਝਗੜੇ ਨਾਲ ਜਾਂ ਵੋਟ ਨਾਲ ਕੋਈ ਨਹੀਂ ਬਣਿਆ। ਮੈਨੂੰ ਇਥੇ ਉਨਾਹਟ ਸਾਲ ਹੋ ਗਏ, ਸਿੱਖੀ ਵਿਚ ਦਾਖ਼ਲ ਹੋਏ ਨੂੰ, ਜਿਥੇ ਗੁਰੂ ਕਿਆਂ ਨੇ ਬਿਠਾਇਆ, ਕਿਤੇ ਵੀ ਵੋਟ ਨਹੀਂ ਪਾਈ। ਵੀਹ ਸਾਲ ਗੁਰੂ ਕਾ ਸ਼ਬਦ ਗ੍ਰਹਿਸਤ ਵਿਚ ਪਾਲਿਆ, ਸੰਤਾਲੀ ਤਾਈਂ.....

ਸਤਾਈ 'ਚ ਮੈਂ ਦਾਖ਼ਲ ਹੋਇਆ, ਸੰਤਾਲੀ ਤੋਂ ਤੁਹਾਡੇ ਚਰਨਾਂ 'ਚ ਬੈਠਾ ਹਾਂ, ਮੈਂ ਗ੍ਰਹਿਸਤ ਛੱਡਿਆ, ਨਾ ਮੁੜ ਕੇ ਡਿਊਟੀ ਦਿੱਤੀ ਹੈ। ਜੋ ਮਹਾਂਪੁਰਖਾਂ ਨੇ ਬਚਨ ਦਿੱਤਾ, ਉਹਨੂੰ ਕੋਸ਼ਿਸ਼ ਕੀਤੀ ਹੈ ਪਾਲਣ ਦੀ। ਪਾਲਿਆ ਜਾਵੇ ਤਾਂ ਇਹਨੂੰ ਕਿਤੇ ਵੀ ਤਪਸ਼ ਨਹੀਂ, ਕਿਸੇ ਦੇਸ਼ 'ਚ ਚਲਾ ਜਾਏ, ਕਿਸੇ ਇਲਾਕੇ 'ਚ ਚਲਾ ਜਾਏ, **ਗ੍ਰਹਿਸਤੀ ਗੁਸੇ ਦਾ ਨਾਂ ਹੈ।** ਜੇ ਗ੍ਰਹਿਸਤ ਦੀ ਡਿਊਟੀ ਮੰਨਦੇ ਹੋ ਤਾਂ ਦਸ ਗੁਰੂ ਸਾਹਿਬਾਨ ਇਸ ਨੂੰ ਸਫਲਤਾ ਦੇ ਗਏ ਹਨ। ਉਹਨਾਂ ਅਸੂਲਾਂ ਨਾਲ ਗ੍ਰਹਿਸਤ ਨੂੰ ਕਮਾ ਲੈ।

ਉਹ ਜੋਗ ਬਖ਼ਸ਼ਣ ਵਾਲੇ ਹੋਏ ਹਨ।

ਜੋਗ ਪ੍ਰਾਪਤੀ ਵਾਲੇ ਨਹੀਂ ਬਈ ਸਾਨੂੰ ਸਿੱਖੀ ਮਿਲੇ।

ਸਿੱਖੀ ਦਾਨ ਦੇਣ ਵਾਲੇ ਹੋਏ ਹਨ। ਨਾਲੇ ਗ੍ਰਹਿਸਤ ਨੂੰ ਸਫਲਤਾ ਦਿੱਤੀ ਹੈ। **ਮਹਾਂਪੁਰਸ਼ ਭੋਗੀ ਨਹੀਂ ਹੁੰਦਾ।** ਰੱਬੀ ਰਸ ਨੂੰ ਪ੍ਰਾਪਤ ਕਰਦਾ, ਤੂੰ ਵੀ ਕਿਸੇ ਦਾ ਪੁੱਤਰ ਸੀ, ਕੇਵਲ ਇਸ ਰਸ ਨੂੰ ਔਲਾਦ ਦੀ ਖ਼ਾਤਰ ਵਰਤਣਾ, ਉਹ ਸਿੱਖ ਹੈ। ਧਰਮ ਸੁਪਤਨੀ ਦੇ।

ਸਿੱਖੀ ਮਿਲੀ ਉਹਨੂੰ, ਭਾਵੇਂ ਵਾਹਿਗੁਰੂ ਨਹੀਂ ਕਹਿਣਾ ਆਉਂਦਾ, **ਪਰ ਅਸੂਲ ਹੈ ਕਿ ਪਰਾਏ ਦਮੜੇ ਨੂੰ, ਪਰਾਏ ਚਮੜੇ ਨੂੰ ਨਿਗਾਹ ਭਰ ਕੇ ਵੀ ਨਹੀਂ ਦੇਖਣਾ, ਸਿੱਖੀ ਮਿਲ ਗਈ...ਝਗੜਾ ਹੀ ਇਥੋਂ ਪੈਂਦੈ...ਗੁਰਬਾਣੀ ਨੇ ਸੁਮੱਤ ਦਿੱਤੀ ਹੈ। ਸਾਨੂੰ ! ਜੇ ਗੁਰੂ ਮੇਹਰ ਕਰੇ, ਸਾਨੂੰ ਉੱਤਮ ਸਿੱਖ ਦੀ ਸੰਗਤ ਬਖ਼ਸ਼ ਦੇਣ।**

ਇਹ ਪੁੰਨਿਆ ਦਾ ਦਿਹਾੜਾ ਹੈ, ਦਿਹਾੜੇ ਸਾਰੇ ਹੀ ਆਉਂਦੇ ਹਨ। ਸਾਡੇ ਉੱਤਮ ਭਾਗ ਹਨ, ਬਜ਼ੁਰਗਾਂ ਨੇ ਸਾਨੂੰ ਇਹ ਤਿਉਹਾਰ ਬਣਾ ਕੇ ਦਿੱਤੇ ਹਨ ਬਈ ਇਹ ਲਾਲਚ ਵਿਚ ਹੀ ਸਹੀ। ਆਪਣੀ ਕਾਇਆਂ ਤੋਂ ਵੀ ਨਿਰਬਲ ਹੋ ਕੇ ਕੋਈ ਚੰਗਾ ਖਾਣਾ ਵੀ ਨਹੀਂ ਖਾਂਦੇ.....ਉਹ ਤਿਉਹਾਰਾਂ ਦੇ ਵਿਚ ਸੋਹਣਾ ਤਿਸ਼ਮਈ ਕਰਕੇ..... ਕੜਾਹ ਪ੍ਰਸ਼ਾਦ ਕਰਕੇ ਮਨਾ ਲੈਂਦੇ ਹਨ, ਉਸ ਨੇ ਇਹ ਗੁਰਪੁਰਬ ਵੀ ਬਾਬਾ ਜੀ ਦੀ ਯਾਦ ਵਾਸਤੇ ਰੱਖੇ ਹਨ ਕਿ ਕਿਸੇ ਤਰ੍ਹਾਂ ਇਹਨਾਂ ਦੀ ਲਗਨ ਲੱਗ ਜਾਏ। **ਉਹ ਤਾਂ ਸਾਰੇ ਹੀ ਵਿਆਪੀ ਹੈ, ਹਰ ਰੋਜ਼ ਨਿਵਾਸੀ ਹੈ, ਕਿਸੇ ਦੇਸ਼ 'ਚ ਚਲਾ ਜਾਏ, ਅਜੇ ਤਕ ਉਸ ਦੀ ਖੋਜ ਨਹੀਂ ਮਿਲੀ। ਬਾਹਰ ਜਾਣ ਤੋਂ ਥੱਕ ਜਾਂਦਾ ਹੈ, ਜੇ ਪ੍ਰਾਣੀ ਨੂੰ ਗੁਰਬਾਣੀ ਮਿਲ ਜਾਏ। ਹੁਕਮ ਨਾਲ ਭਾਵੇਂ ਦੌਰਾ ਸਾਡੇ ਗੁਰਦੇਵ ਨੇ ਵੀ ਕੀਤਾ ਹੈ...ਸਿੱਖ ਵੀ ਕਰਦੇ ਹਨ ਝਗੜਾ ਮੁਕਾਉਣ ਵਾਸਤੇ, ਗੁਰਬਾਣੀ ਸਮਰੱਥ ਹੈ।**

ਹੁਣ ਪੜ੍ਹਦੇ ਅਸੀਂ ਵੀ ਗੁਰਬਾਣੀ ਨੂੰ ਟਕਿਆਂ ਵਾਸਤੇ ਹੀ ਹਾਂ। ਕੈਨੇਡਾ ਚਲੇ ਜਾਈਏ, ਅਮਰੀਕਾ ਵਿਚ ਚੱਲੀਏ, ਉਥੇ ਪਾਠ

ਦੇ ਹੀ ਕਿੰਨੇ ਪੈਸੇ ਬਣ ਜਾਂਦੇ ਹਨ।

ਅਸੀਂ ਪਰਮਾਰਥ ਨੂੰ ਵਿਹਾਰ ਬਣਾ ਲਿਆ ਹੈ। ਕਿਸੇ ਦਾ ਅੱਖਰ ਹੀ ਨਹੀਂ ਕਹਿੰਦੇ ਕਿ ਇਹੋ ਜਿਹੇ ਸੰਸਕਾਰ ਆਪਾਂ ਵਿਚ ਵੀ ਆ ਜਾਵਾਂਗੇ। 'ਪ੍ਰਮਾਣ ਦੇਣ ਵਾਸਤੇ ਆਪਣੇ ਮਨ ਨੂੰ ਤਕੜਾ ਕੀਤਾ ਹੈ'। ਕਹਿੰਦੇ ਹਨ ਭਾਈ ਸਾਹਿਬ ਤੁਸੀਂ ਅਖੰਡ ਪਾਠ ਤਾਂ ਤੋਰ ਲਿਆ, ਤੁਸੀਂ ਆਸਾ ਦੀ ਵਾਰ ਤਾਂ ਲਾਉਂਦੇ ਨਹੀਂ। ਆਖਿਆ ਇਹ ਤਾਂ ਵਿਚ ਕੀਤੀ ਨਹੀਂ ਹੈ।

ਅਸੀਂ ਅਖੰਡ ਪਾਠ ਇਕੱਲਾ ਕਰਨਾ ਹੈ.....ਦੇਗ ਵੀ ਤੁਹਾਡਾ ਆਦਮੀ ਕਰੂ, ਜੇ ਸਾਨੂੰ ਕਹਿੰਦੇ ਹੋ ਤਾਂ ਪੈਸੇ ਹੋਰ ਦਿਉ।

ਇਹ ਸਿੱਖੀ ਦੇ ਵਿਚਾਰ ਹਨ ?

ਇਹ ਤਾਂ ਵਪਾਰ ਤੋਰ ਲਿਆ ਕਿ ਅਸੀਂ ਤਾਂ ਏਨਾ ਹੀ ਕੰਮ ਕਰਨਾ ਹੈ।

ਇਹੋ ਜਿਹਾ ਇਕ ਕਮਲਾ ਨੌਕਰ ਸੀ ਕਿਸੇ ਦਾ। ਨੌਕਰ ਨੂੰ ਕਿਹਾ ਮਾਲਕ ਨੇ ਬਈ ਘੋੜੇ ਨੂੰ ਪਾਣੀ ਪਿਲਾ ਕੇ ਲਿਆ ਅਤੇ ਨਾਲੇ ਨੁਹਾ ਕੇ ਲਿਆ। ਨੌਕਰ ਨੇ ਆਖਿਆ ਕਿ ਮੈਂ ਤਾਂ ਇਕ ਹੀ ਕੰਮ ਕਰੂੰਗਾ ਜਾਂ ਨੁਹਾਊਂਗਾ ਜਾਂ ਪਾਣੀ ਪਿਆਊਂਗਾ।

ਮਾਲਕ ਨੇ ਆਖਿਆ ਕਿ ਚੱਲ ਨੁਹਾ ਲਿਆ।

ਸੋਚਿਆ ਜੇ ਪਾਣੀ ਦੇ ਟੋਭੇ ਵਿਚ ਜਾ ਕੇ ਨੁਹਾਊਗਾ ਤਾਂ ਉਥੇ ਪਾਣੀ ਆਪੇ ਹੀ ਪੀ ਲਊਗਾ।

ਤੇ ਨੌਕਰ ਨੇ ਪਹਿਲਾਂ ਹੀ ਮੂੰਹ ਬੰਨ੍ਹ ਲਿਆ।

ਮਾਲਕ ਨੇ ਪੁੱਛਿਆ ਕਿ ਨੁਹਾ ਲਿਆਂਦਾ ਘੋੜੇ ਨੂੰ ?

'ਹਾਂ।'

'ਪਾਣੀ ਤਾਂ ਉਹਨੇ ਆਪੇ ਹੀ ਪੀ ਲਿਆ ਹੋਣੈਂ ?'

ਨੌਕਰ ਨੇ ਆਖਿਆ, 'ਮੈਂ ਪਹਿਲਾਂ ਹੀ ਮੂੰਹ ਬੰਨ੍ਹ ਲਿਆ ਸੀ। ਪਾਣੀ ਕਿਵੇਂ ਪੀ ਲਊਗਾ।'

ਸਾਡੀ ਤਾਂ ਸਿੱਖੀ ਇਉਂ ਤੁਰੀ ਹੋਈ ਹੈ। ਮੈਂ ਦੇਗ ਤਾਂ ਨਹੀਂ

ਕਰਨੀ, ਮੈਂ ਤਾਂ ਪਾਠ ਹੀ ਕਰਨਾ ਹੈ ਇਕੱਲਾ। ਮੈਂ ਜਿਹੜੇ ਪੰਦਰਾਂ ਪੌਂਡ ਲੈਣੇ ਨੇ, ਉਹ ਪਾਠ ਦੇ ਹੀ ਲੈਣੇ ਨੇ।

ਦੱਸੋ ਹੁਣ ਤੁਹਾਨੂੰ ਗੁਰਬਾਣੀ ਨਾਲ ਪਿਆਰ ਕਿਥੋਂ ਹੋਵੇਗਾ ? ਜੇ ਗੁਰਦੇਵ ਸਾਡੇ ਕੋਲੋਂ ਮੁੱਲ ਮੰਗਦਾ ਤਾਂ ਸਿੱਖੀ ਕਿਵੇਂ ਮਿਲਦੀ ?

ਇਸ ਵਿਦਿਆ ਦਾ ਸੱਜਣੋ! ਕੋਈ ਮੁੱਲ ਨਹੀਂ। **ਬ੍ਰਹਮ ਵਿਦਿਆ ਸੱਜਣੋ, ਕਦੇ ਮੁੱਲ ਨਹੀਂ ਮਿਲਦੀ। ਕੇਵਲ ਪਿਆਰ... ਸ਼ਰਧਾ ਦੀ ਦਾਤ ਹੈ।**

ਤੈਥੋਂ ਕੁਝ ਵੀ ਲੁਕਵਾਂ ਨਹੀਂ ਹੈ, ਤੇਰਾ ਹੀ ਹੈ, ਪਰ ਤੂੰ ਆਪ ਹੀ ਭਾੜੇ-ਤਾੜੇ ਲਾਈ ਬੈਠਾ ਹੈਂ। ਬਈ ਏਨੇ ਨਾਲ, ਭਾਵ ਏਨਾ ਪਾਠ ਕਰਨ 'ਤੇ ਆਹ ਮਿਲ ਜਾਂਦਾ ਹੈ। ਏਨਾ ਕਰਨ 'ਤੇ ਪੁੱਤਰ ਮਿਲ ਜਾਂਦਾ ਹੈ। ਇਹ ਸਾਰੇ ਹੀ ਰਾਜੇ ਮਹਾਰਾਜੇ ਭੁੱਲਦੇ ਰਹੇ ਹਨ, ਏਨੇ ਯੱਗ ਕਰਨ 'ਤੇ ਇੰਦਰ ਦਾ ਰਾਜ ਮਿਲ ਜਾਵੇਗਾ।

ਉਥੇ ਬਾਬਾ ਜੀ ਨੇ ਉਹਨੂੰ ਵੀ ਭੁੱਲ ਹੀ ਦੱਸਿਆ ਹੈ:

**ਕਿਉ ਪਇਆਲ ਜਾਇ ਕਿਉ ਛਲੀਐ**
**ਜੇ ਬਲਿ ਰੂਪ ਪਛਾਨੈ।** *(ਅੰਗ ੧੩੪੪)*

ਜੇ ਆਪਣੇ ਰੂਪ ਨੂੰ ਪਛਾਣੇਂ ਤਾਂ ਉਹੋ ਜਿਹੀ ਸ਼ਰਤ ਹੀ ਕਿਉਂ ਲਾਉਂਦਾ, ਬਈ ਇੰਦਰ ਦੀ ਪਦਵੀ ਲੈਣੀ ਹੈ। ਮੰਗਣ ਵਾਲੇ ਨੂੰ ਬਾਬਾ ਜੀ ਇਥੇ ਹਟਾ ਗਏ ਕਿ ਉਹੋ ਹੀ ਗੁਰਸਿੱਖ:

**ਜੋ ਮਾਗੈ ਸੋ ਭੂਖਾ ਰਹੈ॥**
**ਇਸੁ ਸੰਗਿ ਰਾਚੈ ਸੁ ਕਛੂ ਨ ਲਹੈ॥**
**ਇਸਹਿ ਤਿਆਗਿ ਸਤਸੰਗਤਿ ਕਰੈ॥**

*(ਅੰਗ ੮੯੨)*

ਮੰਗਣ ਵਾਲਾ ਭੁੱਖਾ ਰਹਿੰਦਾ ਹੈ। ਰਾਜਾ ਬਲ ਨੇ ਮੰਗਿਆ ਸਵਰਗ ਦਾ ਰਾਜ, ਪਾਤਾਲ ਦਾ ਦਿੱਤਾ।

ਗੋਰਖ ਨਾਥ ਨੇ ਵੀ ਇਹੋ ਮੰਗਿਆ, ਨਾਲੇ ਤਪੀ ਸੀ, ਇਹ ਮੰਨ ਲਿਆ, ਉਹਦੇ ਵਿਚ ਭਗਤੀ ਸੀ, ਭਗਵਾਨ ਨੂੰ ਬੰਨ੍ਹ ਲਿਆ।

ਉਹ ਅੱਗੇ ਭਾਵਨਾ ਦੀ ਗੱਲ ਹੈ, ਭਾਵਨਾ ਕਰਕੇ ਉਹਦੇ ਦਰ 'ਤੇ ਬੱਝਾ ਖੜਾ ਹੈ।

ਵਾਸ਼ਨਾ ਦਾ ਬੱਧਾ ਹੋਇਆ, ਏਨੀ ਖੇਚਲ ਵਿਚ ਪਿਆ ਕਿ ਪਾਤਾਲ ਵਿਚ ਗਿਆ।

ਨਹੀਂ, ਸਾਰੇ ਨਿਰੰਕਾਰ ਹੈ।

ਇਹ ਅਵਸਥਾ ਗੁਰਬਾਣੀ 'ਚੋਂ, ਸੱਜਣੋ, ਮਿਲਦੀ ਹੈ।

ਗੁਰਬਾਣੀ ਦੇ ਉਧਾਰ ਦੇ ਉੱਤੇ ਮਹਾਂਪੁਰਖਾਂ ਨੇ ਬੜੀ ਦਾਤ ਦਿੱਤੀ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਮਰਿਆਦਾ ਤੋਰੀ।

ਬਾਬਾ ਜੀ ਨੇ ਆ ਕੇ ਪ੍ਰਗਟ ਕੀਤੀ, ਤੋਰੀ ਆਪਣੀ ਕੋਈ ਨਹੀਂ। ਨਾ ਗੁਰੂ ਗ੍ਰੰਥ ਸਾਹਿਬ ਦੇ ਪੂਜਣ ਦੀ, ਨਾ ਕਿਸੇ ਪਾਠ-ਪੂਜਾ ਦੀ, ਜਿਸ ਤਰ੍ਹਾਂ ਪਿੱਛੇ ਮਰਿਆਦਾ ਬਜ਼ੁਰਗਾਂ ਤੋਂ ਚਲੀ ਆਉਂਦੀ ਸੀ, ਉਸੇ ਤਰ੍ਹਾਂ ਚਲਾਈ।

ਜੰਗ ਦੇ ਸਮੇਂ ਪਾਠ ਦਾ ਸਮਾਂ ਨਹੀਂ ਸੀ ਮਿਲਦਾ। ਉਦੋਂ ਮਹਾਰਾਜ ਜੀ ਨੇ ਜਦੋਂ ਗੁਰਗੱਦੀ ਵੀ ਸ਼ਖ਼ਸੀ, ਅਸੂਲ ਵਿਚ ਮਹਾਰਾਜ ਜੀ ਕੋਲ ਸੀ, ਪਰ ਗੁਰੂ ਸਾਹਿਬ ਦੀ ਪੂਜਾ, ਪੰਜਵੇਂ ਪਾਤਸ਼ਾਹ, ਗੁਰਬਾਣੀ ਦੀ ਪੂਜਾ ਆਪ ਕਰਦੇ ਸਨ। ਜਿਸ ਨੂੰ ਆਪ ਲਿਖ ਗਏ, ਪਹਿਲਾਂ ਗੁਰਤਾਈ ਪਾਉਣ ਤੋਂ :

**ਬਾਣੀ ਗੁਰੂ ਗੁਰੂ ਹੈ ਬਾਣੀ**
**ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ**
**ਪਰਤਖਿ ਗੁਰੂ ਨਿਸਤਾਰੇ ॥**

*(ਅੰਗ ੯੮੨)*

ਜਦੋਂ ਕਿਸੇ ਵਿਅਕਤੀ ਕੋਲ ਵੀ ਜਾਣਾ ਹੈ, ਉਸ ਨੂੰ ਦੇਖੇ ਤੇ ਮੁਕਤ ਨਹੀਂ ਹੋਣੀ, ਉਹ ਵੀ ਕੋਈ ਬਾਣੀ ਉਚਾਰੇਗਾ, ਉਹਨੂੰ ਤੂੰ ਸ੍ਰਵਣ ਕਰੇਂਗਾ, ਉਹਦੇ 'ਤੇ ਮਿਹਨਤ ਕਰੇਂਗਾ ਫਿਰ ਤੈਨੂੰ

ਆਪਣੇ ਆਪ ਦਾ ਗਿਆਨ ਹੋਵੇਗਾ।

ਉਥੇ ਵੀ ਗੁਰਬਾਣੀ ਹੀ ਤੇਰਾ ਗੁਰੂ ਹੈ, ਜਿਹੜੀ ਮੂੰਹੋਂ ਬਾਣੀ ਮਹਾਂਪੁਰਖਾਂ ਨੇ ਉਚਾਰੀ, ਸੇਵਕ ਨੇ ਕਮਾਈ। ਅਸੀਂ ਤਾਂ ਐਵੇਂ ਝਗੜੀ ਜਾਂਦੇ ਹਾਂ, ਮੈਂ ਨਿਰਗੁਣ ਦਾ ਉਪਾਸ਼ਕ ਨਹੀਂ, ਮੈਂ ਸਰਗੁਣ ਦਾ ਉਪਾਸ਼ਕ ਹਾਂ। ਮੈਂ ਸਰਗੁਣ ਦਾ ਉਪਾਸ਼ਕ ਨਹੀਂ, ਬੁੱਤ-ਪ੍ਰਸਤੀ ਹੈ, ਮੈਂ ਨਿਰਗੁਣ ਦਾ ਉਪਾਸ਼ਕ ਹਾਂ।

ਜਾਣਦੇ ਦੋਹਾਂ ਨੂੰ ਹੀ ਨਹੀਂ, ਬਈ ਨਿਰਗੁਣ ਸਰਗੁਣ ਹੈ ਕੀ। ਜੇ ਗੁਰਦੇਵ ਜੀ ਨੂੰ ਪੁੱਛੀਏ ਸੱਜਣੋ ਤਾਂ:

**ਨਿਰਗੁਨੁ ਆਪਿ ਸਰਗੁਨੁ ਭੀ ਓਹੀ॥**
**ਕਲਾ ਧਾਰਿ ਜਿਨਿ ਸਗਲੀ ਮੋਹੀ॥**
**ਅਪਨੇ ਚਰਿਤ ਪ੍ਰਭਿ ਆਪਿ ਬਨਾਏ॥**
**ਅਪੁਨੀ ਕੀਮਤਿ ਆਪੇ ਪਾਏ॥**
**ਹਰਿ ਬਿਨੁ ਦੂਜਾ ਨਾਹੀ ਕੋਇ॥**
**ਸਰਬ ਨਿਰੰਤਰਿ ਏਕੋ ਸੋਇ॥**
**ਓਤਿ ਪੋਤਿ ਰਵਿਆ ਰੂਪ ਰੰਗ॥**
**ਭਏ ਪ੍ਰਗਾਸ ਸਾਧ ਕੈ ਸੰਗ॥**

*(ਅੰਗ ੨੮੭)*

ਹੁਣ ਇਥੇ ਨਿਬੇੜਦੇ ਨੇ ਸਾਧ ਕੋਲ, ਇਸ ਟਾਈਮ, ਸਿੱਖ ਸੰਪਰਦਾ ਸਾਧ ਸ਼ਬਦ ਦੇ ਹੀ ਖ਼ਿਲਾਫ਼ ਹੈ। ਇਸ ਕਰਕੇ ਫ਼ਰੀਦ ਸਾਹਿਬ ਜੀ ਕਹਿ ਰਹੇ ਹਨ:

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ**
**ਦੁਖੁ ਸਬਾਇਐ ਜਗਿ॥**
**ਊਚੇ ਚੜਿ ਕੈ ਦੇਖਿਆ**
**ਤਾਂ ਘਰਿ ਘਰਿ ਏਹਾ ਅਗਿ॥**

*(ਸਲੋਕ ਫਰੀਦ ਜੀ, ਅੰਗ ੧੩੮੨)*

ਇਹਨਾਂ ਮਜ਼ਹਬੀ ਬਿਖੇੜਿਆਂ 'ਤੇ ਮਹਾਂਪੁਰਖਾਂ ਨੇ ਆਪਣੀ

ਰਸਨਾ ਤੋਂ ਬਿਆਨ ਕਰ ਦਿੱਤਾ ਬਈ ਮਾਤਾ ਜੀ! ਜਿਸ ਦਿਨ ਇਹ ਨਾੜੂਆ ਕੱਟਿਆ ਸੀ ਤੇ ਜੇ ਗਲ ਹੀ ਕੱਟ ਦਿੰਦੀ ਤਾਂ ਆਹ ਬਿਖੇੜਿਆਂ ਵਿਚ ਆ ਕੇ ਇਹੋ ਜਿਹੇ ਮਹਾਂਪੁਰਸ਼ਾਂ ਨੂੰ ਵੀ ਕਹਿਣਾ ਪਿਆ :

**ਫਰੀਦਾ ਜਿ ਦਿਹਿ ਨਾਲਾ ਕਪਿਆ**
**ਜੇ ਗਲੁ ਕਪਹਿ ਚੁਖ॥**
**ਪਵਨਿ ਨ ਇਤੀ ਮਾਮਲੇ**
**ਸਹਾਂ ਨ ਇਤੀ ਦੁਖ॥**

*(ਸਲੋਕ ਫਰੀਦ ਜੀ, ਅੰਗ ੧੩੮੧)*

ਜੰਮਦਿਆਂ ਹੀ ਭੋਰਾ ਕੁ ਗਲ ਵੀ ਕੱਟ ਦਿੰਦੀ ਤਾਂ ਝਗੜੇ ਤਾਂ ਨਾ ਪੈਂਦੇ। ਬਈ ਇਹ ਸਿੱਖ ਹੀ ਨਹੀਂ ਪੱਕਾ.....ਇਹ ਮੁਸਲਮਾਨ ਹੀ ਨਹੀਂ ਪੱਕਾ। ਇਹਨਾਂ ਮਜ਼ਹਬੀ ਬਿਖੇੜਿਆਂ ਉੱਤੇ ਸਾਰੇ ਦੁਖੀ ਹੋਏ ਹਨ। ਸੱਜਣੋ, ਅੱਜ ਬਾਣੀ ਸਾਡੇ ਮਨ 'ਚੋਂ ਨਿਕਲ ਗਈ।

ਸ਼ੇਰ ਕੌਮ ਹੈ, ਇਹ ਤਾਂ ਹੌਂਸਲੇ ਨਾਲ ਵਿਚਰਦੇ ਹਨ। ਇਹਨਾਂ ਨੂੰ ਝਗੜਾ ਹੀ ਨਹੀਂ। ਜਿਥੇ-ਜਿਥੇ ਲਾਏ ਹਨ, ਸੋਹਣੇ ਲੱਗੇ ਹੋਏ ਹਨ, ਇਹਨਾਂ ਦਾ ਝਗੜਾ ਕੀ ਹੈ? **ਜੀਹਦਾ ਆਪਣਾ ਝਗੜਾ ਮੁੱਕ ਜਾਏ, ਸੱਜਣੋ ਉਹਨੂੰ ਕੋਈ ਝਗੜਾ ਨਹੀਂ ਦਿੱਸਦਾ।**

ਮੈਂ ਇਥੇ ਕਿਸੇ ਨੂੰ ਕਹਿ ਬੈਠਾ ਬਈ ਬਜ਼ੁਰਗੋ, ਤੁਸੀਂ ਉਮਰ ਦੇ ਵਿਚ ਸਿਆਣੇ ਹੋ, ਬਈ ਗੁਰਦੁਆਰਿਆਂ ਵਿਚ ਰੌਲਾ ਨਹੀਂ ਪਾਈਦਾ। ਜਦ ਤਾਂ ਅਜੇ ਥੋੜ੍ਹਾ ਹੀ ਸੀ, ਇਹ ਦਸ-ਬਾਰਾਂ ਸਾਲ ਦੀ ਗੱਲ ਹੈ (ਸਾਊਥਹਾਲ) ਉਹ ਬਜ਼ੁਰਗ ਸੀ ਬਿਰਧ ਜਿਹਾ, ਉਹ ਕਹਿੰਦਾ, 'ਬਾਬਾ ਜੀ, ਸਾਨੂੰ ਤੁਸੀਂ ਉਪਦੇਸ਼ ਨਾ ਕਰੋ, ਕਿਸੇ ਸੰਤ ਨੇ ਮੇਰੇ ਜਿੰਨਾ ਭਜਨ ਨਹੀਂ ਕੀਤਾ।'

ਮੈਂ ਕਿਹਾ, 'ਮੈਂ ਤਾਂ ਤੁਹਾਨੂੰ ਇਹ ਗੱਲ ਨਹੀਂ ਕਹੀ, ਬਈ ਤੁਸੀਂ ਭਜਨ ਨਹੀਂ ਕੀਤਾ.....ਸੰਤਾਂ ਨੇ ਬਾਹਲਾ ਕੀਤਾ। ਤੁਸੀਂ ਇਹ ਦਾਅਵਾ ਕਿਉਂ ਬੰਨ੍ਹਦੇ ਹੋ। ਭਜਨ ਕਰਨ ਵਾਲਾ ਤਾਂ ਕਹਿੰਦਾ

ਹੀ ਨਹੀਂ ਕਿ ਮੈਂ ਕੀਤਾ ਹੈ। ਕਰਨ ਵਾਲਾ ਤਾਂ ਅਜੇ ਆਪਣੇ ਕਦਮ ਚੁੱਕੇ ਨੂੰ ਦੇਖਦਾ ਹੈ ਬਈ ਮੈਂ ਕਿੰਨੇ ਕਦਮ ਚੁੱਕੇ ਨੇ।'

ਪਰ ਉਹ ਕਹਿੰਦਾ, 'ਬਾਬਾ ਜੀ, ਮੈਨੂੰ ਤੁਸੀਂ ਕੋਈ ਉਪਦੇਸ਼ ਨਾ ਕਰੋ।'

ਉਹਦੇ ਨਾਲ ਦੂਜਾ ਪ੍ਰਧਾਨ ਖੜਾ ਸੀ, ਦੋਨੋਂ ਹੀ ਪ੍ਰਧਾਨ ਸਨ, ਇਕ ਸਾਬਕਾ, ਇਕ ਮੌਜੂਦਾ।

ਇਕ ਕਹਿੰਦਾ, ਇਸ ਨੂੰ ਕਹੋ। ਉਹ ਸੀ ਖੰਨੇ ਦੇ ਇਲਾਕੇ ਦਾ, ਉਹ ਦੋਨੋਂ ਚੰਬੜ ਗਏ।

ਉਹ ਕਹਿੰਦਾ, 'ਮੇਰੇ ਵਿਚ ਕੀ ਕਸੂਰ ਹੈ ? ਇਹਨੂੰ ਕਹੋ ਇਹ ਨਹੀਂ ਕੁਝ ਕਰਦਾ। ਮੈਂ ਤਾਂ ਸਭ ਕੁਝ ਜਾਣਦਾ ਹਾਂ, ਮੈਂ ਬੜਾ ਭਜਨ ਕਰਦਾ ਹਾਂ।'

ਮੈਂ ਉਹਨਾਂ ਨੂੰ ਬੇਨਤੀ ਕੀਤੀ ਬਈ ਲੜੀਦਾ ਨਹੀਂ ਹੁੰਦਾ ਇਥੇ।

(ਤੇ ਉਹ ਸਾਡੇ ਪਿੱਛੇ)

ਜਿਥੇ ਦਾ ਮੈਂ ਵਿਦਿਆਰਥੀ ਹਾਂ, ਉਥੇ ਦੋ ਸਿੰਘਾਂ ਦਾ ਝਗੜਾ ਹੋ ਗਿਆ ਆਪਸੀ ਮੋਹਤਮੀ ਦਾ। ਤਾਂ ਉਸ ਨੇ ਉਥੋਂ ਦਾ ਪ੍ਰਮਾਣ ਦੇ ਦਿੱਤਾ।

ਜਦ ਮੈਂ ਇਹ ਗੱਲ ਕਹੀ, ਕਹਿੰਦਾ 'ਤੁਹਾਡਾ ਕੀ ਹਾਲ ਹੈ ?'

ਮੈਂ ਕਿਹਾ, 'ਮੈਨੂੰ ਤਾਂ ਪਤਾ ਨਹੀਂ ਕੀ ਹਾਲ ਹੈ। ਮੈਂ ਤਾਂ ਗ੍ਰਹਿਸਥੀ ਹਾਂ। ਮੈਂ ਤਾਂ ਕਿਸੇ ਡੇਰੇ ਦਾ ਜੁੰਮੇਵਾਰ ਹੀ ਨਹੀਂ ਬਣਿਆ।'

ਹੁਣ ਇਥੇ ਆਹ ਸੰਗਤ ਦੇ ਨਾਂ ਹੈ ਸਭ ਕੁਝ। ਮੇਰਾ ਇਥੇ ਕੋਈ ਦਖ਼ਲ ਨਹੀਂ।

ਹਰਿ ਜੱਸ ਕਰਨ ਵਾਸਤੇ.....ਪ੍ਰਧਾਨਗੀ ਕਹਿ ਲੌ, ਇਹਨਾਂ ਦੀ ਹੀ ਹੈ। ਪਰ ਮੇਰੇ ਦਿਲ ਤੋਂ ਪੁੱਛੋ, ਮੈਂ ਕਿਸੇ ਜਗ੍ਹਾਂ ਦਾ ਵੀ ਮਾਲਕ ਨਹੀਂ।

ਹਰਿ ਜੱਸ ਕਰਨਾ ਹੈ, ਉਹ ਮਹਾਂਪੁਰਖਾਂ ਨੇ ਦਾਤ ਦਿੱਤੀ ਹੈ। ਸੱਜਣੋ! ਸਾਖੀਆਂ ਦਾ ਹੁਣ ਟਾਈਮ ਨਹੀਂ।

ਬਾਬਾ ਜੀ ਦੇ ਘਰ ਦੀ ਸਾਖੀ ਹੈ, ਪ੍ਰਿਥਵੀ 'ਤੇ ਤੁਰਦਿਆਂ ਬਾਬਾ ਜੀ ਨੇ ਪਹਿਲਾਂ ਆਖਿਆ, 'ਮਰਦਾਨਾ, ਚੱਲ ਤੈਨੂੰ ਸਾਧ ਦਿਖਾਈਏ। ਇਹ ਤਾਂ ਆਪਾਂ ਨੇ ਇਤਿਹਾਸ 'ਤੇ ਬਚਨ ਕਰਨੇ ਹਨ। ਹਾਜ਼ਰ ਤਾਂ ਹੈ ਨਹੀਂ, ਇਹ ਤਾਂ ਸਮੇਂ ਦੀ ਗੱਲ ਹੈ। ਆਪਾਂ ਜਾਂ ਤਾਂ ਸਾਖੀਆਂ ਸੁਣੀਆਂ ਹਨ। ਇਤਿਹਾਸ ਦੇਖਿਆ, ਤਵਾਰੀਖ ਦੇਖੀ ਹੈ ਕਿਸੇ ਗੁਰਮੁਖ ਨੇ। ਮੈਂ ਤਾਂ ਇਸ ਤੋਂ ਵੀ ਨਿੱਲ ਹਾਂ। ਮੈਂ ਤਾਂ ਜੋ ਬਾਬਾ ਜੀ ਦੀ ਰਸਨਾ ਤੋਂ ਸੁਣਿਆ।'

ਉਹਨਾਂ ਦਾ ਕੋਈ ਸੁਆਸ ਗੁਰਬਾਣੀ ਤੋਂ ਬਾਹਰ ਨਹੀਂ ਸੀ ਆਉਂਦਾ।

ਉਸ ਸਮੇਂ ਵਿਚ ਇਕ ਸੰਤ ਗੁਲਾਬ ਸਿੰਘ ਜੀ ਨਾਂ ਦੇ ਸਨ ਘੋਲੀਏ ਵਾਲੇ। ਪਿਛਲੀ ਜ਼ਿੰਦਗੀ ਉਹਨਾਂ ਨੇ ਮੋਗੇ ਪਾਸ ਕੀਤੀ ਹੈ।

ਇਹਨਾਂ ਦੀ ਆਪਸ ਵਿਚ ਮਿਤਰਤਾਈ ਸੀ। ਹਰ ਇਕ ਦੇ ਸਰੀਰ ਦੀ ਹੁੰਦੀ ਹੈ। ਉਹ ਸਿਆਣੀ ਉਮਰ ਦੇ ਸਨ। ਪਰਸਪਰ ਇਹਨਾਂ ਦਾ ਪਿਆਰ ਸੀ। ਮੈਂ ਨਵਾਂ ਯਾਤਰੂ ਸਾਂ। ਗ੍ਰਿਹਸਤੀ ਸਾਂ। ਪਰ ਉਸ ਦਿਨ ਮੈਂ ਉਥੇ ਗਿਆ ਸੀ। ਬਾਬਾ ਜੀ ਨੂੰ, ਉਹਨਾਂ ਦਾ ਕੋਈ ਸੁਨੇਹਾ ਆਇਆ। ਮਗਰ ਉਦੋਂ ਉਹਨਾਂ ਦਾ ਪਹਿਲਾ ਬਿਆਨ ਹੋ ਚੁੱਕਿਆ ਸੀ। ਬਈ ਸਾਨੂੰ ਕੋਈ ਐਡਰੈਸ ਦੇ ਦਿਉ, ਲੋੜ ਪੈਣ 'ਤੇ ਅਸੀਂ ਤੁਹਾਨੂੰ ਖ਼ਤ ਪਾ ਲਵਾਂਗੇ। ਬਾਬਾ ਨੰਦ ਸਿੰਘ ਜੀ ਨੇ ਉਸ ਦਿਨ ਮੇਰੀ ਹਾਜ਼ਰੀ ਵਿਚ ਕਿਹਾ ਕਿ ਬਈ ਖ਼ਤ ਨਹੀਂ ਪਾਈਦਾ ਹੁੰਦਾ। ਮਹਾਂਪੁਰਖ ਕਿਸੇ ਖ਼ਤ ਦੇ ਬੰਨ੍ਹੇ ਹੋਏ ਨਹੀਂ ਹਨ। ਇਹਨਾਂ ਦਾ ਕੀ ਪਤਾ ਕਿਥੇ ਚਲੇ ਜਾਣ, ਇਹ ਕੀਹਦੇ ਮਿੱਤ ਹੁੰਦੇ ਹਨ, ਜਿਧਰ ਅਕਾਲ ਪੁਰਖ ਦੀ ਰਜ਼ਾ ਹੋਈ ਤੁਰ ਪਏ।

ਜਿਵੇਂ ਕੋਈ ਲਿਟਾਂ ਵਾਲਾ ਸਾਧੂ ਸੀ। ਹਵਾ ਵਗਦੀ ਸੀ,

ਪਿੱਛਿਉਂ ਬਹੁਤ, ਲਿਟਾਂ ਮੂੰਹ ਵਿਚ ਪਈ ਜਾਣ। ਉਹ ਫੇਰ ਪਿਛਾਂਹ ਨੂੰ ਕਰੇ, ਉਹ ਫੇਰ ਮੂਹਰੇ ਆ ਜਾਣ। ਨਾਲ ਦਾ ਕਹਿੰਦਾ, ਇਧਰ ਤੇਰੀ ਮਾਸੀ ਬੈਠੀ ਹੈ, ਜਿਧਰ ਨੂੰ ਤੁਰੀਂ ਜਾਂਦਾ ਹੈਂ। ਜਿਧਰ ਨੂੰ ਰੱਬ ਤੋਰਦਾ ਹੈ, ਉਧਰ ਨੂੰ ਤੁਰ। ਜਾਂ ਬਾਰ-ਬਾਰ ਲਿਟਾਂ ਨੂੰ ਪਰੇ ਕਰਦਾ ਹੈਂ, ਉਹਨਾਂ ਨੂੰ ਅਸਰ ਹੀ ਨਹੀਂ ਹੁੰਦਾ। ਤੂੰ ਕਿਹੜਾ ਕਿਸੇ ਪਿੰਡ ਜਾਣਾ ਹੈ। ਜੋ ਕਰਤਾਰ ਨੂੰ ਭਾਉਂਦਾ ਹੈ, ਲਿਟਾਂ ਨੂੰ ਕਦੇ ਐਂ ਮਾਰਦਾ ਹੈਂ ਕਦੇ ਐਂ ਮਾਰਦਾ ਹੈਂ। ਤੂੰ ਚੱਲ ਰਹੀ ਹਵਾ ਦੇ ਹਿਸਾਬ ਵੱਲ ਨੂੰ ਜਾਹ। ਸਾਧ ਤਾਂ ਰਜ਼ਾ ਵਿਚ ਹੁੰਦਾ ਹੈ। ਇਹਨੂੰ ਕਿਹੜਾ ਫ਼ਿਕਰ ਹੈ।

ਇਹ ਬਾਬਾ ਜੀ ਦਾ ਕੋਈ ਮੁਹੱਬਤ ਦਾ ਪ੍ਰਸੰਗ ਸੀ। ਸੰਤ ਗੁਲਾਬ ਸਿੰਘ ਹੋਰਾਂ ਨਾਲ, ਬਾਬਾ ਨੰਦ ਸਿੰਘ ਜੀ ਦਾ।

ਇਹ ਸੰਨ 1934 ਦਾ ਜ਼ਿਕਰ ਹੈ। 1943 ਵਿਚ ਤਾਂ ਉਹ ਪਰਲੋਕ ਚਲੇ ਗਏ ਸਨ। ਸੰਤ ਗੁਲਾਬ ਸਿੰਘ ਜੀ 1938 ਜਾਂ 1939 ਵਿਚ ਉਹ ਅੱਗੋਂ ਚਲੇ ਗਏ ਸਨ।

ਬਾਬਾ ਨੰਦ ਸਿੰਘ ਜੀ ਨੇ ਕਿਹਾ ਸੀ ਕਿ ਤੁਸੀਂ ਖ਼ਤ ਨਾ ਪਾਇਓ। ਅਸੀਂ ਜੰਗਲਾਂ ਵਿਚ ਰਹਿਣ ਵਾਲੇ ਹਾਂ, ਸਾਨੂੰ ਖ਼ਤ ਕਿਥੇ ਮਿਲੇਗਾ। ਆਪਣੀ ਮੁਹੱਬਤ ਹੈ। ਤੇ ਆਪਣੀ ਬਿਰਥਾ ਤੁਹਾਡੇ ਕੋਲ ਮੁਹੱਬਤ ਨਾਲ ਦੱਸਦਾ ਹਾਂ ਕਿ ਮੇਰਾ ਇਕ-ਇਕ ਸਾਹ ਗੁਰੂ ਗ੍ਰੰਥ ਸਾਹਿਬ ਨਾਲ ਲੱਗ ਕੇ ਆਉਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਮੂਹਰੇ ਅਰਜ਼ ਕਰ ਦਿਉ, ਤੁਹਾਡੀ ਚਿੱਠੀ ਪਹੁੰਚ ਜਾਏਗੀ। ਜਦ ਵੀ ਤੁਹਾਨੂੰ ਮਿਲਣ ਦੀ ਲੋੜ ਹੋਵੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੂਹਰੇ ਅਰਜ਼ ਕਰ ਲਿਉ। ਬਈ ਮੈਨੂੰ ਬਾਬਾ ਜੀ 'ਰਿਸ਼ੀ' ਕਹਿ ਕੇ ਬੁਲਾਉਂਦੇ ਸੀ। ਬਈ ਰਿਸ਼ੀ ਜੀ ਨੂੰ ਮਿਲਣਾ ਹੈ, ਉਹਨਾਂ ਨੇ ਆਪਣੀ ਮੁਹੱਬਤ ਦੱਸ ਦਿੱਤੀ। ਤੇ ਜਦੋਂ 1934 ਵਿਚ ਸੰਤ ਗੁਲਾਬ ਸਿੰਘ ਜੀ ਦਾ ਸਰੀਰ ਹੋ ਗਿਆ ਢਿੱਲਾ, ਤਾਂ ਉਹਨਾਂ ਨੇ ਆਪਣੇ ਸੇਵਕਾਂ ਨੂੰ ਕਿਹਾ ਕਿ ਭਾਈ ਇਸ਼ਨਾਨ ਕਰੋ, ਜਪੁਜੀ

ਸਾਹਿਬ ਦਾ ਪਾਠ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਹਜ਼ੂਰੀ ਵਿਚ ਜਾ ਕੇ ਤਿਲ-ਫੁੱਲ ਮੂਹਰੇ ਪ੍ਰਸ਼ਾਦ ਧਰੋ, ਜਿਹੋ ਜਿਹਾ ਹਾਜ਼ਰ ਹੈ। ਪੰਜ ਸਿੰਘ ਅਰਜ਼ ਕਰੋ, ਬਾਬਾ ਨੰਦ ਸਿੰਘ ਰਿਖੀ ਜੀ ਬਈ ਤੁਹਾਨੂੰ ਸਾਡੇ ਸੰਤ ਮਿਲਣ ਨੂੰ ਕਹਿੰਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਨੂੰ ਕਹੋ ਬਈ ਉਹਨਾਂ ਨੂੰ ਮੰਗਾਉ। ਤੁਸੀਂ ਅਰਜ਼ ਕਰੋ।

ਜਿਸ ਤਰ੍ਹਾਂ ਦਾ ਸਮਾਂ ਸੀ, ਉਹਨਾਂ ਨੇ ਅਰਜ਼ ਕਰ ਦਿੱਤੀ। ਬਾਬਾ ਜੀ ਕੋਲ ਕੋਈ ਸਵਾਰੀ ਨਾ ਹੋਣ ਕਰਕੇ ਉਸ ਦਿਨ ਨਹੀਂ ਗਏ। ਜੰਗਲ ਵਿਚ ਬੈਠੇ ਸਨ। ਅਗਲੇ ਦਿਨ ਇਕ ਸਿੰਘ ਨੇ, ਮੈਂ ਵੀ ਉਥੇ ਗਿਆ ਹੋਇਆ ਸੀ, ਮੈਂ ਗ੍ਰਿਹਸਥੀ ਸੀ, ਨਾਲ ਨਹੀਂ ਰਿਹਾ ਜ਼ਿਆਦਾ ਚਿਰ।

ਪਰ ਉਸ ਦਿਨ ਮੈਂ ਉਥੇ ਗਿਆ ਹੋਇਆ ਸੀ।

ਇਕ ਸਿੰਘ ਨੇ ਅਰਜ਼ ਕੀਤੀ, 'ਮਹਾਰਾਜ, ਮੈਂ ਟਰੱਕ ਲਿਆ ਹੈ, ਉਹਦੇ ਵਿਚ ਚਰਨ ਪਾਉ।'

ਸੜਕ 'ਤੇ ਜਾ ਕੇ ਪੁੱਛਿਆ ਕਿ ਕਿਧਰ ਨੂੰ ਚੱਲੀਏ ?

ਬਾਬਾ ਜੀ ਕਹਿੰਦੇ ਕਿ ਮੋਗੇ ਨੂੰ ਚੱਲੋ।

ਮੋਗੇ ਜਾ ਰਹੇ। ਸੰਤਾਂ ਦਾ ਸਰੀਰ ਬੜਾ ਤੰਗ ਸੀ, ਡਾਕਟਰ ਉਥੇ ਹਾਜ਼ਰ ਸੀ। ਸੁਰਤ ਤੋਂ ਉਪਰ ਚਲੇ ਗਏ ਸਨ। ਡਾਕਟਰ ਕਹਿੰਦਾ, ਆਕਸੀਜਨ ਘਟ ਗਈ ਹੈ, ਇਸ ਲਈ ਮੈਂ ਇਹਨਾਂ ਦਾ ਇਲਾਜ ਕਰਦਾ ਹਾਂ। ਆਕਸੀਜਨ ਵਾਲੀ ਮਸ਼ੀਨ ਲਾਉਣੀ ਹੈ, ਇਸ ਲਈ ਸੰਤਾਂ ਨੂੰ ਕੋਈ ਬੁਲਾਇਓ ਨਾ।

ਪਰ ਬਾਬਾ ਜੀ ਕਹਿੰਦੇ ਕਿ ਅਸੀਂ ਮਿਲਣ ਵਾਸਤੇ ਆਏ ਹਾਂ, ਸਾਨੂੰ ਬਚਨ ਕਰ ਲੈਣ ਦਿਉ।

ਡਾਕਟਰ ਕਹਿੰਦਾ ਕਿ ਆਕਸੀਜਨ ਘਟ ਗਈ ਹੈ ਤੇ ਜੇ ਇਹ ਬੋਲੇ ਤਾਂ ਪ੍ਰਾਣ ਖ਼ੁਸ਼ਕ ਹੋ ਜਾਏਗਾ।

ਜਦੋਂ ਉਹ ਮਸ਼ੀਨ ਲਾਉਣ ਲੱਗਾ ਤਾਂ ਉਸ ਦੀ ਮਸ਼ੀਨ ਟੁੱਟ ਗਈ, ਸਾਫ਼ ਕਰਨ ਵਾਲੀ।

ਡਾਕਟਰ ਕਹਿੰਦਾ ਕਿ ਮੈਂ ਭੱਜ ਕੇ ਦਫ਼ਤਰ 'ਚੋਂ ਹੋਰ ਲੈ ਆਉਂਦਾ ਹਾਂ। ਸੰਤਾਂ ਨੂੰ ਬੁਲਾਇਓ ਨਾ।

ਬਾਬਾ ਨੰਦ ਸਿੰਘ ਜੀ ਕਹਿੰਦੇ ਕਿ ਇਹ ਤਾਂ ਲੋਹੇ ਦੀ ਟੁੱਟ ਗਈ, ਪਰ ਇਹ ਤਾਂ ਮਿੱਟੀ ਦਾ ਪੁਤਲਾ ਹੈ। ਸਾਨੂੰ ਦੋ ਬਚਨ ਕਰ ਲੈਣ ਦਿਉ ਸੰਤਾਂ ਨਾਲ।

ਡਾਕਟਰ ਕਹਿੰਦਾ, 'ਮੈਂ ਦਫ਼ਤਰ ਵਿਚੋਂ ਮਸ਼ੀਨ ਲਿਆਉਂਦਾ ਹਾਂ।'

ਡਾਕਟਰ ਚਲਾ ਗਿਆ ਦਫ਼ਤਰ ਨੂੰ, ਦੂਜੇ ਸਿੰਘ ਨੂੰ ਕਹਿ ਕੇ। ਬਾਬਾ ਜੀ ਨੇ ਉਹਨਾਂ ਸਤਿਪੁਰਸ਼ਾਂ ਨੂੰ ਬੈਠੇ ਕਰ ਲਿਆ ਮੂਹਰਲੇ ਪਾਸੇ.....ਉਸੇ ਆਸਣ 'ਤੇ ਹਜ਼ੂਰ ਬਹਿ ਗਏ, ਜਿਥੇ ਮਹਾਤਮਾ ਬਿਰਾਜੇ ਹੋਏ ਸੀ।

ਬੈਠੇ ਹੀ ਕਰ ਲਏ, ਮੂਹਰੇ ਬੈਠ ਕੇ ਉਹਨਾਂ ਨੂੰ ਪ੍ਰਸੰਨ ਕੀਤਾ ਬਾਬਾ ਜੀ ਨੇ, ਉਹ ਨਿਆਇ ਸ਼ਾਸਤਰ ਦੇ ਜ਼ਿਆਦਾ ਪੈਰੋਕਾਰ ਸੀ।

ਹਜ਼ੂਰ ਨੇ ਕਿਹਾ ਕਿ ਸਿੱਖ ਦਾ ਕੀ ਜੀਵਨ ਹੈ?

ਉਹ ਸਤਿਪੁਰਸ਼ਾਂ ਨੇ ਨਿਆਇ ਸ਼ਾਸਤਰ ਦਾ ਪ੍ਰਸੰਗ ਤੋਰ ਲਿਆ। ਤੋਰਦੇ-ਤੋਰਦੇ ਐਸੀ ਸੱਤਾ ਬੀੜੀ ਪਰਸਪਰ ਬਾਣੀ ਕਰਦਿਆਂ ਤੇ ਸਰੀਰ ਬਿਲਕੁਲ ਤੰਦਰੁਸਤ ਹੋ ਗਿਆ।

ਚੰਗੇ ਸੋਹਣੇ ਬਚਨ ਕਰਨ ਲੱਗ ਗਏ, ਮੂੰਹ 'ਤੇ ਲਾਲੀ ਆ ਗਈ।

ਡਾਕਟਰ ਕਹਿੰਦਾ ਕਿ ਬੜੀ ਹੈਰਾਨੀ ਦੀ ਗੱਲ ਹੈ ਕਿ ਸੰਤ ਕਿਵੇਂ ਰਾਜ਼ੀ ਕਰ ਲਏ ਤੁਸੀਂ?

ਬਾਬਾ ਜੀ ਕਹਿੰਦੇ ਕਿ ਬ੍ਰਹਮ ਵਿਦਿਆ ਦਾ ਬਲ ਹੈ। ਤੂੰ ਸਾਨੂੰ ਪਿਆਰ ਦੀ ਗੱਲ ਨਹੀਂ ਸੀ ਕਰਨ ਦਿੰਦਾ, ਦੇਖ ਲੈ ਤੁਹਾਡੇ ਸੰਤ ਰਾਜ਼ੀ ਹੋਏ ਬੈਠੇ ਹਨ। ਉਹ ਤਾਂ ਇਕ ਮਿੰਟ ਵਿਚ ਗੱਲ ਮੁੱਕ ਗਈ (ਅੱਧੇ ਵਿਚ)। ਮਗਰ ਉਹਨਾਂ ਨੇ ਕਿਹਾ ਕਿ ਖ਼ਤ ਸਾਨੂੰ ਕੱਲ੍

ਚਾਰ ਵਜੇ ਮਿਲ ਗਿਆ ਸੀ। ਜੰਗਲ ਦਾ ਮਾਮਲਾ ਸੀ ਸਰੀਰ ਬਿਰਧ ਹੋਇਆ, ਕੋਈ ਸਵਾਰੀ ਨਾ ਮਿਲਣ ਕਰਕੇ ਆ ਨਹੀਂ ਸਕੇ। ਮਾਫ਼ੀ ਦੇ ਜਾਚਕ ਹਾਂ। ਪਰ ਖ਼ਤ ਤੁਹਾਡਾ ਮਿਲ ਗਿਆ ਸੀ ਕੱਲ੍ਹ ਚਾਰ ਵਜੇ।

ਸੰਤ ਗੁਲਾਬ ਸਿੰਘ ਜੀ ਨੇ ਸੰਗੀਆਂ ਨੂੰ ਸੱਦਿਆ ਤੇ ਪੁੱਛਿਆ ਕਿ ਭਾਈ ਦੱਸੋ, ਜਦ ਅਸੀਂ ਕਿਹਾ ਸੀ, ਕੀ ਟਾਈਮ ਸੀ ਜਦ ਤੁਸੀਂ ਮਹਾਰਾਜ ਦੇ ਹਜ਼ੂਰ ਅੱਗੇ ਅਰਦਾਸ ਕੀਤੀ ਸੀ।

ਉਹ ਕਹਿੰਦੇ ਜੀ ਸ਼ਾਮ ਦੇ ਚਾਰ ਵਜੇ ਸੀ।

ਕੀਹਨੇ ਦੱਸਿਆ ਮਹਾਂਪੁਰਸ਼ਾਂ ਨੂੰ। ਇਹ ਕੋਈ ਪੱਖ ਦੀ ਗੱਲ ਹੈ। ਇਹ ਪੰਦਰਾਂ-ਸੋਲ੍ਹਾਂ ਮੀਲ ਤੋਂ ਚੱਲ ਕੇ ਆਏ ਨੇ।

ਬਾਬਾ ਨੰਦ ਸਿੰਘ ਜੀ ਦੀ ਕੁਟੀਆ ਉਥੋਂ ਸੋਲ੍ਹਾਂ ਕੁ ਮੀਲ ਪੈਂਦੀ ਸੀ। ਜਗਰਾਵਾਂ ਤੋਂ ਚਾਰ ਮੀਲ ਸੀ। ਕਿਨ੍ਹਾਂ ਨੇ ਦੱਸਿਆ ਇਹਨਾਂ ਨੂੰ। ਇਹ ਤਾਂ ਕਿਤੇ ਸਾਡਾ ਬਚਨ ਹੋਇਆ ਸੀ ਕਿ ਸਾਡਾ ਇਕ-ਇਕ ਸੁਆਸ ਗੁਰੂ ਗ੍ਰੰਥ ਸਾਹਿਬ ਜੀ ਨਾਲ ਲੱਗ ਕੇ ਆਉਂਦਾ ਹੈ, ਜਦ ਤੁਹਾਨੂੰ ਮਿਲਣ ਦੀ ਇੱਛਾ ਹੋਵੇ, ਇਹਨਾਂ ਮੂਹਰੇ ਅਰਜ਼ ਕਰ ਲਿਉ। ਇਹ ਸਾਨੂੰ ਭੇਜ ਦੇਣਗੇ, ਇਹ ਆਪਣੇ ਵਿਚੋਲੇ ਨੇ।

ਇਸ ਬਾਣੀ 'ਤੇ ਕਿਨ੍ਹਾਂ ਸੰਗਤਾਂ ਨੂੰ ਵਿਸ਼ਵਾਸ ਦੁਆਇਆ। ਮਹਾਂਪੁਰਸ਼ ਤਾਂ ਹਮੇਸ਼ਾ ਵਿਸ਼ਵਾਸ ਦਿਵਾਉਣ ਦਾ ਹੀ ਸਾਧਨ ਹੁੰਦੇ ਹਨ। ਆਪਣੀ ਵਡਿਆਈ ਨਹੀਂ ਕਿ ਅਸੀਂ ਵੱਡੇ ਹਾਂ, ਇਸ ਲਈ ਗੁਰਬਾਣੀ 'ਤੇ ਤੁਸੀਂ ਵਿਸ਼ਵਾਸ ਕਰੋ।

ਇਥੋਂ ਦਾ ਉਪਦੇਸ਼, ਹਰ ਰੋਜ਼ ਦਾ ਇਹੀ ਆਵੇਗਾ.....ਸੰਤ ਮਹਾਂਪੁਰਸ਼ਾਂ ਦਾ.....ਅੱਜ ਦੇ ਦਿਨ.....ਇਹ ਸੰਗਤ ਨੂੰ ਵਰਤਾਇਆ ਕਰਦੇ ਸਨ, ਕਦੇ ਬਾਹਵਾਂ ਖੜੀਆਂ ਕਰਵਾ ਕੇ। ਪਹਿਲਾਂ ਸੰਗਤ ਥੋੜ੍ਹੀ ਹੁੰਦੀ ਸੀ ਉਦੋਂ ਗਿਣਦੇ ਹੁੰਦੇ ਸੀ ਕਿ ਕਿਥੇ-ਕਿਥੇ ਦੀ ਸੰਗਤ, ਕਿੰਨੇ ਪਾਠ ਕਰੋ ਭਾਈ। ਉਹਨਾਂ ਦਾ ਇਹੀ ਮਕਸਦ ਸੀ ਕਿ ਸਿੱਖ ਨੂੰ ਗੁਰਬਾਣੀ ਨਾਲ ਜੋੜਨਾ। ਜਦੋਂ ਆਪਣੇ ਪਤੀ ਨਾਲ (ਭਾਵ)

ਮਾਂ ਨਾਲ ਪੁੱਤਰ ਮਿਲ ਗਿਆ ਤਾਂ ਉਸ ਦੇ ਸਾਰੇ ਸੰਸੇ ਨਵਿਰਤ ਹੋ ਗਏ।

ਭੁੱਖ ਤੇਹ ਦੀ ਵੀ ਮਾਂ ਨੂੰ ਸੰਭਾਲ ਹੈ, ਨਿਰਭੈਤਾ ਵੀ ਮਾਂ ਕੋਲ ਹੈ। ਪਰ ਉਸ ਨੂੰ ਖ਼ਿਆਲ ਹੀ ਨਹੀਂ ਕਿ ਮੇਰੀ ਮਾਂ ਨੂੰ ਕੋਈ ਮਾਰਨ ਵਾਲਾ ਹੈ, ਪੁੱਤਰ ਤਾਂ ਮਾਂ ਦੀ ਗੋਦੀ ਵਿਚ ਆ ਕੇ ਨਿਰਭੈ ਹੋ ਜਾਂਦਾ ਹੈ। ਉਹ ਤਾਂ ਇਕ ਵਿਹਾਰ ਦੀ ਗੱਲ ਹੈ। ਮਗਰ ਇਸ ਗੁਰਬਾਣੀ ਦੇ ਉੱਤੇ, ਕੋਈ ਤਾਕਤ ਹੀ ਨਹੀਂ ਜਿਹੜੀ ਇਹਦੀ ਗੋਦੀ ਵਿਚੋਂ ਸਿੱਖ ਨੂੰ ਕੱਢ ਦੇਵੇ। ਇਹ ਪੂਰਨ ਮਹਾਂਪੁਰਖ ਦੀ ਬਾਣੀ ਹੈ, ਸਿੱਖ ਦੀ ਇਹ ਮਾਂ ਹੈ।

ਸਿੱਖ ਗੁਰੂ ਦੇ ਉਪਦੇਸ਼ ਤੋਂ ਪੈਦਾ ਹੋਇਆ, ਸਿੱਖ ਦੀ ਇਹ ਮਾਂ ਹੈ। ਹਜ਼ੂਰ ਦਾ ਇਹ ਲਖਤੇ-ਜਿਗਰ ਪੁੱਤਰ ਨੂੰ.....**ਬ੍ਰਹਮ ਗਿਆਨ ਦੇ ਦਾਤੇ ਦੀ ਇਹ ਬਾਣੀ ਉਚਾਰੀ ਹੋਈ ਹੈ, ਜਿਹੜਾ ਇਸ ਦੇ ਨਾਲ ਪਿਆਰ ਕਰੂ, ਉਹਨੂੰ ਕਲਜੁਗ ਦੀ ਕੋਈ ਤੱਤੀ ਹਵਾ ਨਹੀਂ ਲੱਗ ਸਕਦੀ।**

ਦਸਮ ਪਾਤਸ਼ਾਹ ਜੀ ਨੇ ਜਿੰਨੇ ਵੀ ਸਰੀਰ ਪਰਲੋਕ ਚਲੇ ਜਾਂਦੇ ਤਾਂ ਸਾਰਿਆਂ ਦੀ ਗਿਣਤੀ ਕਰਨੀ। ਜੰਗ ਦੇ ਮਾਮਲੇ ਵਿਚ...ਉਹਨਾਂ ਦੇ ਪ੍ਰਥਾਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਾਉਣਾ, ਜਦ ਗੱਦੀ ਨਹੀਂ ਸੀ ਹੁੰਦੀ। ਬਾਣੀ ਦਾ ਕਿੰਨਾ ਪਿਆਰ ਕਰਾਉਂਦੇ ਸਨ, ਭਾਈ ਇਹਦਾ ਪਾਠ ਦਸਵੇਂ ਦਿਨ ਕੀਤਾ ਜਾਏ...ਉਸ ਸਿੱਖ ਦਾ ਕੋਈ ਕਿਰਿਆ ਕਰਮ ਨਾ ਦੇਖਿਆ ਜਾਏ, ਗੁਰੂ ਕੇ ਧਾਮ ਪਹੁੰਚੇਗਾ।

ਪਰ ਉਸ ਵੇਲੇ ਪਾਠ ਕਰਨ ਦਾ ਵੀ ਸਮਾਂ ਨਹੀਂ ਸੀ। ਜਾਣੀ ਬਹੂ-ਬੇਟੀ ਕਿਤੇ ਸੀ, ਜਲ-ਪਾਣੀ ਦੀ ਵੀ ਤੰਗੀ ਸੀ, ਉਦੋਂ ਸਿਦਕੀ ਸਿੱਖ ਭੁੱਖੇ ਹੀ ਲੜੀ ਜਾਂਦੇ ਸੀ। ਆਪਾਂ ਹੁਣ ਸਾਰੀਆਂ ਰੋਜ਼ੀਆਂ ਦੇ, ਜਿਨਸਾਂ ਦੇ ਮਾਲਕ ਹੁੰਦੇ ਹੋਏ ਭੁੱਖੇ ਮਰਦੇ ਹਾਂ।

**ਗੁਰੂ ਤੋਂ...ਬਾਣੀ ਤੋਂ...ਦੂਰ ਜਾ ਕੇ ਸਾਡੇ ਵਿਚੋਂ ਗੁਰਬਾਣੀ**

**ਦਾ ਪਿਆਰ ਉੱਡ ਗਿਆ...ਅਹੁਦਿਆਂ ਦੀ ਗਿਣਤੀ ਨੇ ਸਾਨੂੰ ਰਾਜ-ਪ੍ਰਬੰਧਕਾਂ ਨੂੰ ਤਾਂ ਮਾਰਿਆ।**

ਸਾਨੂੰ ਗੁਰਦੁਆਰੇ ਜਾ ਕੇ ਵੀ ਮਾਰਿਆ, ਉਹ ਤਾਂ ਮੰਗਦੇ ਸੀ ਕਿ ਮੈਂ ਹੀ ਮਨਿਸਟਰ ਬਣਾਂ। ਉਹ ਤਾਂ ਕਹਿੰਦਾ ਕਿ ਮੈਂ ਵੀ ਉਥੇ ਦੇ ਕਰੈਕਟਰ ਦਾ ਮਾਲਕ ਬਣਾਂ ਪਰ ਉਥੇ ਏਨਾ ਮੋਹ, ਚਿੱਕੜ, ਬਾਲ-ਬੱਚੇ, ਘਰ ਦੇ ਆਖੇ ਨਹੀਂ ਲੱਗਦੇ, ਪਰ ਉਹ ਪਬਲਿਕ ਨੂੰ ਕਿਵੇਂ ਸਮਝਾਊ, ਜੋ ਗੁਰਬਾਣੀ ਵਿਚ ਤਾਕਤ ਹੈ। ਇਸ ਦਾ ਕਿਸੇ ਨੂੰ ਵੀ ਗਿਆਨ ਨਹੀਂ ਹੈ।

ਸਾਡਾ ਮੁੰਡਾ ਮਨਿਸਟਰ ਬਣਨਾ ਚਾਹੀਦਾ ਹੈ, ਰੌਲੇ ਕਿਉਂ ਪੈਂਦੇ ਹਨ। ਉਥੋਂ ਦੇ ਅਸੀਂ ਲਾਇਕ ਨਹੀਂ। ਗੁਰੂ ਕੇ ਇਹ ਗੱਲ ਲਿਖ ਗਏ ਹਨ ਆਪਣੀ ਕਲਮ ਨਾਲ :

**ਤਿਲਕ ਹੀਣੰ ਜਥਾ ਬਿਪ੍ਰਾ**
**ਅਮਰ ਹੀਣੰ ਜਥਾ ਰਾਜਨਹ ॥**

*(ਸਲੋਕ ਸਹਸਕ੍ਰਿਤੀ ਮਹਲਾ ੫, ਅੰਗ ੧੩੫੯)*

ਇਹ ਮਹਾਂਵਾਕ ਗੁਰੂ ਸਾਹਿਬ ਜੀ ਸਹਸਕ੍ਰਿਤੀ ਵਿਚ ਲਿਖ ਗਏ ਹਨ। ਤਿਲਕ ਦਾ ਅਰਥ ਹੁੰਦਾ ਹੈ ਕਿ ਆਪਣੇ ਇਸ਼ਟ ਦੀ ਪੂਜਾ ਕਰ ਕੇ ਆਇਆ, ਉਹਦੇ ਮੱਥੇ ਲੱਗਣਾ ਯੋਗ ਹੈ। ਜੇ ਉਹ ਤਿਲਕ ਤੋਂ ਹੀਣਾ ਹੈ, ਉਸ ਨੇ ਆਪਣਾ ਨਿਤਨੇਮ ਨਹੀਂ ਕੀਤਾ, ਭਾਵ ਉਹ ਬ੍ਰਾਹਮਣ ਨਿਕੰਮਾ ਹੈ। ਜਿਸ ਰਾਜੇ ਦਾ ਪ੍ਰਤਾਪ ਨਾ ਹੋਵੇ ਸਿਪਾਹੀ ਹੀ ਮੂਹਰੇ ਜਵਾਬ ਦੇਈ ਜਾਵੇ, ਉਹ ਰਾਜਾ ਕਾਹਦਾ ਹੈ ? ਭਾਵੇਂ ਹਜ਼ਾਰਾਂ ਮਿਰਗਾਂ ਦੀ ਡਾਰ ਹੋਵੇ, ਚੌਦਾਂ ਫੁੱਟ ਦੀ ਸਾਰੇ ਹੀ ਛਾਲ ਮਾਰਦੇ ਹਨ। ਮਗਰ ਉਹ ਇਕ ਦੂਜੇ ਤੋਂ ਡਰਦੇ ਨਹੀਂ, ਜੇ ਸ਼ੇਰ ਆ ਜਾਵੇ ਤਾਂ ਉਹਨਾਂ ਵਿਚੋਂ ਇਕ ਨਹੀਂ ਖਲੋਂਦਾ।

ਹੁਣ ਇਹ ਸਾਰੇ ਸਿਪਾਹੀ ਨੇ ਵੋਟਾਂ ਨਾਲ ਗਏ ਨੇ, ਇਹਨਾਂ ਵਿਚੋਂ ਪ੍ਰਤਾਪ ਕਿਸੇ ਦਾ ਨਹੀਂ। ਇਕ ਦੂਜੇ ਨੂੰ ਗਾਲ੍ਹਾਂ ਕੱਢੀ ਜਾਂਦੇ ਨੇ ਕਿਉਂਕਿ ਰਾਜੇ ਆਪਣੀ ਕਰਨੀ ਨਾਲ ਨਹੀਂ ਨਾ ਬਣੇ.....ਵੋਟਾਂ

ਨਾਲ ਬਣੇ ਹਨ, ਪ੍ਰਤਾਪ ਤੋਂ ਹੀਣ। ਬਾਬਾ ਜੀ ਕਹਿੰਦੇ ਹਨ ਨਿਕੰਮਾ ਹੁੰਦਾ ਹੈ।

**ਅਮਰ ਹੀਣੰ ਜਥਾ ਰਾਜਨਹ॥**

ਅਮਰ ਪ੍ਰਤਾਪ ਨੂੰ ਕਹਿੰਦੇ ਹਨ, ਪਰ ਪ੍ਰਤਾਪ ਤੋਂ ਹੀਣ।

ਮਾਸਟਰ ਦੀ ਗੱਲ ਨਹੀਂ ਸੁਣਦੇ, ਇਸ ਲਈ ਪ੍ਰਤਾਪ ਦੀ ਸਾਰੇ ਹੀ ਲੋੜ ਹੈ। ਵਿਦਿਆਰਥੀ ਝਾਕਦੇ ਹੀ ਨਹੀਂ। ਉਹ ਕਹਿੰਦੇ ਹਨ, ਤੁਸੀਂ ਭੌਂਕੀ ਜਾਓ। ਜਿਵੇਂ ਟੈਲੀਵਿਯਨ ਵੀ ਹੈ, ਉਹ ਵੀ ਤਾਂ ਸੁਣ ਲਈਦਾ ਹੈ। ਇਸ ਤਰ੍ਹਾਂ ਤੁਹਾਡਾ ਵੀ ਲੈਕਚਰ ਸੁਣੀ ਜਾਂਦੇ ਹਾਂ। ਤਵੱਜੋ ਨਹੀਂ ਦਿੰਦੇ ਕਿਉਂਕਿ ਪ੍ਰਤਾਪ ਨਹੀਂ ਹੈ ਉਸ ਵਿਚ। ਆਪਣੀ ਡਿਊਟੀ ਨੂੰ ਡਿਊਟੀ ਨਹੀਂ ਸਮਝ ਰਹੇ, ਗ਼ਰੀਬਾਂ ਦੇ, ਬੱਚਿਆਂ ਤੋਂ ਟਿਊਸ਼ਨਾਂ ਮੰਗੀ ਜਾਂਦੇ ਹਾਂ।

**ਹਜ਼ਾਰਾਂ ਰੁਪਏ ਤਨਖ਼ਾਹਾਂ ਲੈ ਕੇ ਵੀ ਸਾਰਿਆਂ ਦਾ ਮੁੱਖ ਮੰਤਵ ਅੱਜ ਪੈਸਾ ਹੀ ਹੈ। ਇਲਮਦਾਰਾਂ ਦਾ ਵੀ...ਅਹੁਦੇਦਾਰਾਂ ਦਾ ਵੀ...ਆਪਣੀ ਜਾਤ ਵੀ ਭੁੱਲ ਗਏ ਹਾਂ, ਅਸੀਂ ਇਕ ਰੱਬ ਖ਼ੁਦਾ ਦੀ ਜ਼ਾਤ ਹਾਂ, ਇਕ ਗੁਰੂ ਦੇ ਸਿੱਖ ਹਾਂ।**

ਇਥੇ ਵੀ ਅਹੁਦੇਦਾਰੀਆਂ...ਸੱਜਣੋ, ਇਹ ਔਖੇ ਵੇਲੇ ਮਹਾਰਾਜ ਨੇ ਪਾਠ ਗਿਆਨੀਆਂ ਕੋਲੋਂ ਅੱਖਰ ਗਿਣਾਏ, ਸੁਖਮਨੀ ਸਾਹਿਬ ਦੇ, ਜੇ ਦੋ ਪਾਠ ਹੋ ਜਾਣ।

ਭੁੱਲਿਆ ਜੋਗੀ ਲਾਹਾ.....

47 ਪਾਠਾਂ ਨਾਲ ਪਾਠ ਹੋ ਜਾਂਦਾ ਹੈ। ਅੱਖਰਾਂ ਦੇ ਮੁਤਾਬਕ। ਸੁਖਮਨੀ ਸਾਹਿਬ ਦੇ 47 ਪਾਠ ਕਰੀਏ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੱਖਰਾਂ ਜਿੰਨੇ ਅੱਖਰ ਹੋ ਜਾਂਦੇ ਹਨ।

ਜਪੁਜੀ ਸਾਹਿਬ ਦੇ ਦਸ ਪਾਠ ਕਰੀਏ ਢਾਈ ਸੌ ਪਾਠ ਨਾਲ ਪਾਠ ਹੋ ਜਾਂਦਾ ਹੈ।

ਦਸ ਕਹਿੰਦੇ 300 ਹੋ ਜਾਊ। ਭੁੱਲਿਆ ਜੋਗੀ ਲਾਹਾ ਹੀ ਲਾਹਾ। ਜੋਗੀ ਭੁੱਲੇ ਨੂੰ ਕੋਈ ਤਕਲੀਫ਼ ਨਹੀਂ, ਜੇ ਸਿੱਖ ਜ਼ਿਆਦਾ

ਬਾਣੀ ਪੜ੍ਹੇਗਾ। ਇਹਨੇ ਤਾਂ ਬਾਣੀ ਦੇ ਵਿਚ ਹੀ ਰਲਣਾ ਹੈ। ਇਹਨੂੰ ਤਾਂ ਗਿਣਤੀ ਨਾਲ ਲਾਇਆ ਉਧਰ।

ਇਹ ਸਿੰਘਾਂ ਦੇ ਪ੍ਰਥਾਇ.....ਜੰਗ ਵੇਲੇ ਮਰਿਆਦਾ ਤੋਰੀ ਸੀ ਕਲਯੁਗ ਨੇ ਸਾਨੂੰ ਹੁਣ ਭੁਲਾ ਦਿੱਤਾ, ਇਸ ਲਈ ਯਾਦ ਰੱਖ ਕਿ ਗੁਰੂ ਗ੍ਰੰਥ ਸਾਹਿਬ ਜੀ ਆਪਣਾ ਗੁਰੂ ਹੈ। ਮਹੀਨੇ ਦੇ ਵਿਚ ਇਸ ਦੇ ਦਰਸ਼ਨ ਕਰਨੇ ਹਨ। ਇਹ ਸਮਝ ਕਿ ਇਹ ਮੇਰਾ ਗੁਰੂ ਹੈ, ਮੇਰੀ ਮਾਂ ਹੈ, ਆਪਣੀ ਮਾਂ ਦਾ ਦੁੱਧ ਚੁੰਘਣਾ ਹੈ।

ਇਹਦੇ ਉਪਦੇਸ਼ ਨੂੰ ਹਿਰਦੇ ਵਿਚ ਵਸਾਉਣਾ ਹੈ, ਦਰਸ਼ਨ ਕਰਨੇ ਹਨ, ਇਕ-ਇਕ ਅੱਖਰ ਦੇ। ਇਸ ਤਰੀਕੇ ਉਹਨਾਂ ਦੀ ਤਕਸੀਮ ਕੀਤੀ ਹੈ। ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰ ਕੇ ਛੇ ਮਾਲਾ ਕਰ ਲਈਏ ਤਾਂ ਮਹੀਨੇ ਵਿਚ ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ। ਅੱਸੀ ਮਾਲਾ ਵਾਹਿਗੁਰੂ ਸ਼ਬਦ ਦੀਆਂ ਕਰ ਲਵੇ ਤਾਂ ਤੀਹਾਂ ਦਿਨਾਂ ਵਿਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਮਹਾਤਮ ਮਿਲਦਾ ਹੈ।

ਅਸ਼ੀਰਵਾਦ ਕਲਗੀਧਰ ਦਾ।

ਇਸ ਤਰੀਕੇ ਦੋ ਸੁਖਮਨੀ ਸਾਹਿਬ ਦੇ ਪਾਠ ਰੋਜ਼ ਕਰ ਲਈਏ ਤਾਂ ਜੋਗੀ ਲਾਹੇ ਦੇ ਅਸੂਲ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਨਾਲ.....ਇਹਨਾਂ ਰਾਹੀਂ ਬਾਬਾ ਜੀ ਨੇ ਸਾਨੂੰ ਬਾਣੀ ਨਾਲ ਜੋੜਿਆ। ਸਾਰਿਆਂ ਨੇ ਇਸ ਮਿਸ਼ਨ ਨਾਲ, ਜੇ ਕੋਈ ਕਿਸੇ ਮਹਾਤਮਾ ਤੋਂ, ਕੋਈ ਵੀ ਗੁਰੂ ਨਾਨਕ ਦੀ ਬਾਣੀ ਦਾ ਪੈਰੋਕਾਰ ਹੈ। ਕਈ ਨਿਸ਼ਕਾਮਤਾ ਨਾਲ ਹੋਰ ਸ਼ਬਦ ਪੜ੍ਹ ਲੈਂਦੇ ਹਨ ਪਰ ਇਕ ਮਨ ਹੋ ਕੇ ਤੂੰ ਪ੍ਰੇਮ ਨਾਲ ਪੜ੍ਹ। ਢਾਈ ਘੰਟੇ ਉਸ ਸ਼ਬਦ ਦਾ ਅਭਿਆਸ ਕਰ। ਜਿਸ ਕਿਸੇ ਨੂੰ ਵੀ ਮਹਾਤਮਾ ਦੇ ਚੰਗੇ ਸੰਸਕਾਰ ਹਨ।

ਕਿਸੇ ਹੱਦ 'ਤੇ ਜਾ ਕੇ ਤੈਨੂੰ ਉਹ ਬਾਣੀ ਬ੍ਰਹਮ ਗਿਆਨੀ ਕੋਲ ਲੈ ਜਾਏਗੀ। ਉੱਤਮ ਸਖੀ ਕੋਲ ਲੈ ਜਾਏਗੀ।

ਪਹਿਲਾਂ ਕੋਈ ਗੰਗਾ ਜਾਂਦਾ ਸੀ।

ਕੋਈ ਦੇਵੀ ਦੇ ਜਾਂਦਾ ਸੀ।

ਤੇ ਜਦੋਂ ਉਹਨਾਂ ਦੀ ਜਗਿਆਸਾ ਪੂਰੀ ਘਟੀ ਤੇ ਫਿਰ ਮਹਾਂਪੁਰਖਾਂ ਕੋਲ ਆ ਗਏ। ਉਥੇ ਆ ਕੇ ਬ੍ਰਹਮ ਗਿਆਨੀ ਬਣ ਗਏ। ਇਹ ਆਸਤਕ ਭਾਵਨਾ ਕਿਤੇ ਵੀ ਹੈ ਨਿੰਦਾ ਕਿਸੇ ਦੀ ਵੀ ਨਾ ਕਰੋ।

**ਜਿੰਨਾ ਟਾਈਮ ਤੁਸੀਂ ਕੱਢਦੇ ਹੋ, ਉਹ ਕਿਸੇ ਸ਼ਰਧਾ ਨਾਲ ਕੱਢੋ।**

ਪ੍ਰਾਇਮਰੀ ਕਰਨ ਵਾਲੇ ਨੂੰ ਕਾਲਜ ਮਿਲ ਜਾਂਦੇ ਹਨ, ਅਵਸਥਾ ਵਿਚ ਜਾ ਕੇ। ਕਾਲਜ ਪਾਸ ਕਰਨ ਵਾਲੇ ਨੂੰ ਯੂਨੀਵਰਸਿਟੀ ਮਿਲ ਜਾਂਦੀ ਹੈ। ਉਹਨਾਂ ਨੂੰ ਗਰਜ਼ ਪੈਂਦੀ ਲੱਭਣ ਦੀ, ਆਪਣੇ ਹੈ ਨਹੀਂ ਸੀ। ਪੜ੍ਹਨ ਵਾਲਿਆਂ ਨੇ ਇਥੇ ਲੰਦਨ ਟੋਲੀ ਹੈ। ਕੈਨੇਡਾ ਵਿਚ ਵੀ ਡਾਕਟਰੇਟ ਕੀਤੀ ਹੈ ਸਾਡੇ ਕਈ ਸੱਜਣਾਂ ਨੇ। ਜਦ ਵਿਦਿਆਰਥੀ ਉਸ ਮੰਜ਼ਲ ਵਿਚ ਚਲਾ ਜਾਂਦਾ ਹੈ ਤਾਂ ਉਹ ਆਪੇ ਲੱਭ ਲੈਂਦਾ ਹੈ ਯੂਨੀਵਰਸਿਟੀ।

ਜਦ ਬੰਦਗੀ ਕਰਾਂਗੇ ਸੱਜਣੋ, ਫਿਰ ਬ੍ਰਹਮ-ਵੇਤੇ ਜੋਗੀ ਕੋਲ ਬਾਣੀ ਆਪੇ ਲੈ ਜਾਏਗੀ।

ਜਿਹੜੇ ਸਿੱਖ ਦੀ ਸੰਗਤ ਕਰਨ ਨਾਲ ਸਾਨੂੰ ਗੁਰੂ 'ਤੇ ਵਿਸ਼ਵਾਸ ਆਉਣਾ ਹੈ, ਉਹਦੇ ਕੋਲ ਬਾਣੀ ਹੱਠ, ਅੰਧ-ਵਿਸ਼ਵਾਸ ਨਾਲ ਵੀ ਕਰੋ, ਇਹ ਬਿਰਥਾ ਨਹੀਂ ਜਾਵੇਗੀ। ਉਸ ਸਿੱਖ ਕੋਲ ਲੈ ਜਾਏਗੀ ਜਿਹੜਾ ਗੁਰੂ ਨਾਲ ਜੁੜਿਆ ਹੋਇਆ ਹੈ। ਇਹ ਮਹਾਰਾਜ ਜੀ ਨੇ ਉਸ ਵਕਤ ਦਾ ਪ੍ਰਯੋਜਨ ਤੋਰਿਆ ਹੋਇਆ ਹੈ, ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ।

ਬਾਬਾ ਨੰਦ ਸਿੰਘ ਜੀ ਨੇ ਕਲਯੁਗ ਵਿਚ ਇਸ ਸਮੇਂ ਵਿਚ ਤੋਰਿਆ।

**ਭਾਈ, ਜਿੰਨੇ ਸੱਜਣ ਆਏ ਹੋ, ਜਿਸ ਰਾਹੀਂ ਵੀ ਤੁਸੀਂ,**

**ਜਿਹੜਾ ਕੋਈ ਕਿਸੇ ਸ਼ਬਦ ਦਾ ਪੈਰੋਕਾਰ ਹੈ, ਮੁਸਲਮਾਨ ਹੋ ਤਾਂ ਕਲਮੇ ਦਾ ਪਾਠ ਕਰ ਹਰ ਰੋਜ਼, ਤੇਰਾ ਦਸਵਾਂ ਹਿੱਸਾ ਹੋ ਜਾਏਗਾ ਚੌਵੀਆਂ ਘੰਟਿਆਂ 'ਚੋਂ...**

**ਤਾਂ ਤੈਨੂੰ ਸ੍ਰੀ ਗੁਰੂ ਗ੍ਰੰਥ 'ਤੇ ਭਰੋਸਾ ਆ ਜਾਏਗਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੈਨੂੰ ਉਸ ਮਹਾਤਮਾ ਕੋਲ ਲੈ ਜਾਣਗੇ ਜਿਸ ਦੇ ਨਾਲ ਤੇਰੀ ਬਿਰਤੀ ਜੁੜ ਜਾਏਗੀ।**

ਜਿਹੜੇ ਮਾਸਟਰ ਨੇ ਤੈਨੂੰ ਪੜ੍ਹਾਉਣਾ ਹੈ, ਤੈਨੂੰ ਨਹੀਂ ਪਤਾ ਤੈਨੂੰ ਕਿਹੜੇ ਮਾਸਟਰ ਨੇ ਪੜ੍ਹਾਉਣਾ ਹੈ। ਰਾਜੇ ਵੀ ਉਸ ਮਾਸਟਰ ਦੇ ਸਕੂਲ ਵਿਚ ਭੇਜ ਦਿੰਦੇ ਹਨ। ਸਾਡੇ ਰਾਜੇ ਹਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਇਹਨਾਂ ਮੂਹਰੇ ਜੋਦੜੀ ਕਰੀਏ, ਬਾਣੀ ਦਾ ਪਾਠ ਕਰੀਏ।

ਜਿਸ ਸਿੱਖ ਦੇ ਮਿਲਣ ਨਾਲ ਮੈਨੂੰ ਪ੍ਰੇਮ ਵਧਣਾ ਗੁਰੂ ਨਾਲ ਜੁੜਨਾ, ਉਹਦੇ ਕੋਲ ਬਾਣੀ ਲੈ ਜਾਵੇ।

**ਕੋਈ ਸਹਿਜਧਾਰੀ ਹੈ, ਕੋਈ ਰਹਿਤਧਾਰੀ ਹੈ, ਕੋਈ ਹੋਰ ਕੌਮ ਦਾ ਪੈਰੋਕਾਰੀ ਹੈ...ਗੁਰਬਾਣੀ ਦਾ ਪਾਠ ਨਿਸਚੇ ਨਾਲ ਕਰੋ ਮਹੀਨੇ ਵਿਚ...ਗੁਰੂ ਗ੍ਰੰਥ ਸਾਹਿਬ ਜੀ ਦਾ ਤਾਂ ਇਹ ਬਾਣੀ ਉਸ ਸਿੱਖ ਕੋਲ ਲੈ ਜਾਏਗੀ।**

ਗਤੀ ਸੱਜਣੋਂ ਪਹਿਲਾਂ ਕਿਸੇ ਸਮੇਂ ਦੀ ਲਿਖੀ ਹੋਈ ਹੈ। ਲਿਖਣ ਵਾਲਾ ਥਾਂ ਇਹੀ ਹੈ, ਇਥੋਂ ਦਾ ਲਿਖਿਆ ਸਤਿਪੁਰਸ਼ ਦੀ ਅਰਧੰਗੀ ਸੀ। ਦੁਰਾਚਾਰੀ ਕਰਮ ਦੇ ਉੱਤੇ ਪਤਿਤ ਹੋ ਗਈ। ਗੋਤਮ ਅਹੱਲਿਆ, ਮਾਫ਼ੀ ਮੰਗੀ, ਕਿ ਬੱਚਾ ਭੁੱਲਣ ਵਾਲਾ, ਗ਼ਰੀਬ ਨਿਵਾਜ਼ ਅਸੀਂ ਜੀਵ ਹਾਂ। ਚਪੇੜ ਜ਼ਿਆਦਾ ਲੱਗ ਗਈ, ਗੁਨਾਹ ਥੋੜ੍ਹਾ ਸੀ, ਆਪਣੇ ਧਰਮ ਤੋਂ ਉਹਨਾਂ ਸਰਾਪ ਦੇ ਦਿੱਤਾ ਕਿ ਤੂੰ ਪੱਥਰ ਹੋ ਜਾ। ਤੂੰ ਆਪਣੇ ਧਰਮ ਨੂੰ ਪਤਿਤ ਕੀਤਾ ਹੈ। ਤਾਂ ਜੋਦੜੀ ਕੀਤੀ ਕਿ ਮਹਾਰਾਜ, ਮੇਰਾ ਭਲਾ ਕਦ ਹੋਊ।

ਕਹਿੰਦੇ ਤ੍ਰੇਤੇ ਵਿਚ ਰਾਮ ਚੰਦ ਜੀ ਦਾ ਰੂਪ ਧਾਰ ਕੇ ਨਿਰੰਕਾਰ

ਆਵੇਗਾ, ਉਹਨਾਂ ਦੀ ਸ਼ਰਨ ਲੱਗਣ ਨਾਲ ਤੇਰੀ ਗਤੀ ਹੋਵੇਗੀ।

ਭੁੱਲ ਕੇ ਆਇਆ ਸੰਜੋਗ ਇਥੋਂ ਹੀ ਬਣਦੈ, ਤੇਰੀ ਗਤੀ । ਫੇਰ ਬੇਨਤੀ ਕੀਤੀ ਮਹਾਰਾਜ, ਬਹੁਤ ਵਿਛੋੜਾ, ਓਨਾ ਚਿਰ ਮੈਂ ਪੱਥਰ ਹੋਈ ਪਈ ਰਹੂੰ। ਅਜੇ ਤਾਂ ਸਤਿਜੁਗ ਹੈ, ਅੱਗੇ ਦੁਆਪੁਰ ਆਉਣੈ, ਤ੍ਰੇਤੇ ਦੇ ਅਵਤਾਰ ਨੇ ਉਹਦੀ ਮੁਹੱਬਤ—ਮਹਾਂਪੁਰਸ਼ਾਂ ਦਾ ਦਿਲ ਨਰਮ ਹੁੰਦੈ। ਬੰਦਗੀ ਕਰਨ ਵਾਲਿਆਂ ਦਾ, ਉਸ ਦੀ ਜੋਦੜੀ ਦੇ ਕਾਇਲ ਹੋ ਕੇ ਕਹਿੰਦੇ, ਚੰਗਾ ਇਹ ਤਾਂ ਹੁਣ ਨਿਕਲ ਗਿਆ, ਸਾਡੇ ਵੱਸ ਦੀ ਗੱਲ ਨਹੀਂ, ਪਰ ਜੁਗ ਪਹਿਲਾਂ ਤ੍ਰੇਤਾ ਆ ਜਾਵੇਗਾ।

ਉਥੇ ਮਹਾਰਾਜ ਜੀ ਲਿਖ ਗਏ :

**ਮੇਰੀ ਬਾਂਧੀ ਭਗਤੁ ਛਡਾਵੈ**
**ਬਾਂਧੈ ਭਗਤੁ ਨ ਛੂਟੈ ਮੋਹਿ ॥** *(ਅੰਗ ੧੨੫੩)*

ਅਜੇ ਇਹ ਉਵੇਂ ਹੀ ਤੁਰੇ ਆਉਂਦੇ ਹਨ, ਦੁਆਪੁਰ ਪਿੱਛੋਂ ਆਉਂਦਾ ਹੈ। ਉਸ ਬੀਬੀ ਦੀ ਗਤੀ ਉਸੇ ਦੇ ਸੰਜੋਗ ਨਾਲ ਹੋਈ।

ਕਿੰਨੇ ਮਹਾਂਪੁਰਖ ਦੁਨੀਆਂ 'ਤੇ ਆਏ ਹੋਣਗੇ, ਜਿਹੜੇ ਮਹਾਂਪੁਰਖਾਂ ਕੋਲੋਂ ਲਿਖਿਆ ਗਿਆ।

ਇਹ ਕਲਮ ਤੋਂ ਬਿਨਾਂ ਲਿਖ ਹੁੰਦੈ। ਜਿਸ ਭਾਵਨਾ ਨਾਲ ਅੱਜ ਆਏ, ਸਾਨੂੰ ਨਹੀਂ ਪਤਾ ਗੁਰਦੁਆਰਿਓਂ ਕੀ ਮਿਲਦੈ ? ਮਗਰ ਏਥੇ ਦਾ ਆਉਣਾ ਬਿਅਰਥ ਨਹੀਂ ਤੇ ਮੁੜ ਕੇ ਇਸ ਤੱਤਵੇਤੇ ਜੋਗੀ ਕੋਲ ਲਿਜਾਣ ਦਾ ਸਾਧਨ ਹੈ। ਏਥੇ ਲਿਖਿਆ ਜਾਣੈ, ਓਥੇ ਲੈ ਜਾਏਗੀ ਜਿਥੇ ਸਾਡੀ ਕਲਿਆਣ ਹੋਣੀ ਹੈ।

ਇਥੋਂ ਮਿਲਣੈਂ ਆਪਣੀ ਬਾਣੀ ਦਾ ਪਿਆਰ, ਹਰ ਰੋਜ਼ ਉੱਠ ਕੇ ਬਾਣੀ ਜਪੋ, ਜਿਸ ਰਾਹੀਂ ਵੀ ਗੁਰੂ ਦਾ ਦਰਸ਼ਨ ਹੁੰਦੈ। ਸਾਰੇ ਜੀਵ ਇੰਜ ਕਰੋ, ਚਾਹੇ ਮੂਲ-ਮੰਤਰ ਦਾ ਪਾਠ ਕਰ ਸਕਦੇ ਹੋ, ਛੇ ਮਾਲਾ ਕਰ ਲੌ ਰੋਜ਼, ਬੱਚਿਆਂ ਸਮੇਤ ਤੂੰ ਇਕ-ਇਕ ਪਾਠ ਕਰ ਨਾਲੇ ਇਕ-ਇਕ ਮਹੀਨੇ ਪਿੱਛੋਂ ਪਾਠ ਕਰੋ, ਨਾਲੇ ਸਾਰਿਆਂ ਦੀ ਹਾਜ਼ਰੀ ਲੱਗ ਜਾਊ। ਨਾਲੇ ਤੁਹਾਨੂੰ ਕੱਲ੍ਹ ਨੂੰ ਇਹ ਗੱਲ ਨਹੀਂ

ਕਹਿਣੀ ਪਊ ਕਿ ਸਾਡੀ ਪਰਸੋਂ ਦੀ ਕੁੜੀ ਘਰੇ ਨਹੀਂ ਆਈ, ਸਾਡਾ ਮੁੰਡਾ ਨਹੀਂ ਆਇਆ। ਜਿਹੋ ਜਿਹੀ ਸੰਗਤ ਸੀ, ਉਹੋ ਜਿਹੀ ਰੰਗਤ। ਜਦੋਂ ਹਰ ਵੇਲੇ ਪੱਬਾਂ ਵਿਚ ਹੀ ਖੇਡੇ, ਭਾਸ਼ਾ ਵੀ ਉਹੋ ਇੰਗਲਿਸ਼ ਦੀ ਪੜ੍ਹਦੇ ਰਹੇ, ਉਹਨਾਂ ਨਾਲ ਹੀ ਖੇਡਦੇ ਰਹੇ, ਫਿਰ ਤੁਹਾਡੇ ਕੋਲ ਕਿਵੇਂ ਆਊ ?

ਜਦ ਤੁਸੀਂ ਆਪ ਗੁਰਬਾਣੀ ਨਾਲ ਲੱਗੇ ਹੋਵੋਗੇ, ਬੱਚਿਆਂ ਨੂੰ ਲਾਓਗੇ, ਤੁਹਾਨੂੰ ਕੋਈ ਐਹੋ ਜੀ ਸੰਗਲੀ ਹੈ ਗੁਰਬਾਣੀ, ਕਿਤੇ ਵੀ ਨਹੀਂ ਜਾਣ ਦੇਵੇਗੀ। ਇਹ ਜਿਸ ਨੂੰ ਅਸੀਂ ਪੰਜਾਬੀ ਬੋਲੀ ਵਿਚ (ਥੋਥਾ) ਵਿਸ਼ਵਾਸ ਕਹਿੰਦੇ ਹਾਂ, (ਥੋਥਾ) ਮੋਟਾ ਜਿਹਾ ਸ਼ਬਦ ਹੈ, ਇਹਦੇ ਵਿਚ ਸਾਰਾ ਇਤਫ਼ਾਕ ਹੈ। ਬੱਚੇ ਕਦੇ ਵੀ ਦੁਰਾਚਾਰੀ ਕਰਮ 'ਤੇ ਨਹੀਂ ਜਾਂਦੇ, ਜੇ ਤੁਸੀਂ ਨੇਮੀ ਹੋਵੋਗੇ ਦੋ ਟਾਈਮ ਦੇ ਅਤੇ ਬੱਚਿਆਂ ਤੋਂ ਕਰਾਵੋ।

ਓਦੋਂ ਤਾਂ ਕਹਿੰਦੇ, ਮੈਨੂੰ ਕੀ, ਬੱਚਾ ਪਿਆ ਫਿਰੇ। ਮਗਰੋਂ ਸਾਰਾ ਧਨ ਲਾ ਕੇ ਜੇਲ੍ਹ ਵਿਚੋਂ ਕੱਢ ਕੇ ਲਿਆਂਦਾ, ਮੋਹ ਟੁੱਟਦਾ ਵੀ ਹੈ ਨਹੀਂ, **ਬੱਚੇ ਨੂੰ ਗੋਦੀ ਵਿਚ ਲੈ ਕੇ ਸ਼ੁਭ ਪਾਸੇ ਲਾਓ। ਤੁਹਾਨੂੰ ਕਦੇ ਵੀ ਇਹ ਤ੍ਰਾਸ ਨਹੀਂ ਕਰਨੀ ਪਵੇਗੀ।** ਸਾਡੀ ਕੁੜੀ ਨਹੀਂ ਘਰ ਆਈ, ਬੜਾ ਅਫ਼ਸੋਸ ਹੈ। ਸਾਡੇ ਦੇਸ਼ ਦੀ ਤਾਂ ਸੱਭਿਅਤਾ ਹੈ, ਬੀਬੀਆਂ ਨੂੰ ਅਜੇ ਤਕ ਮਾਪੇ ਹੀ ਵਰਦੇ ਹਨ, ਬਾਗ਼ੀ ਨਹੀਂ ਹਨ।

ਕਿਸੇ ਨੂੰ ਇਹ ਐਜੂਕੇਸ਼ਨ ਨੀਤੀ ਦਾ ਪਾਣ ਚੜ੍ਹਿਆ ਹੋਇਆ, ਉਹ ਬੀਬੀਆਂ ਤਾਂ ਕਰ ਲੈਂਦੀਆਂ ਹੋਣਗੀਆਂ, ਮਗਰ ਆਮ ਅਜੇ ਸਾਡੇ ਬੀਬੀਆਂ ਦਾ ਨਾਤਾ ਪਿਉ ਹੀ ਕਰਦਾ ਹੈ।

ਹੁਣ ਸਾਡੇ ਪ੍ਰਾਈਮ ਮਨਿਸਟਰ[1] ਨੇ ਗ਼ੈਰ-ਕੌਮ ਨਾਲ ਰਿਸ਼ਤਾ ਕਰਾ ਲਿਆ। ਅੱਗੇ ਹੁਣ ਸਾਰੀਆਂ, ਐਜੂਕੇਸ਼ਨ ਜਾਣ ਵਾਲੀਆਂ ਨੇ ਪੜ੍ਹ ਲਿਆ ਬਈ ਇਹ ਤਾਂ ਛੋਟੇ ਲੋਕਾਂ ਵਾਸਤੇ ਭਰਮ ਪਏ

1. ਇਹ ਇਸ਼ਾਰਾ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵੱਲ ਹੈ।

ਹੋਏ ਹਨ, ਅਸੀਂ ਜਿਥੇ ਮਰਜ਼ੀ ਕਰਾ ਲਈਏ।

**ਸਾਡੇ ਗੁਰੂ ਕਿੱਡੇ ਬਲੀ ਹੋਏ ਨੇ ਪਰ ਉਹਨਾਂ ਨੇ ਮਰਿਆਦਾ ਭੰਗ ਨਹੀਂ ਕੀਤੀ** ਬਈ ਇਸ ਤਰ੍ਹਾਂ ਦੀ ਦੁਨੀਆਂ ਦੀ ਮਰਿਆਦਾ ਵਿਗੜ ਜਾਏਗੀ।

**ਆਪਣੀ ਕੌਮ ਵਿਚ ਆਪਣੀ ਜ਼ਾਤ ਵਿਚ ਆਪਣੀ ਬਰਾਬਰੀ ਵਿਚ ਆਪਣੇ ਸੰਸਕਾਰਾਂ ਨੂੰ ਸ਼ੁੱਧ ਰੱਖੋ। ਬੀਬੀ ਨੂੰ ਪਤੀ 'ਤੇ ਭਰੋਸਾ ਹੋਣਾ ਚਾਹੀਦਾ ਹੈ। ਸਿੱਖ ਨੂੰ ਗੁਰੂ 'ਤੇ ਭਰੋਸਾ ਹੋਣਾ ਚਾਹੀਦਾ ਹੈ। ਉਸ ਅਸੂਲ ਨਾਲ, ਗ਼ਰੀਬ ਨਿਵਾਜ਼ ਜਿਵੇਂ ਉਸਦੀ, ਉਸ ਨਾਲ ਜਿਹੜੀ ਲਿਖੀ ਗਈ ਸੀ**, ਜਿਥੇ ਕਿਤੇ ਇਕੱਠੇ ਮਰਦ ਜ਼ਨਾਨੇ ਨਾਲ ਬਿੰਦ ਘੜੀ ਬੈਠ ਕੇ ਕੋਈ ਰਾਹਦਾਰੀ ਕੀਤਾ ਹੋਇਆ, ਉਹਨਾਂ ਦਾ ਸੰਜੋਗ ਬਣਿਆ ਹੋਇਆ, ਉਥੇ ਹੀ ਸ਼ਾਦੀ ਹੋਣੀ ਹੈ। ਜਿਥੇ ਉਸ ਦਾ ਸੰਜੋਗ ਹੈ, ਵਿਸ਼ਵਾਸ ਹੈ ਸਾਡੇ ਲੋਕਾਂ ਨੂੰ। ਬਈ ਜਿਥੇ ਉਹਦਾ ਸੰਜੋਗ ਹੈ ਬੀਬੀ ਦਾ, ਉਥੇ ਮਾਪਿਆਂ ਦਾ ਦਿਲ ਏਨਾ ਭਿੱਜਦਾ ਕਿ ਪਾਥੀਆਂ ਭੇਲੀਆਂ ਲੱਗਣ ਲੱਗ ਜਾਂਦੀਆਂ ਹਨ। ਉਥੇ ਦੇ ਕਮਲੇ ਮੁੰਡੇ ਜਿਥੇ ਸੰਜੋਗ ਹੈ, ਉਥੇ ਪ੍ਰੇਮ ਬਣਦਾ ਬਈ ਨਾਤਾ ਇਥੇ ਕਰ ਲਈਏ। ਸੋਹਣਾ ਸੰਜੋਗ ਮਹਾਂਬਲੀ ਹੈ। ਇਥੇ ਆਉਣ ਵਾਲੇ ਦਾ ਸੰਜੋਗ ਗੁਰਬਾਣੀ ਨਾਲ ਬਣ ਜਾਂਦਾ ਹੈ। ਇਸੇ ਕਰਕੇ ਹੀ ਮੁੜ ਕੇ ਆਉਂਦਾ ਹੈ। ਅੱਜ ਅਸੀਂ ਬੇਖ਼ਬਰੀ ਵਿਚ ਆਏ ਹਾਂ ਕਿ ਉਥੇ ਕੀ ਲੱਭਣਾ ਹੈ ? ਇਕੱਠ ਸੀ ਉਥੇ ਚੰਗਾ ਕੜਾਹ ਪ੍ਰਸ਼ਾਦ ਮਿਲਿਆ। ਰੋਟੀ ਮਿਲਦੀ ਸੀ ਬਈ ਰੌਲਾ ਨਹੀਂ ਸੀ ਕੋਈ। ਇਹਨਾਂ ਗੱਲਾਂ ਵਿਚ ਲਾਭ ਤਾਂ ਨਹੀਂ ਹੋਣਾ। ਕਿਉਂਕਿ ਗੁਰਬਾਣੀ ਤਾਂ ਹੁਣ ਤੁਸੀਂ ਜਿਹੜਾ ਚਾਰ ਘੰਟੇ ਕੱਢੇ ਨੇ। ਘਰੋਂ ਤੁਰੇ ਹੋ, ਕਦਮ ਚੁੱਕੇ ਹਨ, ਉਹ ਤਾਂ ਇਸੇ ਆਸਰੇ ਚੁੱਕੇ ਹਨ ਕਿਉਂਕਿ ਝਗੜਾ ਨਹੀਂ ਹੈ ਉਥੇ ਕੋਈ।

ਮਨਿਸਟਰੀਆਂ ਦਾ ਝਗੜਾ ਹੈ। ਦਾਸ ਨੇ ਜੰਮ ਕੇ ਵੋਟ ਨਹੀਂ ਪਾਈ, ਮਗਰ ਸਾਡੇ ਵੀਰ ਅਜੇ ਵੀ ਕਹੀ ਜਾਂਦੇ ਨੇ ਇਹ ਕਾਂਗਰਸੀ

ਹੈ, ਇਹਨਾਂ ਦਾ ਤਾਂ ਗੁਰਦੁਆਰਾ ਹੀ ਬਾਹਮਣਾਂ ਦੀ ਕੁੜੀ ਨੇ ਪਾਇਆ। ਇਥੇ ਤਾਂ ਇਹ ਮੁੱਲ ਹੀ ਲਿਆ ਸੀ ਸੰਗਤ ਨੇ, ਕੋਈ ਜਗ੍ਹਾ ਪਈ ਹੋਈ ਸੀ।

ਕੈਨੇਡਾ ਵਿਚ ਸੰਗਤ ਨੇ ਲਿਆ, ਨਾਲੇ ਹਾਲਾਂ ਕਿ ਇਹਦੇ ਵਿਚ ਮੇਰੀ ਤਵੱਜੋ ਨਹੀਂ ਹੈ। ਇਹ ਸੰਗਤ ਹੀ ਬਣਾਉਂਦੀ ਹੈ, ਸੰਗਤ ਹੀ ਬੈਠੀ ਹੈ...ਮੈਂ ਇਹਨਾਂ ਦੇ ਨਾਲ ਦਾ ਸੇਵਾਦਾਰ ਹਾਂ।

ਜਿਹੜੀ ਡਿਊਟੀ ਮੇਰੀ ਦਰਗਾਹੋਂ ਲੱਗੀ ਹੈ, ਮੈਂ ਉਹ ਕਰਦਾ ਹਾਂ ਪਰ ਮੇਰੇ ਨਾਂ ਕੋਈ ਗੁਰਦੁਆਰਾ ਨਹੀਂ। ਪਿੰਡ ਵੀ ਪਿਤਾ ਜੀ ਨੇ ਘਰ ਵਿਚ ਪਾਇਆ, ਜਿਥੇ ਦਸ ਸਾਲ ਕੱਟੇ ਨੇ ਤੇ ਉਹ ਵੀ ਸੰਗਤ ਦੇ ਹੀ ਨਾਂ ਹੈ।

ਉਹਨਾਂ ਕਾਕਿਆਂ ਦੀ ਜ਼ਮੀਨ ਅੱਡ ਕੱਢ ਦਿੱਤੀ। ਪੰਜ ਟ੍ਰਸਟੀ ਬਣਾ ਕੇ ਅੱਡ ਕੱਢ ਦਿੱਤੀ ਬਈ ਤੁਸੀਂ ਇਹਨਾਂ ਨਾਲ ਝਗੜਨਾ ਨਹੀਂ। ਬਈ ਇਹ ਥੋੜੀ ਸ਼ਰਧਾ, ਜਿੰਨੀ ਗੁਰੂ ਸਾਹਿਬ ਨੂੰ, ਓਨੀ ਦਿਓ। ਨਹੀਂ ਰਾਜਾ ਜੋਗੀ, ਆਪਣਾ ਕਰਮ ਖਾਉ। ਮੇਰ ਨਹੀਂ ਉਥੇ ਰੱਖੀ, ਬਈ ਮੇਰਾ ਹੈ, ਸਾਰਿਆਂ ਥਾਵਾਂ 'ਚ ਹੀ।

ਸੋ ਇਸ ਅਸੂਲ ਦੇ ਨਾਲ ਆਪਾਂ ਪਾਠ ਕਰਨਾ ਹੈ, ਭਾਈ ਮਹੀਨੇ ਦੇ ਵਿਚ ਬਈ ਗ਼ਰੀਬ ਨਿਵਾਜ਼ ਦਾ—ਉਸ ਬੀਬੀ ਦਾ ਵੀ...ਉਸ ਵਕਤ ਦਾ ਸੰਜੋਗ ਹੀ ਹੁੰਦਾ ਹੈ। ਕਿਸੇ ਜਨਮ ਦਾ ਇਕੱਠਾ ਤਪ ਕੀਤਾ ਹੋਇਆ ਹੈ—ਜੇ ਤਪ ਮਨਜ਼ੂਰ ਹੈ ਤਾਂ ਇਥੇ ਉਥੇ ਨਾਂ ਲਿਖਾਉਣਗੇ।

**ਕਿਉਂਕਿ ਦੁਨੀਆਂ ਦੀ ਰਸਮ ਧਰੀ ਹੈ ਪਿੱਛੇ ਤਪ ਹੈ ਤਾਂ ਕੁਝ ਮਿਲਣਾ ਹੈ...ਹੁਣ ਤਪ ਕਰ ਲੌ, ਹੁਣ ਵੇਲਾ ਜਾਂਦਾ ਹੈ।** ਆਹ ਤਪ ਅਸਥਾਨ ਹੈ, ਤੁਸੀਂ ਜਿਹੜਾ ਕਦਮ ਚੁੱਕ ਕੇ ਆਏ ਹੋ, ਦੋ ਘੰਟੇ ਲੱਗੇ ਨੇ, ਦਸ ਕਦਮ ਤੁਰ ਕੇ ਆਏ ਹੋ...ਇਹ ਸੰਜੋਗ ਬਣਦਾ ਹੈ ਕਿਸੇ ਥਾਂ। ਇਹ ਏਨਾ ਪ੍ਰਬਲ ਹੋਵੇਗਾ। ਗੁਰਬਾਣੀ ਨਾਲ ਪੂਰਾ ਪਿਆਰ ਪੈ ਜਾਵੇਗਾ ਕਿਸੇ ਦਾ ਇਹ ਇਕ ਕਦਮ ਚੁੱਕਣਾ ਵੀ

ਬਿਰਥਾ ਨਹੀਂ।

ਉਸ ਬੀਬੀ ਦਾ, ਉਸ ਦੀ ਅਰਧੰਗੀ ਹੋਣ ਦਾ ਸਦਕਾ...ਉਹਦੇ ਕੋਲੋਂ ਬਿਆਨ ਲਏ...ਬਈ ਮੈਂ ਦੋਸ਼ ਦੇ ਕਾਰਨ ਪੱਥਰ ਤਾਂ ਹੋ ਗਈ। ਤੇ ਮਨੁੱਖ ਜਾਮੇ ਵਿਚ ਮੇਰੀ ਗਤੀ ਕਦ ਹੋਊ, ਫਿਰ ਵੀ ਉਹਨਾਂ ਨੇ ਦਿਆਲੂ ਹੋ ਕੇ ਕਹਿ ਦਿੱਤਾ ਕਿ ਰਾਮ ਜੀ ਨਾਲ ਸੰਜੋਗ ਧਰਿਆ ਹੋਇਆ ਹੈ।

ਤ੍ਰੇਤਾ ਹੀ ਪਹਿਲਾਂ ਆ ਗਿਆ ਪਰ ਉਹਨਾਂ ਦੇ ਹੀ ਚਰਨ ਲੱਗਣ 'ਤੇ ਬੈਕੁੰਠ ਜਾਣ ਦਾ ਸੰਜੋਗ ਬਣ ਗਿਆ।

ਸਿੱਖ ਦਾ ਸੰਜੋਗ ਵੀ ਇਥੇ ਹੀ ਬਣਦਾ ਹੈ, ਇਸ ਸੰਗਤ ਵਿਚ ਆ ਕੇ :

**ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ**
**ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ॥**

*(ਅੰਗ ੧੦)*

ਸੰਜੋਗ ਧੁਰੋਂ ਲਿਖਿਆ ਹੋਇਆ ਹੈ। ਕਈ ਸ਼ੰਕਾਵਾਦੀ ਕਹਿੰਦੇ ਹਨ ਕਿ ਧੁਰ ਕਿਹੜੀ ਹੈ ? ਕਿ ਜਿਸ ਦਾ ਧੁਰੋਂ ਲਿਖਿਆ ਹੈ, ਉਸ ਨੂੰ ਸਤਿਸੰਗਤ ਮਿਲਦੀ ਹੈ।

**ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ**
**ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ॥**

ਇਹ ਸੰਜੋਗ ਕਿਥੋਂ ਲਿਖਿਆ ਆਇਆ ਸੀ ?

ਇਹੋ ਹੀ ਸਾਧ ਸੰਗਤ ਹੈ, ਮਹਾਂਪੁਰਸ਼ਾਂ ਦੀ ਹਾਜ਼ਰੀ ਵਿਚ ਜਿਹੜਾ ਕਦਮ ਚੁੱਕਣਾ ਹੈ, ਇਹ ਕਿਸੇ ਹੱਦ 'ਤੇ ਜਾ ਕੇ ਹੁਕਮ ਵਿਚ ਆਉਣਾ।

**ਇਸ ਦਰ ਦੀ ਗਾਗਰ ਚੁੱਕ ਕੇ ਸੇਵਕਾਂ ਤੋਂ ਸੁਆਮੀ ਬਣ ਗਏ। ਇਥੋਂ ਦਾ ਝਾੜੂ ਚੁੱਕ ਕੇ ਜੋਗੀ ਜਤੀ ਹੋ ਗਏ। ਹਰੀ ਦਾ ਸਿਮਰਨ ਕਰ ਕੇ ਕਿੱਡੇ-ਕਿੱਡੇ ਰੁਤਬੇ ਪਾ ਗਏ।** ਜਿਵੇਂ ਗੁਰਬਾਣੀ ਦੱਸਦੀ ਹੈ :

**ਹਰਿ ਸਿਮਰਨਿ ਭਏ ਸਿਧ ਜਤੀ ਦਾਤੇ॥**
**ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ॥**
**ਹਰਿ ਸਿਮਰਨਿ ਧਾਰੀ ਸਭ ਧਰਨਾ॥**
**ਸਿਮਰਿ ਸਿਮਰਿ ਹਰਿ ਕਾਰਨ ਕਰਨਾ॥**
**ਹਰਿ ਸਿਮਰਨਿ ਕੀਓ ਸਗਲ ਅਕਾਰਾ॥**
**ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥**
**ਕਰਿ ਕਿਰਪਾ ਜਿਸੁ ਆਪਿ ਬੁਝਾਇਆ॥**
**ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ॥**

*(ਅੰਗ ੨੬੩)*

ਸਿੱਖ ਦਾ ਹਰੀ ਸਿਮਰਨ ਗੁਰਬਾਣੀ ਹੈ। ਕਿਹੜਾ ਰੂਪ ਹੈ ਹਰੀ ਦਾ ? ਬੱਸ ਗੁਰੂ ਨਾਨਕ ਦੇਵ ਜੀ ਸਾਨੂੰ ਇਹ ਦਸਖ਼ਤ ਕਰ ਗਏ ਹਨ।

**ਚੰਗੇ-ਚੰਗੇ ਬਰਕਤਾਂ ਵਾਲੇ ਗੁਰਸਿੱਖ ਉੱਜਲ ਹੀਰੇ ਮੋਤੀ ਪੰਥ ਦੇ ਮਹਾਤਮਾ ਦਸਖ਼ਤ ਕਰ ਗਏ ਹਨ ਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਦੇ ਗਏ ਹਨ ਦਸਵੇਂ ਪਾਤਸ਼ਾਹ। ਪਰ ਤੇਰੇ ਖੋਟੇ ਭਾਗ ਨੇ, ਤੂੰ ਮੰਨਦਾ ਹੀ ਨਹੀਂ।**

ਏਡੇ-ਏਡੇ ਬਲੀ ਲੋਕ ਕਹਿ ਗਏ ਹਨ ਕਿ ਇਹਦੇ 'ਤੇ ਵਿਸ਼ਵਾਸ ਕਰ। ਕਿਸੇ ਕਰਮਾਂ ਵਾਲੇ ਦਾ ਹੋਵੇਗਾ।

ਵਿਸ਼ਵਾਸ ਵਾਸਤੇ ਆਹ ਸੰਜੋਗ ਰਚਿਆ ਹੈ, **ਜਦ ਗੁਰਬਾਣੀ ਪੜ੍ਹਾਂਗੇ...ਦਿਨ ਰਾਤ ! ਤਾਂ ਸਾਡਾ ਅਵੱਸ਼ ਹੀ ਇਸ ਦੇ ਨਾਲ ਸੰਜੋਗ ਪੈ ਜਾਏਗਾ ਅਤੇ ਜਿੰਨੀ ਸਾਡੀ ਮੈਲ ਹੈ, ਲਹਿ ਜਾਏਗੀ। ਉਤਨੀ ਸਾਡੀ ਸ਼ਰਧਾ ਵਧਦੀ ਜਾਏਗੀ। ਮਲੀਨ ਮਨ ਨੂੰ ਸ਼ਰਧਾ ਨਹੀਂ ਹੁੰਦੀ। ਸ਼ੁੱਧ ਮਨ ਦਾ ਵਿਸ਼ਾ ਹੈ...ਸ਼ਰਧਾ ਵਧਦੀ ਜਾਏਗੀ।** ਬਾਣੀ ਨੇ ਸ਼ੁੱਧ ਕਰਨਾ ਹੈ।

ਸਾਰਿਆਂ ਨੇ ਪਾਠ ਕਰਨੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਮੂਲ-ਮੰਤਰ ਦੇ ਰਾਹੀਂ ਕਰੋ, ਜਪੁਜੀ ਸਾਹਿਬ ਦੇ ਢਾਈ ਸੌ

ਪਾਠ, ਦਸ ਰੋਜ਼ ਦੇ ਕਰ ਲਵੋ। ਜਿਹੜੀ ਬਾਣੀ ਦਾ ਤੁਹਾਨੂੰ ਮੁਹਾਵਰਾ ਹੈ, ਵਾਹਿਗੁਰੂ ਸ਼ਬਦ ਦਾ ਹੈ, ਤਾਂ ਅੱਸੀ ਮਾਲਾ ਕਰਨੀਆਂ। ਜੇ ਤੁਹਾਨੂੰ ਕਿਸੇ ਵੀ ਦੈਵੀ ਸ਼ਬਦ ਨੂੰ ਕਮਾਉਣਾ ਹੈ ਤਾਂ ਸ਼ਰਧਾ ਨਾਲ ਕਮਾਉ। ਢਾਈ ਘੰਟੇ ਪਾਠ ਕਰੋ। ਤੁਹਾਨੂੰ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਫਲ ਮਿਲੇਗਾ। ਬਿਨਾ ਨਾਗਾ, ਟਾਇਮ ਬਣਾ ਲੌ ਕਿ ਦਸ ਮਿੰਟ ਕੱਢਣੇ ਹਨ, ਗੁਰੂ ਪ੍ਰਾਇਣ। ਉਹ ਦਸ ਮਿੰਟ ਕਿਸੇ ਹੱਦ 'ਤੇ ਜਾ ਕੇ ਤੁਹਾਡੀ ਜ਼ਿੰਦਗੀ ਵੀ ਇਧਰ ਕਰ ਦੇਵੇਗੀ। ਅੱਜ ਤੁਸੀਂ ਪੰਜ ਮਿੰਟ ਕੱਢੋ, ਉਹਨਾਂ ਨੂੰ ਨੇਮ ਬਣਾ ਲੌ। ਬਈ ਕੋਈ ਜੰਮੇ, ਕੋਈ ਮਰੇ, **ਮੈਂ ਇਸ ਸਮੇਂ ਗੁਰੂ ਨਾਲ ਜੁੜਨਾ ਹੈ, ਸਾਰੇ ਕੰਮ ਦਿਲੋਂ ਵਿਸਾਰ ਕੇ। ਸੰਕਲਪ ਨੂੰ ਸ਼ੁੱਧ ਕਰ ਕੇ ਕਰੋ, ਉਹ ਸੰਕਲਪ ਤੁਹਾਨੂੰ ਗੁਰੂ ਨਾਲ ਜੋੜੇਗਾ।** ਸਾਰੇ ਵੀਰ ਇਸ ਅਸੂਲ ਨਾਲ ਆਪਣੇ ਇਸ਼ਟ ਨੂੰ ਯਾਦ ਕਰੋ, ਸੱਜਣੋ, ਦਸ-ਦਸ ਮਿੰਟ। ਕੋਈ ਕਿਸੇ ਵੀ ਇਸ਼ਟ ਦਾ ਪੈਰੋਕਾਰ ਹੈ, ਪਰ ਇਹ ਬ੍ਰਹਮ ਗਿਆਨੀ ਸਮੇਂ ਦਾ ਅਵਤਾਰ ਹੈ।

ਜਿਸ ਤਰ੍ਹਾਂ ਪ੍ਰਾਇਮਰੀ ਪੜ੍ਹਨ ਵਾਲਿਆਂ ਨੂੰ ਉੱਚੀਆਂ ਡਿਗਰੀਆਂ ਆਪੇ ਮਿਲ ਜਾਂਦੀਆਂ ਹਨ ਅੱਗੇ ਤੋਂ। **ਜਦ ਤੁਸੀਂ ਸ਼ਰਧਾ ਨਾਲ ਬਾਣੀ ਦਾ ਪਾਠ ਕਰੋਗੇ ਤਾਂ ਉਸ ਦਰਵੇਸ਼ ਦਾ, ਉਸ ਸਤਿਪੁਰਸ਼ ਦਾ, ਉਸ ਗੁਰਸਿੱਖ ਦਾ ਮੇਲ ਹੋ ਜਾਵੇਗਾ, ਜਿਹੜਾ ਗੁਰੂ ਨਾਲ ਅਭੇਦ ਹੈ। ਜਿਸ ਨੂੰ ਬਾਬਾ ਜੀ ਨੇ ਕਿਹਾ ਹੈ:**

**ਸਭ ਦੂ ਵਡੇ ਭਾਗ ਗੁਰਸਿਖਾਂ ਕੇ**
**ਜੋ ਗੁਰ ਚਰਣੀ ਸਿਖ ਪੜਤਿਆ॥** *(ਅੰਗ ੬੪੯)*

ਚਰਨਾਂ, ਚਾਹ ਦੀ ਨਵਿਰਤੀ ਕਰਨ ਵਾਲਾ ਗੁਰਸ਼ਬਦ ਹੈ। ਜਿਹੜਾ ਸਿੱਖ ਉਹਦੇ ਨਾਲ ਜੁੜਿਆ ਹੋਇਆ ਹੈ, ਉਸ ਕੋਲ ਬਾਣੀ ਆ ਜਾਂਦੀ ਹੈ। ਫਿਰ ਉਹਦੇ ਨਾਲ ਤੂੰ ਵੀ ਜੁੜ ਜਾਏਂਗਾ, ਜੁੜਿਆਂ ਦੀ ਸੰਗਤ ਕਰਕੇ। ਹਮੇਸ਼ਾਂ ਕਰਤਬ ਕਰਨ ਵਾਲਿਆਂ ਦੀ ਕਰਤਬ ਪ੍ਰੈਕਟੀਕਲ ਹੁੰਦੀ ਹੈ। ਇਸ ਸੰਗਤ ਵਾਸਤੇ ਸਾਰੇ ਵੀਰਾਂ ਦੇ ਚਰਨਾਂ

ਵਿਚ ਪ੍ਰਾਰਥਨਾ ਹੈ ਕਿ ਆਪਾਂ ਗੁਰੂ ਕਿਆਂ 'ਤੇ ਵਿਸ਼ਵਾਸ ਦ੍ਰਿੜ੍ਹਾਈਏ ਕਿ ਸਾਡਾ ਗੁਰੂ ਗ੍ਰੰਥ ਸਾਹਿਬ ਉੱਤੇ ਵਿਸ਼ਵਾਸ ਹੈ। ਅਸੀਂ ਹਜ਼ੂਰ ਨੂੰ ਬਾਂਹ ਫੜਾਈਏ...ਕਿਸੇ ਸਮੇਂ ਗਿਣਦੇ ਹੁੰਦੇ ਸੀ, ਹੁਣ ਸੰਗਤਾਂ ਦਾ ਅਥਾਹ ਇਕੱਠ ਹੁੰਦਾ ਹੈ। ਸਮਾਂ ਬੜਾ ਥੋੜ੍ਹਾ ਹੁੰਦਾ ਹੈ ਹਰਿ ਜੱਸ ਕਰਦਿਆਂ।

ਸਾਰੇ ਵੀਰਾਂ ਨੂੰ ਤਾਂ ਟਾਈਮ ਨਹੀਂ ਮਿਲਿਆ ਹੋਣਾ...ਇਸ ਕਰਕੇ ਸਤਿਪੁਰਸ਼ ਜ਼ਿਆਦਾ ਸੰਕਲਪ ਵਿਚ ਸਾਰਿਆਂ ਤੋਂ ਹੀ ਬਾਹਾਂ ਖੜੀਆਂ ਕਰਵਾ ਲੈਂਦੇ ਸੀ ਕਿ ਭਾਈ ਤੁਸੀਂ ਦਿਲੋਂ ਇਉਂ ਕਹੋ ਕਿ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਗੁਰਦੇਵ ਹਨ।

ਬਈ ਗ਼ਰੀਬ ਨਿਵਾਜ਼ ਅਸੀਂ ਤਾਂ ਇਕ ਮਹਾਂਪੁਰਸ਼ ਦੇ, ਇਕ ਗੁਰਸਿੱਖ ਦੇ ਕਹੇ ਤੋਂ ਬਾਂਹ ਖੜੀ ਕੀਤੀ ਹੈ। ਹੁਣ ਤੁਸੀਂ ਇਹਨੂੰ ਫੜੋਗੇ ਤਾਂ ਸਾਡਾ ਪਾਰ-ਉਤਾਰਾ ਹੋਵੇਗਾ। ਬਈ ਜੇ ਤੁਸੀਂ ਫੜ ਲਓਗੇ ਤਾਂ ਛੱਡਦੇ ਨਹੀਂ...ਨਿਸਚੇ ਨਾਲ ਕਹੋ। ਗ਼ਰੀਬ ਨਿਵਾਜ਼ ਤੁਸੀਂ ਬਾਂਹ ਨਾ ਛੱਡਿਓ।

ਮੈਂ ਇਸ ਮਹਾਂਪੁਰਖ ਦੇ ਬਖ਼ਸ਼ੇ ਹੋਏ ਇਤਬਾਰ ਨਾਲ ਨਿਸਚਾ ਕਰਵਾਉਂਦਾ ਹਾਂ ਕਿ ਬਈ ਤੁਸੀਂ ਗੁਰਬਾਣੀ ਦਾ, ਮੂਲ-ਮੰਤਰ ਦਾ ਪਾਠ ਨਾ ਛੱਡਿਓ, ਗੁਰੂ ਨਾਨਕ ਤੁਹਾਡੀ ਬਾਂਹ ਕਦੇ ਨਹੀਂ ਛੱਡਣਗੇ।

**ਜਦ ਭੁੱਲਦੇ ਹਾਂ ਅਸੀਂ ਹੀ ਭੁੱਲਦੇ ਹਾਂ, ਗੁਰੂ ਨਹੀਂ ਭੁੱਲਦਾ। ਜਿਹੜਾ ਨਿਯਮ ਨਾਲ ਨਿਤਨੇਮ ਕਰਦਾ ਹੈ, ਉਹਨੂੰ ਔਖੇ ਵੇਲੇ ਤੇ ਗੁਰੂ ਸਹਾਇਤਾ ਕਰਦਾ ਹੈ, ਉਹ ਬਾਂਹ ਫੜਦਾ ਹੈ ਉਸ ਦੀ।** ਆਪਾਂ ਹੁਣ ਗੁਰੂ ਕਿਆਂ ਨੂੰ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਬਾਂਹ ਫੜਾਉਣੀ ਹੈ। ਸਾਰੇ ਪ੍ਰੇਮ ਵਿਚ ਆਉ, ਜੋ ਗੁਰੂ ਦਰਬਾਰ ਪਹੁੰਚੇ ਹਨ ਬਈ ਮੈਂ ਗੁਰੂ ਗ੍ਰੰਥ ਸਾਹਿਬ ਜੀ ਦਾ, ਜਿਸ ਵੀ ਅਸੂਲ ਨਾਲ ਹਾਜ਼ਰੀ ਲਾਉ। **ਕਿਸੇ ਮਜ਼ਹਬ ਦਾ ਵੀ ਪੈਰੋਕਾਰ ਹੈ, ਢਾਈ ਘੰਟੇ ਕੱਢ। ਜਿਹੜੀ ਮਰਿਆਦਾ ਹੈ, ਵਾਹਿਗੁਰੂ ਸ਼ਬਦ ਤੇ ਮੂਲ ਮੰਤਰ,**

**ਮੁਹੱਬਤ ਨਾਲ ਤੁਸੀਂ ਕੋਈ ਕਰੋ, ਉਹ ਪਰਵਾਨ ਹੈ।**

ਇਸ ਦੇ ਉੱਤੇ ਆਪਾਂ ਸਾਰੇ ਆਪਣੀਆਂ ਬਾਹਾਂ ਖੜੀਆਂ ਕਰੀਏ, ਬੀਬੀਆਂ ਉਪਰਲੇ ਵਾਸਤੇ ਨਹੀਂ ਇਹ ਹਦਾਇਤ, ਉਪਰੋਂ ਕਿਸੇ ਨੇ ਬਾਂਹ ਨਹੀਂ ਖੜੀ ਕੀਤੀ ਜਾਂ ਕਰ ਦਿੱਤੀ, ਮੈਂ ਬੁੱਢਾ ਹੋ ਗਿਆ ਮੈਨੂੰ ਨਹੀਂ ਦਿਸੀ। ਇਹ ਸਾਰੀਆਂ ਬਾਹਾਂ ਗੁਰੂ ਨੂੰ ਫੜਾਉਣੀਆਂ ਹਨ, ਅਸੀਂ ਸਾਰੇ ਇਸ ਦੇ ਪੈਰੋਕਾਰ ਹਾਂ। ਇਹ ਇਸ ਸਮੇਂ ਕਲਜੁਗ ਦਾ ਮਾਲਕ ਹੈ। ਤੁਸੀਂ ਨਿਸਚੇ ਨਾਲ ਪਾਠ ਕਰਦੇ ਰਹੋ।

ਮੇਰੇ 'ਤੇ ਨਾ ਕੋਈ ਵਿਸ਼ਵਾਸ ਕਰੋ, ਜਿਥੇ ਕਿਸੇ ਦਾ ਭਰੋਸਾ ਹੈ, ਉਥੇ ਹੀ ਰੱਖੋ। ਮੈਂ ਕੋਈ ਪੱਕਾ ਸਿੱਖ ਨਹੀਂ, ਮੈਂ ਗੁਰੂ ਤੋਂ ਸਿੱਖੀ ਦਾ ਜਾਚਕ ਹਾਂ, ਮੰਗਤਾ ਹਾਂ।

ਮੈਂ ਸੰਗਤ ਨੂੰ ਵੀ ਪ੍ਰਾਰਥਨਾ ਕਰਦਾ ਹਾਂ ਜਿਵੇਂ ਪੰਚਾਇਤ ਦਾ ਕਿਹਾ ਗੌਰਮਿੰਟ ਨਹੀਂ ਮੋੜਦੀ, ਜੇ ਇਕ ਆਦਮੀ ਦਰਖ਼ਾਸਤ ਕਰ ਦੇਵੇ ਤਾਂ ਉਸ ਦੀ ਤਾਂ ਰੱਦੀ ਦੀ ਟੋਕਰੀ ਵਿਚ ਸੁੱਟ ਦਿੰਦੀ ਹੈ, ਪਰ ਜੇ ਪੰਚਾਇਤ ਇਕੱਠੀ ਹੋ ਕੇ ਕਹੇ ਤਾਂ ਉਹਦੇ 'ਤੇ ਤਵੱਜੋ ਦੇਣੀ ਪੈਂਦੀ ਹੈ।

**ਜੇ ਸੰਗਤ ਆਸ਼ਰੀਵਾਦ ਦੇਵੇ, ਇਹਦੇ ਵਿਚ ਬੜੀ ਤਾਕਤ ਹੈ। ਗੁਰੂ ਮੋੜਦਾ ਨਹੀਂ।** ਮੈਂ ਜਿਸ ਮਕਸਦ ਉੱਤੇ ਵਿਚਾਰ ਕੀਤੀ ਹੈ, ਸੰਗਤ ਦੇ ਨਾਲ, ਉਸ ਤੋਂ ਉਪਰ ਹੈ ਤਾਕਤ ਤੇ ਤੁਸੀਂ ਬਖ਼ਸ਼ੀਸ਼ ਮੰਗੋ। ਗੁਰੂ ਮੈਨੂੰ ਵੀ ਬਖ਼ਸ਼ੀਸ਼ ਦੇਵੇ ਮੇਰਾ ਵਿਸ਼ਵਾਸ ਹੈ।

**ਤਰਨਾ ਉਸ ਨੇ ਹੈ ਜਿਸ ਨੇ ਪਾਠ ਕਰਨੇ ਹਨ, ਜਿਸ ਨੇ ਵਿਸ਼ਵਾਸ ਰੱਖਣਾ ਹੈ।**

**ਨਾ ਬੋਲਣ ਵਾਲੇ ਨੇ ਜਾਣਾ ਹੈ, ਨਾ ਸੁਣਨ ਵਾਲੇ ਨੇ ਜਾਣਾ ਹੈ, ਕਮਾਈ ਵਾਲਾ ਜਾਏਗਾ।** ਸਤਿਗੁਰੂ ਸਾਡੇ ਸਾਰਿਆਂ 'ਤੇ ਕਿਰਪਾ ਕਰੇ। ਇਥੇ ਹੁਣ ਕੋਈ ਵੀ ਕਮਾਈ ਬਿਨਾਂ ਨਹੀਂ ਹੈ। ਜਿਹੜਾ ਕਦਮ ਧਰਿਆ ਹੈ, ਉਹ ਗੁਰੂ ਪ੍ਰਾਇਣ ਧਰਿਆ ਹੈ। ਮੁੜਦੇ

**ਕਿਸੇ ਦੀ ਨਿੰਦਾ ਨਹੀਂ ਕਰਨੀ, ਉਸਤਤ ਨਹੀਂ ਕਰਨੀ। ਉਸਤਤ ਕਰਨੀ ਹੈ ਤਾਂ ਗੁਰੂ ਨਾਨਕ ਦੀ ਕਰੋ।** ਰਾਜ ਦਰਬਾਰ ਦੀ ਜਾਂ ਹੋਰ...ਆਪਾਂ ਸਾਰਾ ਦਿਨ ਕਰਦੇ ਹਾਂ। ਉਹਨਾਂ ਵਿਚ ਖਪਣਾ ਹੀ ਖਪਣਾ ਹੈ। ਗੁਰੂ ਨੂੰ ਇਸ ਤਰੀਕੇ ਯਾਦ ਕਰੀਏ। ਦੇਗ ਵਰਤਾਉਣ ਵਾਲੇ ਸਿੰਘ...ਹੋਰ ਸਾਰਾ ਮਿਸ਼ਨ ਹੋ ਚੁੱਕਿਆ ਹੈ। ਅਰਦਾਸ ਹੋ ਗਈ ਹੈ। ਉਹਨੇ ਉਹਦੇ ਉੱਤੇ ਜਿਹੜੀ ਬਖ਼ਸ਼ਿਸ਼ ਸੀ ਦਰਗਾਹੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਸੰਗਤ ਨੇ ਮਿਲ ਕੇ ਕੀਤੇ ਤੇ ਮਹੀਨੇ ਵਿਚ ਜਿਹੜੇ ਹੋਏ ਸੀ, ਸਹਿਜ ਪਾਠ ਹੋਏ ਸੀ, ਸਾਰਿਆਂ ਦੀ ਅਰਦਾਸ ਹੋ ਕੇ ਹੁਣ ਕੇਵਲ ਦੇਗ ਹੀ ਵਰਤਣ ਵਾਲੀ ਰਹਿੰਦੀ ਹੈ।

ਪਿੱਛੋਂ ਦੇਗ ਵਰਤਾਉਣ ਲੱਗ ਜਾਣ, ਗੁਰੂ ਕਾ ਲੰਗਰ, ਗੁਰੂ ਸੰਗਤ ਦੇ ਰਾਹੀਂ ਆਇਆ ਹੋਇਆ ਹੈ, ਉਹ ਲੋੜ ਅਨੁਸਾਰ ਛਕ ਕੇ ਜਾਣ। ਇਹ ਬੜੀ ਬਖ਼ਸ਼ਿਸ਼ ਹੈ, ਲੰਗਰ ਦੀ ਤੋਟ ਇਸ ਦਰਬਾਰ ਵਿਚ ਨਾ ਕਦੇ ਆਈ ਹੈ, ਨਾ ਕਦੇ ਆਵੇਗੀ। ਉਹ ਚਾਹੇ ਤੁਸੀਂ ਇਕ ਕਿਣਕਾ ਲੋੜ ਅਨੁਸਾਰ ਛਕੋ, ਛਕ ਕੇ ਜਾਣਾ ਜੇ ਅੱਗੇ ਛਕ ਲਿਆ ਲੱਖ ਖ਼ੁਸ਼ੀਆਂ। ਜਦੋਂ ਸਮਾਂ ਲੱਗੇ ਨਿੰਦਾ ਨਹੀਂ ਕਿਸੇ ਦੀ ਕਰਨੀ। ਇਹ ਤਪਸ਼ ਦਾ ਵੇਲਾ ਤੁਹਾਡੀ ਨਿਗਾਹ ਵਿਚ ਆਵੇਗਾ ਹੀ ਨਹੀਂ। ਜਿਥੇ ਬੈਠੇ ਹੋ, ਤੁਸੀਂ ਖ਼ੁਸ਼ ਰਹੋਗੇ।

**ਸਮਾਂ ਤਾਂ ਭਾਦੋਂ ਦਾ ਵੀ ਆਉਣਾ ਹੈ, ਉਹੋ ਜੇ ਦਰੱਖ਼ਤ ਹੇਠ ਬੈਠ ਕੇ ਕੱਢ ਲਈਦਾ ਹੈ।**

**ਉੱਤਮ ਪੁਰਸ਼ਾਂ ਦੀ ਸੰਗਤ ਦਰੱਖ਼ਤ ਹੇਠ ਬੈਠਣਾ ਹੀ ਹੈ।** ਇਸ ਸਮੇਂ ਵਿਚ ਹਿੱਸਾ ਨਾ ਲਉ, ਗੁਰਮੁਖਾਂ ਦੀ ਸੰਗਤ ਕਰ ਕੇ ਸਮਾਂ ਟਪਾਉ।

**ਜਦੋਂ ਦੁਨੀਆਂ 'ਤੇ ਜ਼ਿਆਦਾ ਉਪੱਦਰ ਹੋਣ ਤਾਂ ਇਹੋ ਜਿਹਾ ਮਹਾਂਪੁਰਸ਼ ਆਉਂਦਾ ਹੈ, ਜਿਹੜਾ ਸਮਾਂ ਬਦਲ ਦਿੰਦਾ ਹੈ। ਸਮੇਂ ਅਨੁਸਾਰ ਬਾਂਹ ਫੜਦਾ ਹੈ। ਸਾਉਣ ਦਾ ਮਹੀਨਾ ਬਾਰਸ਼ ਦਾ ਆ**

ਜਾਂਦਾ ਹੈ। ਜਿੰਨੀ ਜ਼ਿਆਦਾ ਤਪਸ਼ ਹੋਊ, ਬਜ਼ੁਰਗ ਕਹਿ ਦਿੰਦੇ ਨੇ ਕਿ ਹਾੜ ਵਾਂਗੂੰ ਤਪਿਆ ਪਿਆ, ਬਾਰਸ਼ਾਂ ਪੈਣਗੀਆਂ। ਜਦ ਏਨੇ ਕਲੇਸ਼ ਤੁਰਦੇ ਹਨ, ਟਾਹਣੀ ਨੂੰ ਮੁੱਢ ਤੋਂ ਨਾ ਫੜੋ, ਫਿਰ ਸਾਰਿਆਂ ਨੂੰ ਗ਼ਰੀਬ ਨਿਵਾਸ ਆਖਣਗੇ:

**ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥**
**ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥**

*(ਅੰਗ ੨੯੨-੯੩)*



# ਉੱਤਮ ਪੁਰਸ਼

## UTTAM PURASH

ਬਚਨ

ਸੰਤ ਬਾਬਾ ਮੀਹਾਂ ਸਿੰਘ ਜੀ

(ਸਿਆੜ ਸਾਹਿਬ ਵਾਲੇ)

**Sant Baba Meha Singh Ji**

**(Sihad Sahib Wale)**

# ਚੋਣਵੇਂ ਬਚਨ

* ਅਸੂਲ ਹੈ ਕਿ ਪਰਾਏ ਚਮੜੇ ਨੂੰ ਨਿਗਾਹ ਭਰ ਕੇ ਵੀ ਨਹੀਂ ਦੇਖਣਾ, ਸਿੱਖੀ ਮਿਲ ਗਈ। ਝਗੜਾ ਹੀ ਇਥੋਂ ਪੈਂਦੈ। ਗੁਰਬਾਣੀ ਨੇ ਸੁਮੱਤ ਦਿੱਤੀ ਹੈ ਸਾਨੂੰ।
* ਜੇ ਗੁਰੂ ਮਿਹਰ ਕਰੇ ਤਾਂ ਸਾਨੂੰ ਉੱਤਮ ਸਿੱਖ ਦੀ ਸੰਗਤ ਬਖ਼ਸ਼ ਦੇਣ।
* ਉਹ ਤਾਂ ਸਾਰੇ ਹੀ ਵਿਆਪੀ ਹੈ, ਹਰ ਰੋਜ਼ ਨਿਵਾਸੀ ਹੈ, ਕਿਸੇ ਦੇਸ਼ ਵਿਚ ਚਲਾ ਜਾਏ, ਅਜੇ ਤਕ ਉਸ ਦੀ ਖੋਜ ਨਹੀਂ ਮਿਲੀ, ਬਾਹਰ ਜਾਣ ਤੋਂ ਥੱਕ ਜਾਂਦਾ ਹੈ ਜੇ ਪ੍ਰਾਣੀ ਨੂੰ ਗੁਰਬਾਣੀ ਮਿਲ ਜਾਏ। ਹੁਕਮ ਨਾਲ ਭਾਵੇਂ ਦੌਰਾ ਸਾਡੇ ਗੁਰਦੇਵ ਨੇ ਵੀ ਕੀਤਾ ਹੈ, ਸਿੱਖ ਵੀ ਕਰਦੇ ਹਨ, ਝਗੜਾ ਮੁਕਾਉਣ ਵਾਸਤੇ, ਗੁਰਬਾਣੀ ਸਮਰੱਥ ਹੈ।
* ਬ੍ਰਹਮ ਵਿਦਿਆ ਸੱਜਣੋਂ ਕਦੇ ਮੁੱਲ ਨਹੀਂ ਮਿਲਦੀ, ਕੇਵਲ ਪਿਆਰ ਸ਼ਰਧਾ ਦੀ ਦਾਤ ਹੈ।
* ਜਿਸ ਦਾ ਆਪਣਾ ਝਗੜਾ ਮੁੱਕ ਜਾਏ ਸਜਣੋਂ ਉਸ ਨੂੰ ਕੋਈ ਝਗੜਾ ਨਹੀਂ ਦਿੱਸਦਾ।
* ਬ੍ਰਹਮ ਗਿਆਨ ਦੇ ਦਾਤੇ ਦੀ ਇਹ ਬਾਣੀ ਉਚਾਰੀ ਹੋਈ ਹੈ, ਜਿਹੜਾ ਇਸ ਦੇ ਨਾਲ ਪਿਆਰ ਕਰੂ, ਉਹਨੂੰ ਕਲਜੁਗ ਦੀ ਕੋਈ ਤੱਤੀ ਹਵਾ ਨਹੀਂ ਲੱਗ ਸਕਦੀ।
* ਗੁਰੂ ਤੋਂ, ਬਾਣੀ ਤੋਂ ਦੂਰ ਜਾ ਕੇ ਸਾਡੇ ਵਿਚੋਂ ਗੁਰਸਿੱਖੀ ਦਾ ਪਿਆਰ ਉੱਡ ਗਿਆ, ਅਹੁਦਿਆਂ ਦੀ ਗਿਣਤੀ ਨੇ ਸਾਨੂੰ ਰਾਜ ਪ੍ਰਬੰਧਕਾਂ ਨੂੰ ਤਾਂ ਮਾਰਿਆ।

# ਉੱਤਮ ਪੁਰਸ਼

ਸਤਿਗੁਰ ਸੱਚੇ ਪਾਤਸ਼ਾਹ ਦੀ ਸਾਜੀ ਨਿਵਾਜ਼ੀ ਸਾਧ ਸੰਗਤ ਜੀ ! ਗੁਰੂ ਕਾ ਹੁਕਮ...ਗੁਰਸਿੱਖ ਸਖੀਆਂ ਦੀ ਵਿਚਾਰ...ਵਾਹਿਗੁਰੂ ਦੀ ਬਖ਼ਸ਼ਿਸ਼ ਹੈ :

**ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ**
**ਸੋ ਜਸੁ ਤੇਰਾ ਗਾਵੈ ॥** *(ਅੰਗ ੬੨੯)*

ਗ਼ਰੀਬ ਨਿਵਾਜ਼ ਦਾ ਪਵਿੱਤਰ ਹੁਕਮ ਸਾਨੂੰ...ਇਹ ਸੇਵਾ ਮਹਾਂਪੁਰਖਾਂ ਦੀ ਬਖ਼ਸ਼ਿਸ਼ ਹੈ :

**ਜਹ ਹਰਿ ਸਿਮਰਨੁ ਭਇਆ**
**ਤਹ ਉਪਾਧਿ ਗਤੁ ਕੀਨੀ**
**ਵਡਭਾਗੀ ਹਰਿ ਜਪਨਾ ॥** *(ਅੰਗ ੬੭੦)*

ਇਸ ਜਥੇ ਦਾ ਨਾਂ...ਗੁਰਮਤਿ ਦੀ ਮਰਿਆਦਾ ਨਾਲ...ਬਹਿੰਗਮ ਕਿਹਾ ਜਾਂਦਾ ਹੈ...ਜਿਨ੍ਹਾਂ ਨੇ ਇਥੋਂ ਦਾ ਦਾਖ਼ਲਾ ਲਿਆ ਹੈ...ਜਿਨ੍ਹਾਂ ਦੇ ਜ਼ੁੰਮੇ ਕੇਵਲ ਸਿਮਰਨ ਕਰਨਾ ਤੇ ਪਾਠ ਕਰਨਾ ਹੀ ਹੈ। ਭਾਵੇਂ ਇਥੋਂ ਦੇ ਸੇਵਾਦਾਰਾਂ ਨੂੰ ਕੋਈ ਬਾਹਰਲਾ, ਅੰਦਰਲਾ, ਸੱਜਣ ਸੇਵਾ ਦੇ ਦਿੰਦਾ ਹੈ...ਇਥੋਂ ਦੇ ਸੇਵਕਾਂ ਨੂੰ...ਪਰ...ਇਥੋਂ ਦੀ ਮਰਿਆਦਾ...ਤੋਂ ਨਾ ਵੀ ਹੋਵੇ...ਤਾਂ ਵੀ ਪਾਠ ਉਹਨੇ ਕਰੀ ਜਾਣਾ ਹੈ।

ਇਥੇ ਕਿਸੇ ਬਹਿੰਗਮ ਦੀ ਜਾਂ ਹੋਰ ਕੰਮੇਂ ਸਿੱਖ ਦੀ ਕੋਈ ਪੂਜਾ ਨਹੀਂ ਕੀਤੀ ਜਾਂਦੀ...ਜਲ-ਪਾਣੀ ਬਸਤਰ ਜਿਤਨੀ ਸੰਗਤ ਇਥੋਂ ਦੇ ਰਹਿਣ ਵਾਲੀ ਹੈ, ਜਿਹੋ ਜਿਹਾ ਗੁਰੂ ਭੇਜਦਾ ਹੈ ਰਲ ਕੇ ਸਾਰਿਆਂ

ਨੂੰ ਮਿਲਦਾ ਹੈ। ਜੋ ਵੀ ਇਥੇ ਰਹਿਣ ਵਾਲਾ ਬਹਿੰਗਮ ਕਹਾਉਂਦਾ ਹੈ...ਇਹਨਾਂ ਦਾ ਨਾਮ ਗੁਰਮਤਿ ਦੇ ਵਿਚ...ਬਹਿੰਗਮ ਹੈ। ਬਹਿੰਗ ਨਾਮ ਪੰਛੀ ਦਾ ਸੀ, ਆਪਣੇ-ਆਪਣੇ ਮਤਾਂ ਦੇ ਵਿਚ ਯਥਾਸ਼ਕਤ ਨਾਮ ਸਾਰਿਆਂ ਦੇ ਧਰੇ ਹੋਏ ਹਨ। ਕਲਗੀਧਰ ਤੋਂ ਇਸ ਮਤ ਵਿਚ ਜੱਥਾ ਕਿਹਾ ਜਾਂਦਾ ਹੈ। ਉਸ ਤੋਂ ਪਹਿਲਾਂ ਸਾਧੂ ਮੰਡਲੀ ਆਖਦੇ ਸੀ...ਮੰਡਲੀ ਦੇ ਜੱਥੇਦਾਰ ਨੂੰ ਮੰਡਲੇਸ਼ਵਰ ਕਹਿ ਦਿੰਦੇ ਸੀ। ਸੁਰ ਨਾਮ ਦੇਵਤੇ ਦਾ ਵੀ...ਮੰਡਲੀ ਦਾ ਵੀ ਹੈ...ਆਪਣਾ ਜੱਥੇਦਾਰ ਹੀ ਸੀ ਉਸ ਜ਼ਮਾਨੇ ਵਿਚ...ਮੁਸਲਮਾਨਾਂ ਵਿਚ ਕਾਜ਼ੀ ਕਹਿੰਦੇ ਹਨ...ਰਾਜ-ਪ੍ਰਬੰਧ ਦੇ ਵਿਚ ਕਮਾਂਡਰ ਆਖਦੇ ਨੇ...ਜੋ ਸੈਕਸ਼ਨ ਦਾ ਅਫ਼ਸਰ ਹੋਵੇ। ਸੈਕਸ਼ਨ ਕਮਾਂਡਰ...ਕਮਾਂਡ 'ਚੋਂ ਹੀ ਸ਼ਬਦ ਨਿਕਲਿਆ ਕਾਜ਼ੀ...ਉਹਨੂੰ ਕਜ਼ਾ ਕਰਨ ਵਾਲਾ...ਤੇ ਜੱਥੇਬੰਦੀ 'ਚ ਲਿਆ ਕੇ ਵਾਹਿਗੁਰੂ ਦੇ ਸਿਮਰਨ ਦੀ ਹਦਾਇਤ ਕਰਨ ਵਾਲਾ...ਏਥੇ ਜੱਥੇਦਾਰ ਹੈ। ਗੁਰਮਤਿ ਦੀ ਵਿਚਾਰ ਦੇ ਵਿਚ ਉਹਦੇ ਕੋਲੋਂ ਸੁਣਨੀਆਂ...ਬਾਕੀ ਦੇ ਜੱਥੇ ਨੇ ਕਿ ਸਾਨੂੰ ਗੁਰੂ ਦਾ ਹੁਕਮ ਕੀ ਹੈ?

ਜਿਸ ਕਿਰਤ 'ਚ ਦਾਖ਼ਲ ਨੇ...ਉਹ ਜੱਥੇਦਾਰ ਦੇ...ਜਿਥੇ ਵੀ ਹੈ ਕੰਟਰੋਲ 'ਚ ਕੰਮ ਕਰਨਗੇ...ਕੰਟਰੋਲ ਤੋਂ ਬਿਨਾਂ ਵਿਹਾਰ ਕੋਈ ਵੀ ਸੱਜਦਾ ਨਹੀਂ...ਸੁਭਾਏਮਾਨ ਨਹੀ ਹੁੰਦਾ।

ਵਾਹਿਗੁਰੂ ਦੀ ਗਤੀ ਨਾਲ ਜੇ ਆਪਣੇ ਸਰੀਰ ਦਾ ਵੀ...ਮਤਲਬ ਕੋਈ ਅੰਗ ਕੰਟਰੋਲ 'ਚ ਨਾ ਹੋਵੇ...ਹੋਰ ਕੰਮ ਤਾਂ ਕਿਤੇ ਰਿਹਾ, ਉਸ ਤੋਂ ਆਪਣਾ ਉੱਠਣਾ ਬੈਠਣਾ ਵੀ ਔਖਾ ਹੈ।

ਸਾਰੇ ਅੰਗ ਕੰਮ ਕਰਦੇ ਹੋਣ...ਤਾਂ ਹੀ ਇਹ ਸੰਤੁਸ਼ਟੀ ਨਾਲ ਕੰਮ ਕਰਦਾ ਹੈ...ਇਹ ਮਨ ਦੀ ਇਕ ਸੈਕਸ਼ਨ ਹੀ ਹੈ। ਜਿਹੜਾ ਦੁਨੀਆਂ 'ਤੇ ਰਾਜ ਪ੍ਰਬੰਧ ਦਾ...ਇੰਦਰ ਨਾਮ ਪਿਆ ਹੋਇਆ ਹੈ...ਮੈਂ ਤੁਹਾਡੇ ਦਰਸ਼ਨ ਕਰਦਾ ਹੋਇਆ...ਕਾਫ਼ੀ ਇਲਾਕੇ ਵਿਚ ਘੁੰਮਿਆਂ...ਸੂਰਜ ਦੇ ਹੇਠ-ਹੇਠ ਕਹਿ ਲੌ...ਜਿਹੜੀਆਂ ਮਸ਼ਹੂਰ

ਕੰਟਰੀਆਂ ਆਪਸ ਵਿਚ ਵਰਤਦੀਆਂ ਹਨ। ਉਹਨਾਂ ਸਾਰੀਆਂ ਵਿਚ ਖ਼ਿਆਲਾਂ ਦਾ ਜੁਆਬ ਤਾਂ ਗੁਰਮਤਿ ਦੇ ਪਿਆਰਿਆਂ ਨਾਲ ਹੀ ਹੋਇਆ ਹੈ...ਹੋਰ ਮੈਂ ਕੋਈ ਰਾਜ-ਪ੍ਰਬੰਧ 'ਚ ਨਹੀਂ ਗਿਆ...ਕਿਸੇ ਬਿਜ਼ਨਸ 'ਚ ਨਹੀਂ ਗਿਆ...ਨਾ ਆਪਣੇ ਕਿਰਾਏ 'ਤੇ ਗਿਆ...ਸੰਤਾਲੀ ਤੋਂ ਗੁਰੂ ਕਿਆਂ ਨੇ...

ਜਿਸ ਮਹਾਂਪੁਰਖਾਂ[1] ਦਾ ਮੈਂ ਵਿਦਿਆਰਥੀ ਹਾਂ, ਉਹਨਾਂ ਦੇ ਹੁਕਮ ਦੇ ਅਨੁਸਾਰ...ਸੰਤਾਲੀ ਦਾ ਮੈਂ ਤੁਹਾਡੇ ਚਰਨਾਂ 'ਚ ਬੈਠਾ ਹਾਂ...ਸਤਾਰਾਂ ਅਗਸਤ ਦਾ ਉਸ ਸਾਲ ਵੀ...ਹੁਣ ਪਿੱਛੇ[2] ਹਿੰਦੂ ਸਿੱਖ ਦੇ ਝਗੜੇ ਵਿਚ ਬਹੁਤ ਹੀ ਦੁਨੀਆਂ ਦਾ ਨੁਕਸਾਨ ਹੋਇਆ ਹੈ। ਸਿੱਖ ਕੌਮ ਦਾ ਬਹੁਤ ਜ਼ਿਆਦਾ ਹੋਇਆ...ਇਸ ਗਤੀ ਵਿਚ ਕੋਈ ਬਿਆਨ ਨਹੀਂ ਕਰ ਸਕਦਾ...ਆਪਣੇ ਆਪਣੇ ਪੱਖ ਨਾਲ ਬੇਸ਼ੱਕ ਕਰ ਲਵੇ।

ਵਾਹਿਗੁਰੂ ਦੀ ਗਤੀ ਐਸੀ ਹੈ। ਇਕ ਆਦਮੀ ਦੇ ਮਿਸ਼ਨ ਕਰਨ ਨਾਲ ਏਨੀ ਦੁਨੀਆਂ ਮਰ ਨਹੀਂ ਸਕਦੀ। ਜੇ ਰੱਬ ਦੀ ਰਜ਼ਾ ਹੋਵੇ ਤਾਂ ਮਰਦੀ ਹੈ। ਬਹੁਤ ਦੁਨੀਆਂ ਮਰੀ ਹੈ, ਔਰ ਗ਼ੈਰ-ਅਸੂਲਾਂ ਨਾਲ ਮਰੀ ਹੈ। ਪਿੱਛੇ ਕਹਿੰਦੇ ਨੇ 1857 ਵਿਚ ਦਿੱਲੀ ਵਿਚ ਗ਼ਦਰ ਹੋਇਆ ਸੀ, ਉਹ ਵੀ ਸੀਨੇ-ਬਸੀਨੇ ਸੁਣਿਆ...

ਇਹ ਦਾਸ ਤਾਂ ਬਾਹਰਲੇ ਮੁਲਕ ਸੀ। ਪਰ ਹੁਣ ਤਾਂ ਇਥੇ ਦੀ ਚੀਜ਼ ਉਹੋ ਜਿਹੀ ਦੱਸੀ ਜਾਂਦੀ ਹੈ ਜਿਹੋ ਜਿਹੀ ਇਥੇ ਵਰਤਦੀ ਹੈ, ਇਕ ਮਿੰਟ ਵਿਚ ਜਦੇ ਪਤਾ ਲੱਗ ਜਾਂਦਾ ਹੈ...ਵੈਸੇ...ਉਹਨਾਂ ਦਾ ਕੰਟਰੋਲ ਸੀ...ਫ਼ੋਨ ਬੰਦ ਸੀ ਫਿਰ ਵੀ ਦੂਰੋਂ-ਨੇੜਿਉਂ ਸਾਨੂੰ ਜਾ ਰਹਿੰਦਾ ਸੀ ਫ਼ੋਨ...ਥੋੜ੍ਹੇ-ਥੋੜ੍ਹੇ ਅਰਸੇ 'ਤੇ ਹੀ ਜਾਂਦਾ ਰਹਿੰਦਾ ਸੀ ਕਿ ਇਥੇ ਦਾ ਸਮਾਂ ਕੀ ਹੈ। ਜਿਹੜੇ ਫ਼ੋਨ ਕਰਦੇ ਸੀ, ਉਹ ਇਹੋ ਹੀ ਵਾਰਤਾ ਦੱਸਦੇ ਨੇ ਕਿ ਸਾਨੂੰ ਬਾਹਰਲੀ ਦਿੱਲੀ ਦਾ...ਕੋਈ ਪਤਾ

---

1. ਧੰਨ ਧੰਨ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲੇ।
2. ਇਸ਼ਾਰਾ 1984 ਦੇ ਦੰਗਿਆਂ ਵੱਲ ਹੈ।

ਨਹੀਂ ਕੀ ਹੁੰਦਾ...ਕਰਫ਼ਿਊ ਲੱਗਿਆ ਹੋਇਆ ਹੈ। ਜਿਥੇ-ਜਿਥੇ ਆਪਣੇ ਘਰਾਂ 'ਚ ਬੈਠੇ ਹਾਂ, ਬਾਹਰ ਦਾ ਕੁਝ ਪਤਾ ਨਹੀਂ...

ਸਭ ਕੁਝ ਉਹਨਾਂ ਦੇ ਕੰਟਰੋਲ ਵਿਚ ਸੀ...ਨਹੀਂ ਆਮ ਤੌਰ 'ਤੇ ਫ਼ੋਨ ਕਰਨ ਨਹੀਂ ਸੀ ਦਿੰਦੇ...ਕਿਤੇ ਗ਼ਦਰ ਬਾਰੇ ਬਾਹਰ ਨਾ ਦੱਸਣ...ਪਰ ਖ਼ਬਰ ਪਹੁੰਚ ਜਾਂਦੀ ਸੀ। ਦਿੱਲੀਉਂ ਨਹੀਂ ਸੀ ਆਉਂਦੀ। ਆਸ-ਪਾਸ ਤੇ ਜਾ ਰਹਿੰਦਾ ਸੀ...ਇਹੋ ਜਿਹਾ ਉਹ ਗ਼ਦਰ ਅਠਾਰਾਂ ਵਾਲਾ ਵੀ ਨਹੀਂ ਹੋਇਆ...ਅਠਾਰਾਂ 'ਚ ਰਾਜਸੀ ਜੰਗ ਸੀ...ਲੜਾਈ ਤਾਂ ਇਹ ਵੀ ਰਾਜਸੀ ਹੀ ਸੀ... ਹਿੰਦੂ-ਸਿੱਖਾਂ ਦਾ ਤਾਂ ਪਾਨ ਚਾੜ੍ਹਦੇ ਨੇ ਗੁਰਮੁਖ...ਇਹਨਾਂ ਦਾ...ਹਿੰਦੂ-ਸਿੱਖ ਦਾ ਕੋਈ ਕਿਸੇ ਜਗ੍ਹਾ 'ਤੇ ਝਗੜਾ ਨਹੀਂ ਸੀ...ਹਿੰਦੂ-ਸਿੱਖਾਂ ਦੇ ਘਰ 'ਤੇ ਧਾਵਾ...ਜਿਸ ਤਰ੍ਹਾਂ ਅੰਮ੍ਰਿਤਸਰ 'ਤੇ ਕੀਤਾ...ਬਿਲਕੁਲ ਨਹੀਂ ਕਰ ਸਕਦੇ। ਉਹਨਾਂ ਦੀ ਕੋਈ ਹਿੰਮਤ ਨਹੀਂ...ਨਾ ਕੋਈ ਇਹੋ ਜਿਹਾ...ਜਾਤੀ ਮਾਮਲਾ ਸੀ ਬਈ ਅਸੀਂ ਉਹਨਾਂ ਦੀ ਧੀ-ਭੈਣ ਦੀ ਲਿਹਾਜ਼ 'ਚ ਦਖ਼ਲ ਦਿੱਤਾ ਹੋਵੇ। ਜਾਂ ਉਹਨਾਂ ਦੇ ਧਰਮ 'ਚ ਦਿੱਤਾ ਹੋਵੇ। ਤਾਂ ਉਹ ਕ੍ਰੋਧਵਾਨ ਹੋਣ ਕਿ ਸਾਨੂੰ ਥੋੜ੍ਹੇ ਜਾਣ ਕੇ ਹਮਲਾ ਕਰਨ...

ਇਹ ਤਾਂ ਸੀਟ ਦਾ ਹੀ ਰੌਲਾ ਸੀ ਰਾਜਸੀ...ਉਹਨਾਂ ਮੈਂਬਰਾਂ ਨੂੰ ਫੇਰ ਉਹੀ ਅਫ਼ਸਰੀ ਮਿਲ ਗਈ...ਜਿਹੜੇ ਮਰ ਗਏ ਉਹਨਾਂ ਦਾ ਕੋਈ ਮੁੱਲ ਨਹੀਂ ਪਿਆ...ਇਹ ਵਾਹਿਗੁਰੂ ਦੀ ਗਤੀ ਹੈ, ਉਹਦੇ ਜ਼ੁੰਮੇ ਹੈ। ਮਗਰ ਆਪਾਂ ਨੂੰ ਜਿਹੜਾ ਕੰਮ ਦਿੱਤਾ ਹੋਇਆ ਹੈ...ਸੰਨ '47 ਦੇ ਵਿਚ ਵੀ ਮੈਂ ਇਹੋ ਕਹਿੰਦਾ ਸੀ। ਮੇਰੀ ਹਿੰਮਤ ਹੀ ਏਨੀ ਕੁ ਸੀ, ਮੈਨੂੰ ਮਹਾਂਪੁਰਸ਼ਾਂ ਨੇ ਇਸ ਕੰਮ ਲਾ ਦਿੱਤਾ...ਬਈ ਜੰਗ ਤਾਂ ਯੋਧੇ ਕਰਦੇ ਆ...ਸੂਰਬੀਰ...ਜਿਨ੍ਹਾਂ ਨੂੰ ਕਰਤਾਰ ਨੇ ਬਰਕਤ ਦਿੱਤੀ ਹੋਵੇ।

ਮਗਰ ਇਹ ਆਪਾਂ ਨੂੰ ਜਿਹੜਾ ਕੰਮ ਦਿੱਤਾ ਹੈ...ਸਾਰੇ ਆਪਣੇ ਕੰਮ ਦੀ ਵਡਿਆਈ ਕਰਦੇ ਨੇ...ਜਿਸ-ਜਿਸ ਵਿਹਾਰ 'ਚ ਆਪਣਾ

ਸਮਾਂ ਪਾਸ ਕਰਦੇ ਨੇ...ਕਿ ਮੈਂ ਹੀ ਸੋਹਣਾ ਕੰਮ ਕਰਦਾ ਹਾਂ...ਵਿਹਾਰ ਦੀ ਗੱਲ ਵਿਚ ਤਾਂ ਆ ਕੇ ਬਲਾਸ ਵੀ ਹੋ ਜਾਂਦਾ ਹੈ, ਬਈ ਫਲਾਣੀ ਸ਼੍ਰੇਣੀ ਦਾ ਕੰਮ ਬਹੁਤ ਹੈ...ਫਲਾਣੀ ਕੌਮ ਨੂੰ ਕੰਮ ਸਖ਼ਤ ਹੈ...ਫਲਾਣੀ ਨੂੰ ਬੜੀ ਮਿਹਨਤ ਦਾ...ਸੁਖਾਲਾ...ਪੈਸਾ ਬਣੀ ਜਾਂਦੈ...ਮਿਹਨਤ ਥੋੜ੍ਹੀ ਹੈ...ਜ਼ਿਮੀਂਦਾਰ ਲੋਕਾਂ ਨੂੰ ਮਿਹਨਤ ਬਹੁਤੀ ਹੈ...ਓਨੀ ਗੁੰਜਾਇਸ਼ ਨਹੀਂ ਸੀ ਉਹਨਾਂ ਦੀ ਏਨੀ ਉੱਚੀ ਹੋ ਸਕਦੀ...ਅਠਾਰਾਂ ਘੰਟੇ ਸਾਰਾ ਟੱਬਰ ਜੇ ਖੇਤ ਵਿਚ ਬੈਠਾ ਰਹੇ ਤਾਂ ਵੀ ਉਹਨਾਂ ਨੂੰ ਸਾਰਾ ਪੁਸ਼ਾਕਾ ਨਹੀਂ ਹਰੇਕ ਬੰਦੇ ਨੂੰ ਮਿਲਦਾ...ਟੱਬਰ ਦੇ ਜੀਆਂ ਨੂੰ...ਜੇ ਪੱਗ ਹੋਊ ਤਾਂ ਪੈਰ ਨੂੰ ਜੁੱਤੀ ਨਹੀਂ ਹੁੰਦੀ ਸਾਰਿਆਂ ਦੇ...ਸਾਰਿਆਂ ਨਿਆਣਿਆਂ ਸਿਆਣਿਆਂ ਦੇ, ਇਹ ਨਹੀਂ ਬਈ ਜਿਧਰ ਮੰਜੇ ਤੋਂ ਉਤਰਦੇ ਨੇ ਉਧਰੇ ਹੀ ਜੁੱਤੀ ਪਈ ਹੈ। ਖੇਤੀ ਵਾਲਿਆਂ ਨੂੰ ਇਹ ਸਵਾਲ ਈ ਨਹੀਂ ਬਈ ਏਨਾ ਮਿਲ ਸਕੇ...ਇਹ ਵੱਖਰੀ ਗੱਲ ਹੈ ਬਈ ਪੈਸਿਆਂ ਦੀ ਬਰਕਤ ਨਾਲ ਮੁਰੱਬੇ ਦੋ ਖ਼ਰੀਦ ਲਏ ਹੋਣ। ਉਹਨੂੰ ਬੈਠੇ ਨੂੰ ਵੀ ਹਾਲਾ ਆਈ ਜਾਣਾ...ਜਿਸ ਤਰ੍ਹਾਂ ਅਸੀਂ ਕਿਸੇ ਦੀ ਸਰਵਿਸ ਕਰਦੇ ਹਾਂ...ਉਥੇ ਕਲਮ ਵੀ ਸਰਕਾਰ ਦੀ ਹੈ, ਕੁਰਸੀ ਵੀ ਸਰਕਾਰ ਦੀ ਹੈ, ਕਮਰਾ ਵੀ ਸਰਕਾਰ ਦਾ ਹੈ।

ਅਸੀਂ ਉਥੇ ਅੱਠ ਘੰਟੇ ਕੰਮ ਕਰ ਆਉਂਦੇ ਹਾਂ, ਤਨਖ਼ਾਹ ਦੇ ਮਾਲਕ ਹਾਂ। ਹੋਰ ਕੋਈ ਖ਼ਰਚ ਨਹੀਂ ਦੇਣਾ, ਪਰ ਜ਼ਿਮੀਂਦਾਰ ਨੂੰ ਇਸ ਲੋਟ ਕੋਈ ਵੀ ਪੈਦਾਇਸ਼ ਨਹੀਂ, ਇਹਨੇ ਬਲਦਾਂ ਦਾ ਵੀ ਖ਼ਰਚਾ ਆਪ ਕਰਨਾ ਹੈ...ਉਹਨੂੰ ਰੱਖਣ ਦਾ ਵੀ...ਪੱਠਿਆਂ ਦਾ ਵੀ ਆਪ ਕਰਨਾ ਹੈ...ਖੇਤੀ ਦੇ ਆਰੰਭ ਵਿਚ ਉਹਦੀ ਸਾਰੀ...ਜਿੰਨੀ ਤਾਕਤ ਹੈ, ਲੱਗ ਜਾਂਦੀ ਹੈ। ਜਿੰਨਾ ਵੀ ਕਰਨਾ ਹੋਵੇ ਇਹ ਮੇਰੇ 'ਕੱਲੇ ਦੇ ਕਹਿਣ ਦੀ ਨਹੀਂ...ਗੌਰਮਿੰਟ ਦੇ ਕਾਗ਼ਜ਼ ਕੀਤੇ ਨੇ, ਦੱਸ ਕੇ...ਬਈ ਅਸੀਂ ਇਹਨਾਂ ਨੂੰ ਕੋਈ ਸਹੂਲਤ ਦਾ ਇੰਤਜ਼ਾਮ ਕਰ ਹੀ ਨਹੀਂ ਸਕਦੇ...ਪਸ਼ੂ-ਪੰਛੀ ਜਿਸ ਤਰ੍ਹਾਂ ਜੰਗਲਾਂ

ਵਿਚ ਰਹਿੰਦੇ ਨੇ...ਉਹਨਾਂ ਨੂੰ ਕਿਹੜਾ ਅਸੀਂ ਘਰ ਪਾ ਕੇ ਦੇ ਸਕਦੇ ਹਾਂ...ਇਸੇ ਤਰ੍ਹਾਂ ਜ਼ਿਮੀਂਦਾਰਾਂ ਨੂੰ ਵੀ ਪਾ ਕੇ ਅਸੀਂ ਦੇ ਨਹੀਂ ਸਕਦੇ। ਮਗਰ ਇਹਨਾਂ ਨੂੰ ਬਚਦਾ ਕੁਛ ਨਹੀਂ, ਏਨੀ ਮਿਹਨਤ ਕਰ ਕੇ...ਜ਼ਿਮੀਂਦਾਰਾ ਕੰਮ ਕਰਨ ਵਾਲਿਆਂ ਨੂੰ ਸਾਰਿਆਂ ਨਾਲੋਂ ਮਜ਼ਦੂਰੀ ਘੱਟ ਮਿਲਦੀ ਹੈ। ਪਰ ਇਸ ਮਜ਼ਦੂਰੀ ਵਾਲੇ ਨੂੰ ਜਦੋਂ ਡਿਗਰੀ ਬੰਨ੍ਹੀ...ਵਿਦਵਾਨਾਂ ਨੇ...ਬਈ ਕਿਹੜਾ ਕੰਮ ਉੱਚਾ ਹੈ। ਸਲਾਹਿਆ ਕਿਹੜੇ ਨੂੰ ਹੈ ਗੁਰਮਤਿ ਵਿਚ ਵੀ...ਤੇ ਰਾਜ ਪ੍ਰਬੰਧ ਵਿਚ ਵੀ...ਦੋ ਸ਼ਕਤੀਆਂ ਨੇ ਜੋਗੀ ਤੇ ਰਾਜਾ...

ਰਾਜਾ ਦੁਨੀਆਂ ਦਾ ਇੰਤਜ਼ਾਮੀਆ ਹੁੰਦਾ ਹੈ, ਮਹਾਂਪੁਰਖ ਬ੍ਰਹਮ ਗਿਆਨੀ ਹੁੰਦੇ ਨੇ...ਉਹ ਰਾਜਿਆਂ ਨੂੰ ਵੀ ਸੁਮਤਿ ਦੇਣ ਵਾਲੇ ਨੇ ਕਿ ਤੂੰ ਰਾਜਾ ਬਣ ਕੇ ਵੀ ਜਿਹੜਾ ਕੰਮ ਕਰਨੈ...ਉਹ ਨਹੀਂ ਕਰਦਾ...ਉਹਨਾਂ ਨੂੰ ਵੀ ਦੱਸਣ ਵਾਲੇ ਹੁੰਦੇ ਨੇ...ਬ੍ਰਹਮ ਗਿਆਨੀ ਨਿਰਵੈਰ ਹੁੰਦੇ ਹਨ, ਹੁੰਦੇ ਥੋੜ੍ਹੇ ਈ ਹਨ।

ਮਾਣ ਅਸੀਂ ਸਾਰੇ ਹੀ ਕਰਦੇ ਹਾਂ...ਮੈਂ ਵੀ ਸਿੱਖ ਹਾਂ...ਮੈਂ ਵੀ ਸਿੱਖ ਹਾਂ...ਜੇ ਹਜ਼ੂਰ ਸਾਡਾ ਕੋਈ ਇਮਤਿਹਾਨ ਨਾ ਲੈਣ ਤਾਂ ਬਹੁਤ ਗਿਣਤੀ ਹੋ ਜਾਵੇ...ਜਿਕਣ ਹਜ਼ੂਰ ਨੇ ਕਿਸੇ ਸਮੇਂ ਤਲਵਾਰ ਨਾਲ ਛਾਂਟੇ ਸੀ...ਕਿਸੇ ਨੇ ਮੁਰਦੇ ਨਾਲ ਛਾਂਟੇ ਸੀ...ਇਹ ਕੋਈ ਆਪਣੇ ਸੇਵਕਾਂ ਤੇ...ਕੋਈ ਕਸੌਟੀ ਹੁੰਦੀ ਹੈ।

ਆਪਣੇ ਗੁਰੂ ਨਾਨਕ ਦੇ ਮਤਿ ਵਿਚ ਉਦਾਸੀ ਮਾਰਗ ਵਿਚ ਹੋਣਗੇ...ਕਿਸੇ ਹੱਦ 'ਤੇ ਜਾ ਕੇ ਜੋਗੀ ਦਾ ਮਾਰਗ ਰਹਿੰਦਾ ਨਹੀਂ...ਸਿਮਰਨ ਵਾਲਿਆਂ ਦਾ ਮਤਿ...ਰੱਬ ਦਾ ਸਿਮਰਨ ਹੀ ਰਹਿ ਜਾਂਦਾ ਹੈ...ਦਾਖ਼ਲ ਜ਼ਰੂਰ ਹੋ ਜਾਵੇ...ਪਹਿਲਾਂ ਪੜ੍ਹਨ ਵੇਲੇ...ਕਿਸੇ ਸਕੂਲ ਵਿਚ ਹੋਵੇ...ਕਿਸੇ ਸ਼੍ਰੇਣੀ ਵਿਚ ਹੋਵੇ...ਉਦਾਸੀ ਹੋਵੇ...ਸੰਨਿਆਸੀ ਹੋਵੇ...ਬੈਰਾਗੀ ਹੋਵੇ...ਨਿਰਾਕਾਰੀ ਹੋਵੇ...ਕਿੰਨੇ ਹੀ ਪੰਥ ਨੇ, ਰੱਬ ਨੂੰ ਮੰਨਣ ਵਾਲੇ...ਮਜ਼ਹਬਾਂ ਦਾ ਕੋਈ ਹਿਸਾਬ ਨਹੀਂ...ਗੁਰੂ ਨਾਨਕ ਦੇ ਹੀ ਘਰ 'ਚ ਕਈ ਸ਼੍ਰੇਣੀਆਂ ਨੇ...ਥੋੜ੍ਹੇ ਚਿਰ

ਤੋਂ ਚੱਲੀਆਂ ਨੇ...ਇਕ-ਇਕ ਸ਼੍ਰੇਣੀ ਵਿਚ...ਫੇਰ ਬਰਾਂਚਾਂ ਹੋ ਜਾਂਦੀਆਂ ਨੇ...ਪੈਰੋਕਾਰ ਸਾਰੇ ਰੱਬ ਦੇ ਹੀ ਹਨ, ਪਰ ਗੁਰੂ ਕਿਆਂ ਨੇ ਸਾਲਾਹਿਆ...ਜਿਹੜਾ...ਨੀਤੀ ਵਿਚ ਇਹਨਾਂ ਨੇ...ਪ੍ਰਾਲਬਧ ਦੀਆਂ ਚਾਰ ਡਿਗਰੀਆਂ ਨੇ...ਉਹਨਾਂ 'ਚੋਂ ਉੱਤਮ ਖੇਤੀ ਨੂੰ ਦੱਸਿਆ...

ਮੈਂ ਪਹਿਲਾਂ ਹੀ ਕਿਹਾ ਕਿ ਖੇਤੀ 'ਚੋਂ ਬਚਦਾ ਕਿਸੇ ਨੂੰ ਕੁਛ ਨਹੀਂ...ਜਿਤਨੇ ਵਪਾਰੀ ਲੋਕ ਨੇ...ਮਿੱਲਾਂ ਵਾਲੇ ਨੇ...ਕਿਸੇ ਨੇ ਵੀ ਸੌਦਾਗਰੀ ਨਾਲ ਬਿਜ਼ਨਸ ਨਾਲ...ਪੈਸੇ ਬਣਾਏ ਨੇ...ਗੌਰਮਿੰਟ ਉਹਨਾਂ ਨੂੰ ਟੈਕਸ ਲਾਉਂਦੀ ਹੈ। ਟੈਕਸ ਲਾਉਣ ਦੇ ਖਾਤੇ ਵਿਚ...ਉਹਨਾਂ ਨੇ ਦੋ-ਦੋ ਕਿੱਲੇ ਮੁੱਲ ਲੈ ਲਏ।

ਜਿੰਨੀ ਪ੍ਰਾਪਤੀ ਹੈ, ਉਹ ਖੇਤੀ 'ਚੋਂ ਹੀ ਦੱਸਦੇ ਹਨ...ਕਿੱਲੇ ਦੋ ਨੇ...ਸਾਡੇ ਸੌ-ਸੌ ਕਿੱਲੇ ਨਾਲ ਨਹੀਂ ਕੁਛ ਬਚਦਾ। ਬਾਬਾ ਅਤਰ ਸਿਉਂ ਹੁਣਾਂ ਦਾ ਇਤਿਹਾਸ ਬਣਾਉਣ ਵਾਲਿਆਂ ਦੇ ਰਾਹੀਂ ਮੈਂ ਸ਼ਬਦ ਦੇਖਿਆ ਹੈ। ਉਹਨਾਂ ਕਿਹਾ, ਦੱਸੋ ਦੁਨੀਆਂ 'ਤੇ ਰਾਜਾ ਕੌਣ ਹੈ ? ਸੰਗੀ ਕਹਿੰਦੇ...ਮਹਾਂਪੁਰਖ ਹੁੰਦੈ...ਆਖਿਆ ਮੈਂ ਵਿਹਾਰ ਦੀ ਸ਼ਕਤੀ ਨਾਲ ਪੁੱਛਦਾਂ, ਸਾਧਨ ਦੇ ਨਾਲ। ਮਹਾਂਪੁਰਖਾਂ ਨੂੰ...ਗੁਰੂ ਨਾਨਕ ਦੇ ਮਤਿ ਨਾਲ ਵਡਿਆਈ ਕਰਦੇ ਨੇ...ਬ੍ਰਹਮ ਗਿਆਨੀ ਦੀ ਵਡਿਆਈ ਕੀਤੀ ਹੈ ਕਿ ਇਹ ਸਾਰੀ ਦੁਨੀਆਂ ਦਾ ਮਾਲਕ ਹੈ :

**ਕਬੀਰ ਧਰਤੀ ਸਾਧ ਕੀ**
**ਤਸਕਰ ਬੈਸਹਿ ਗਾਹਿ ॥** *(ਅੰਗ ੧੩੭੫)*

ਭਾਵ ਕਿ ਚੋਰਾਂ ਨੇ ਖੋਹ ਲਈ, ਬਣਾਈ ਅਕਾਲ ਪੁਰਖ ਨੇ ਸਾਧੂਆਂ ਵਾਸਤੇ ਸੀ।

ਸਾਧੂ ਦਾ ਸੱਜਣੋਂ, ਕੋਈ ਚਿੰਨ੍ਹ ਨਹੀਂ ਹੈ...ਜਿਹੜਾ ਲਾਇਕ ਪੁੱਤਰ ਹੋਵੇ ਮਾਂ ਦਾ ਉਸ ਤੋਂ ਦੂਜਾ ਦਹੀਂ ਖੋਹ ਕੇ ਖਾ ਜਾਏ...ਉਹਦੀ ਪੱਗ ਵੀ ਲਾਹ ਕੇ ਲੈ ਜਾਏ ਤਾਂ ਮਾਂ ਉਹਨੂੰ ਕਹਿੰਦੀ ਹੈ, ਤੈਨੂੰ

ਤਾਂ ਮੈਂ ਸਾਂਭਾਂ ਤਾਂ ਸਾਂਭਾਂ...ਇਹ ਤਾਂ ਮੇਰਾ ਸਾਧ ਈ ਐ...ਇਹਨੂੰ ਤਾਂ ਕੋਈ ਰੋਟੀ ਵੀ ਨਾ ਦੇਵੇ...ਸੀਨੇ ਦੀ ਸਫ਼ਾਈ ਵਾਲੇ ਦਾ ਨਾਂ ਹੈ ਸਾਧ...ਬਈ ਹੋਰ ਤਾਂ ਸਾਰੇ ਕੁਪੱਤੇ ਨੇ...ਚੋਰੀ ਮਖਣੀ ਖਾ ਲਵੇ...ਜਿਹੜਾ ਚੋਰੀ ਮਖਣੀ ਖਾ ਜਾਏ ਬੱਚਾ...ਉਂਝ ਮਾਂ ਦਾ ਲਖਤੇ-ਜਿਗਰ ਹੈ...ਕੁੱਖ 'ਚ ਵੀ ਸੇਵਾ ਕਰੀ ਹੈ...ਗੋਦੀ ਵਿਚ ਵੀ ਕਰੀ ਹੈ...ਪਰ ਚੋਰੀ ਵਾਲੇ ਤੇ...ਮਾਂ ਨੂੰ ਵੀ ਜਿੰਦਾ ਲਾਉਣਾ ਪੈਂਦੈ...ਜਦੋਂ ਚੋਰੀ ਮਖਣੀ ਸਾਰੀ ਖਾ ਜਾਵੇ...ਤਾਂ ਮਾਂ ਜਿੰਦਾ ਲਾਉਂਦੀ...ਉਹਦੇ ਤੇ...ਆਹ ਜਿੰਨੇ ਦੁਨੀਆਂ ਦੇ ਜਿੰਦੇ ਲੱਗੇ ਨੇ ਇਹ ਚੋਰੀ ਖ਼ਾਤਰ ਹੀ ਲੱਗੇ ਨੇ...ਕਿਸੇ ਨੂੰ ਜਿੰਦਾ ਲਾਉਣ ਦੀ ਲੋੜ ਨਹੀਂ...ਜਦ ਆਪਣੀ ਚੀਜ਼ ਨੂੰ ਸਮਝ ਕੇ...ਜਦ ਦੂਜੇ ਦੀ ਚੁੱਕਣੀ ਨਹੀਂ...ਫਿਰ ਜਿੰਦੇ ਦੀ ਕੀ ਲੋੜ...ਜਿੰਦੇ ਜਿੰਨੇ ਹਨ ਮਨ ਦੀ ਗਿਲਾਨੀ ਨੂੰ ਨੇ...

ਜਦ ਮਨ ਦੇ ਵਿਚ ਗਿਲਾਨੀ ਆਊ...ਫਿਰ ਅੱਖ 'ਚ ਆਊ...ਅੱਖ ਮਨ ਦਾ ਅੰਗ ਹੈ...ਇਕ ਮੁੰਦਰ...

ਮੈਂ ਵੈਣ ਵਿਚ ਫਿਰਨ ਦਾ ਸਾਧਨ ਦੱਸਿਆ ਸੀ। ਕਿਤੇ ਮੈਨੂੰ ਇੰਦਰ ਨਹੀਂ ਲੱਭਿਆ ਸਾਰੇ, ਬਈ ਇੰਦਰ ਰਾਜਾ ਕਿਹੜਾ ਹੈ।

ਵਾਸਤਵ ਮੇਂ ਗੁਰਮਤਿ ਦੇ ਲਿਹਾਜ਼ ਨਾਲ ਸਾਧ ਸੰਗਤ ਜੀ, ਇੰਦਰ ਮਨ ਨੂੰ ਕਹਿੰਦੇ ਨੇ, ਜਿਹੜਾ ਇੰਦ੍ਰਿਆਂ ਦਾ ਮਾਲਕ ਹੈ।

ਏਸ ਰਾਜ ਨੂੰ ਬਾਬਾ ਜੀ ਨੇ ਅਮਰ ਤੇ ਅਟਲ ਕਿਹੈ...ਜਿਨ੍ਹਾਂ ਨੇ ਆਪਣੇ ਮਨ 'ਤੇ ਰਾਜ ਕੀਤੈ...

ਇਸ ਰਾਜ ਨੂੰ ਨਿਰਭੈਤਾ ਦਾ ਦਾਤਾ ਆਖਿਆ ਹੈ...ਸਾਰੇ ਰਾਜਿਆਂ ਦੇ ਵਿਚ ਜਿਤਨੇ ਕੋਈ ਮਨਿਸਟਰ ਬਣਦੇ ਨੇ...ਭਾਵੇਂ ਉਹ ਗ਼ਰੀਬ ਘਰ ਦਾ ਹੋਵੇ ਭਾਵੇਂ ਅਮੀਰ ਘਰ ਦਾ ਹੋਵੇ...ਉਹਦੇ ਆਲੇ-ਦੁਆਲੇ ਦਸ ਰਫ਼ਲਾਂ ਵਾਲੇ ਖੜ੍ਹੇ ਹੁੰਦੇ ਨੇ...ਉਹ ਅਮੀਰ ਤਾਂ ਹੈ।

ਫਿਰ ਮਾਰਦੇ ਉਹਨੂੰ ਉਹ ਖੜਨ ਵਾਲੇ ਹੀ ਨੇ...

ਹੁਣ ਪ੍ਰਾਈਮ ਮਨਿਸਟਰ ਬਾਡੀਗਾਰਡਾਂ ਨੇ ਹੀ ਮਾਰਿਐ ਜਿਨ੍ਹਾਂ ਨੂੰ ਬਾਡੀਗਾਰਡ ਕਹਿੰਦੇ ਨੇ...ਬਾਡੀਗਾਰਡ ਕਹਿੰਦੇ... ਬਾਡੀ...ਸਰੀਰ ਨੂੰ ਆਖਦੇ ਹਨ। ਗਾਰਡ ਉਹਦੇ ਜੁੰਮੇਵਾਰ ਨੂੰ ਕਹਿੰਦੇ ਹਨ...ਕਿਸੇ ਕੰਮ ਦਾ ਵੀ ਹੋਵੇ...ਗੱਡੀ ਦਾ ਹੋਵੇ...ਜੁੰਮੇਵਾਰ ਨੂੰ ਗਾਰਡ ਕਹਿੰਦੇ ਨੇ...ਜਿਹੜੇ ਵੀ ਕੰਮ ਦਾ ਕੋਈ ਜੁੰਮੇਵਾਰ ਹੋਵੇ, ਰਾਜ-ਪ੍ਰਬੰਧ ਵਿਚ...ਉਹਦਾ ਨਾਂ ਗਾਰਡ ਹੈ। ਗਾਰਡ ਬਾਡੀ ਦੇ ਜੁੰਮੇਵਾਰ ਹੁੰਦੇ ਹਨ ਬਈ ਇਹਨੂੰ ਕੋਈ ਮਾਰ ਨਾ ਜਾਵੇ। ਹੁਣ ਉਹ ਜੁੰਮੇਵਾਰਾਂ ਦੇ ਹੱਥੋਂ ਮਰਿਆ...ਮਨਿਸਟਰ ਜਿਹੜੇ ਬੱਚੇ ਉਹਦੇ ਬਾਡੀਗਾਰਡ ਖੜੇ ਹੋਏ ਸੀ...

ਸਾਰਿਆਂ ਨਾਲੋਂ ਟਿਕਾਅ ਦਾ ਸਾਧਨ ਸਾਧੂਆਂ ਦਾ ਹੈ। ਆਪਣੀ ਸੰਪ੍ਰਦਾ ਦੇ ਵਿਚ...ਗੁਰੂ ਨਾਨਕ ਦੀ ਸੰਪ੍ਰਦਾ ਵਿਚ, ਪੂਜਨੀਕ ਸੰਪ੍ਰਦਾ ਹੈ ਇਕ...ਹੋਤੀ ਵਾਲਿਆਂ ਦੀ...ਉਹਨਾਂ ਦੀ ਦੂਜੀ ਥਾਂ 'ਤੇ ਬਾਬਾ ਆਇਆ ਸਿੰਘ ਜੀ ਹੋਏ...ਦੂਜੇ ਸਰੀਰ...ਪਹਿਲਾਂ ਬਾਬਾ ਕਰਮ ਸਿਉਂ ਹੋਣੀ ਹੋਏ...

ਇਹ ਆਪਣਾ-ਆਪਣਾ ਸ਼ਬਦ ਹੈ ਭਾਈ ਸਾਹਿਬ ਕਹਿ ਲੌ...ਮਹਾਤਮਾ ਕਹਿ ਲੌ...ਜਿਸ ਤਰ੍ਹਾਂ ਕਿਸੇ ਦਾ ਸ਼ਬਦ ਮੁਹੱਬਤ ਦਾ...ਜਿਸ ਸਕੂਲ ਦਾ ਮੈਂ ਵਿਦਿਆਰਥੀ ਹਾਂ...ਉਥੋਂ ਦੀ ਰਸਮ ਹੀ ਏਹੀ ਚਲੀ ਹੈ...ਉਥੇ ਬਾਬਾ ਸ਼ਬਦ ਹੀ ਵਰਤਦੇ ਨੇ...ਕੂਕਿਆਂ ਵਿਚ ਸੰਤ ਸ਼ਬਦ ਬਹੁਤਾ ਵਰਤਦੇ ਨੇ...ਜਿਹੜਾ ਉਹਨਾਂ ਦੀ ਸ਼੍ਰੇਣੀ ਵਿਚ ਦਾਖ਼ਲ ਹੋ ਜਾਏ...ਉਹ ਸਾਰਿਆਂ ਨੂੰ...ਉਹਨਾਂ ਦੀ ਸੰਪ੍ਰਦਾ ਦੀ ਰਸਮ ਹੈ...ਉਹ ਸੰਤ ਕਹਿ ਕੇ ਬੁਲਾਉਂਦੇ ਨੇ...ਜਿਹੜਾ ਹੁਣ ਰਾਜਸੀ ਪ੍ਰਬੰਧ ਦੇ ਵਿਚ...ਅਕਾਲੀਆਂ ਦਾ ਜੱਥਾ ਹੈ...ਉਹ ਇਹਨਾਂ ਸਾਰੇ ਹੀ ਸ਼ਬਦਾਂ ਦੇ ਖ਼ਿਲਾਫ਼ ਹੈ...ਸੰਤ ਸ਼ਬਦ ਦੇ ਵੀ ਖ਼ਿਲਾਫ਼ ਹੈ...ਇਕ ਭਾਈ ਸਾਹਿਬ ਦੇ ਸ਼ਬਦ ਨੂੰ ਵੀ...ਥੋੜ੍ਹੀ ਜਿਹੀ ਸ਼੍ਰੇਣੀ ਚੰਗਾ ਮੰਨਦੀ ਹੈ। ਨਹੀਂ ਉਹ ਆਪਣੇ ਅਹੁਦੇ ਤੋਂ ਬਿਨਾਂ ਹੋਰ ਕਿਸੇ ਨੂੰ ਚੰਗਾ

ਮੰਨਦੇ ਹੀ ਨਹੀਂ। ਇਹ ਆਪੋ ਆਪਣੀ ਸ਼੍ਰੇਣੀ ਦਾ...ਜੱਥੇ ਦਾ ਅਸੂਲ ਹੁੰਦਾ ਹੈ। ਉਹ ਨਹੀਂ ਕਿਸੇ ਨੂੰ ਵੀ ਚੰਗਾ ਮੰਨਦੇ...ਸੰਤ ਸ਼ਬਦ ਦੇ ਭਸੌੜੀਏ ਬਿਲਕੁਲ ਸੋਲਾਂ ਆਨੇ ਖ਼ਿਲਾਫ਼ ਨੇ...ਹੁਣ ਸਿੱਖਾਂ ਦੇ ਵਿਚ ਉਹਨਾਂ ਦਾ ਤੇਜ-ਪ੍ਰਤਾਪ ਜ਼ਿਆਦਾ ਮੂਹਰੇ ਆਇਆ...ਰਾਜਸੀ ਬੰਦਿਆਂ ਦਾ...ਸੰਤ ਸ਼ਬਦ ਦੇ ਖ਼ਿਲਾਫ਼ ਨੇ ਭਾਵੇਂ ਕਿੰਨਾ ਹੀ ਸਾਫ਼ ਸੰਜਮ ਵਾਲਾ ਸਾਧੂ ਹੋਵੇ...ਸੰਤ ਸ਼ਬਦ ਦੇ ਹੀ ਖ਼ਿਲਾਫ਼ ਨੇ...ਕਿਸੇ ਈਰਖਾ ਨਾਲ ਨਹੀਂ...ਇਥੇ ਕਹਿ ਹੁੰਦਾ...

ਸਾਨੂੰ ਕੋਈ ਨਹੀਂ ਦਿਸਿਆ ਬੁਰਾ, ਨਾ ਅਸੀਂ ਸੰਤ ਪਦਵੀ ਦੇ ਮਾਲਕ ਹਾਂ।

ਸੰਤਾਂ ਕੋਲ ਬੈਠਿਆਂ ਕਰਕੇ...ਉਹਨਾਂ ਦੇ ਵਿਦਿਆਰਥੀ ਹੋਣ ਕਰਕੇ ਸਾਨੂੰ ਲੋਕ ਸੰਤ ਕਹਿੰਦੇ ਨੇ... ਸੰਤ ਦਾ ਮੁਰਾਤਬਾ ਬਹੁਤ ਉੱਚਾ ਹੈ...ਮੈਂ ਗ੍ਰਹਿਸਤੀ ਹਾਂ।

ਆਪਣਿਆਂ ਬਹਿੰਗਮਾਂ ਦੇ ਵਿਚ ਵੀ ਤੇ ਸਾਰਿਆਂ ਦੇ ਵਿਚ ਵੀ...ਮੈਨੂੰ ਇਸ ਤਰ੍ਹਾਂ ਬੁਲਾਇਆ ਜਾਂਦਾ ਸੀ ਬਈ ਭਾਈ...ਸਿਆੜ ਵਾਲੇ ਸੇਵਾ ਤਾਂ ਬਹੁਤ ਕਰਦੇ ਨੇ...ਪਰ ਹਨ ਗ੍ਰਹਿਸਤੀ।

ਵਡਿਆਈ ਤਾਂ ਇਸ ਗੱਲ ਦੀ ਕਰਦੇ ਸੀ...ਕਿਉਂਕਿ ਜੱਥਾ ਮਿਲ ਕੇ ਜਿਥੇ ਕਿਤੇ ਸੇਵਾ ਹੁੰਦੀ ਦਿਲ ਲਾ ਕੇ ਕਰਦੇ ਸੀ ਸਾਰੇ...ਮਗਰ ਉਥੇ ਪ੍ਰਦੇਸੀ ਬਣ ਕੇ ਰਹੇ...ਰਹੇ ਉਥੇ ਪੰਜਾਹ ਸਾਲ ਅਸੀਂ...ਪੰਜਾਹ ਸਾਲ ਇਸ ਸਕੂਲ 'ਚ ਦਾਖ਼ਲ ਹੁੰਦਿਆਂ ਨੂੰ...ਮਹਾਂਪੁਰਖ ਦੀ ਦ੍ਰਿਸ਼ਟੀ 'ਚ, ਸਾਨੂੰ ਲੰਗਰ ਦੀ ਸੇਵਾ...ਪਟੜੀ ਫੇਰ ਦੀ...ਜੰਗਲ ਦਾ ਮਾਮਲਾ ਸੀ...ਅਸੀਂ ਗਵਾਹ ਸੀ, ਛੋਟੇ ਸੀ ਜਦ ਜੱਥੇਦਾਰ...ਆਹ ਛੋਟਾ ਜਿਹਾ ਸਰੀਰ ਸੀ...ਤਕੜੇ ਵੀ ਵਿਚ ਹੋਣਗੇ...ਉਹਨਾਂ ਬੜੇ ਨਫ਼ਰਤ ਨਾਲ ਦੇਖਿਆ...ਬਈ ਬਾਹਰ ਤੇ ਸੁਕੇ ਜੇ ਆ ਕੇ...ਸਾਰੀ ਉਮਰ ਦੇ ਅਸੀਂ ਬਾਬਿਆਂ ਦੀ ਸੇਵਾ ਕਰਦੇ ਹਾਂ...ਲੰਗਰ ਦੀ ਸੇਵਾ ਤਾਂ ਇਹ ਲੈ ਗਿਆ...ਕੁੱਟ ਕੇ ਕੱਢ ਦਿਉ

ਇਹਨੂੰ...ਮਹਾਂਪੁਰਖਾਂ ਨੇ ਸਾਰਿਆਂ ਨੂੰ ਸੱਦ ਕੇ ਕਿਹਾ, ਭਾਈ ਤੁਸੀਂ ਆਪਣੀ ਵੀ ਸੇਵਾ ਗਵਾਉਣੀ ਹੈ...ਮੈਂ ਥੋਡਾ ਨੌਕਰ ਤਾਂ ਨਹੀਂ ਹਾਂ...ਗੁਰੂ ਨਾਨਕ ਦੀ ਸੇਵਾ ਥੋਡੇ ਡੰਡਿਆਂ ਨਾਲ ਮਿਲੂਗੀ...ਜਾਂ ਤੁਹਾਡੇ ਪਿਆਰ ਨਾਲ ਮਿਲੂਗੀ...ਇਹਨਾਂ ਨੂੰ ਸੇਵਾ ਅਸੀਂ ਦਿੱਤੀ ਹੈ...ਕੌਣ ਹੈ ਕੱਢਣ ਵਾਲਾ।

ਫੇਰ ਨਹੀਂ ਕਿਸੇ ਨੇ ਕਿਹਾ...ਉਹਨਾਂ ਨੇ ਵਡਿਆਈ ਕੀਤੀ ਹੋਊ...ਇਸ ਵਡਿਆਈ ਦੇ ਮੈਂ ਲਾਇਕ ਨਹੀਂ...ਮੈਂ ਹਾਜ਼ਰ ਵੀ ਨਹੀਂ ਸੀ...ਉਹਨਾਂ ਨੇ ਦੱਸਿਆ ਬਈ ਉਹਨਾਂ ਦੇ ਪੰਜ ਸੱਤ ਸਰੀਰ ਨੇ...ਕਦੇ ਮੰਦਰ 'ਚ ਆ ਕੇ ਨਹੀਂ ਉਹਨਾਂ 'ਚੋਂ ਪੈਂਦਾ...ਆਪਣਾ ਪੈਣ ਦਾ ਆਸਣ ਮੰਦਰ ਤੋਂ ਦੂਰ ਸੀ...ਇਹ ਗੁਣ ਉਹਨਾਂ ਦਾ ਦੇਖੋ ਚਾਹੇ ਪਿੱਛੋਂ ਤਾਂ ਜੱਥਾ ਬਹੁਤ ਵੱਡਾ ਹੋ ਗਿਆ ਸੀ...ਹੁਣ ਤਾਂ ਸਾਰਾ ਇਲਾਕਾ ਹੀ ਸਾਰਾ ਸਿਆੜ ਦਾ ਸੀ...ਦੇਰ...ਕੋਈ ਭਾਗ ਨਹੀਂ ਲੈਂਦਾ... ਸਾਰੇ ਆਪਣੇ ਦੇਗ ਵਾਲੇ ਹੱਥ ਛੱਡ ਕੇ ਸੰਤੁਸ਼ਟ ਰਹਿੰਦੇ ਨੇ...ਬਈ ਆਪਣਾ ਤਾਂ ਹੱਥ ਵੀ ਨਹੀਂ ਲੱਗਿਆ ਹੋਇਆ...ਸ਼ੀਤ ਪ੍ਰਸ਼ਾਦ ਹੀ ਲੈਣਾ ਗੁਰੂ ਕਾ ਤੁਸੀਂ ਬਾਲਟੀਆਂ ਭਰ ਕੇ ਲੈ ਜਾਂਦੇ ਹੋ।

ਦੂਰ-ਦੂਰ ਦੀ ਸੰਗਤ ਨੂੰ ਕਿਣਕਾ-ਕਿਣਕਾ ਦਿੰਦੇ ਹੋ...ਉਦੋਂ ਮੈਂ ਨਹੀਂ ਸੀ ਹਾਜ਼ਰ ਮੈਂ ਸੁਣੀ-ਸੁਣਾਈ ਗੱਲ ਕਰਦਾਂ...ਕਿ ਮਹਾਂਪੁਰਖਾਂ ਨੇ ਇਸ ਗੱਲ 'ਤੇ ਤਾੜ ਕੇ ਹਟਾਇਆ...ਮੈਥੋਂ ਇਹ ਪਿੱਛੇ ਦੀ ਗੱਲ ਹੈ...ਜਦ ਤਾਂ ਇਕੱਠ ਹੁੰਦਾ ਸੀ...ਸਾਡੇ ਕੋਲ ਤਾਂ ਸੇਵਾ...ਬਰਸੀ ਦਾ ਸਾਰਾ ਲੰਗਰ ਇਹਨਾਂ ਦੇ ਜ਼ੁੰਮੇ ਹੁੰਦਾ ਸੀ।

ਲੇਕਿਨ ਲੱਖ ਆਦਮੀ ਦਾ ਉਥੇ ਇਕੱਠ ਹੋ ਜਾਂਦਾ ਸੀ। ਚੌਵੀ ਤੋਂ ਅਠਾਈ ਤਕ ਦੋ ਟਰਨਾਂ 'ਚ ਪਾਠ ਹੁੰਦੇ ਨੇ। ਚੌਵੀ ਤੋਂ ਛੱਬੀ...ਛੱਬੀ ਤੋਂ ਅਠਾਈ...ਅਠਾਈ ਤਰੀਕ ਦੀ ਬਰਸੀ ਹੁੰਦੀ ਹੈ...ਤੇਰਾਂ ਭਾਦੋਂ ਹੁੰਦੀ ਹੈ ਉਸ ਦਿਨ।

ਕਿਸੇ-ਕਿਸੇ ਸਾਲ ਥੋੜ੍ਹਾ ਜਿਹਾ ਤਿਥਾਂ 'ਚ ਫ਼ਰਕ ਪੈਂਦੇ...ਉਨੱਤੀ

ਆਉਂਦੀ ਹੈ...ਨਹੀਂ ਅਠਾਈ ਦੀ ਹੀ ਹੁੰਦੀ ਹੈ...ਭਾਦੋਂ ਤੇਰਾਂ 'ਚ ਹੀ ਮਨਾਈ ਜਾਂਦੀ ਹੈ...ਉਸ ਦਿਨ ਜਿਸ ਦਿਨ ਬਾਬਾ ਜੀ ਨੇ ਚੋਲਾ ਬਦਲਿਆ...ਉਸ ਦਿਨ ਤੇਰਾਂ ਭਾਦੋਂ ਸੀ...ਸੰਗਰਾਂਦ ਦੀ ਤੇਰਾਂ ਪਰ ਜਿਹੜੇ ਉਹਨਾਂ ਦੇ ਅਨਿੰਨ ਸੇਵਕ ਸੀ ਬਾਬਾ ਈਸ਼ਰ ਸਿੰਘ ਜੀ ਉਹ ਬਿਲਾਸ ਨਾਲ ਵੀ ਕਹਿੰਦੇ ਸੀ...ਸੰਗੀਆਂ ਨੂੰ ਮੁਹੱਬਤ ਨਾਲ ਵੀ ਕਹਿੰਦੇ ਸੀ...ਬਈ ਆਪਣੀ ਬਰਸੀ ਨਹੀਂ...ਬਰਸੀ ਤਾਂ ਭਾਈ...ਮਰਿਆਂ ਦੀ ਹੁੰਦੀ ਹੈ...ਮਹਾਤਮਾ ਕਦੇ ਮਰਦੇ ਨਹੀਂ ਹੁੰਦੇ... ਉਹਨਾਂ ਦਾ ਤਾਂ ਵਿਆਹ ਹੈ। ਪਰ ਉਹ ਪ੍ਰਵੇਸ਼ ਨਹੀਂ ਹੋਇਆ...ਸਾਰੀ ਸੰਗਤਾਂ ਵਿਚ...ਜੇਹੜੀ ਰਸਮ ਚਲੀ ਆਉਂਦੀ ਹੈ...ਉਹਦੇ 'ਤੇ ਕੋਈ ਅਸਰ ਨਹੀਂ ਪਿਆ...ਕਈ ਸੰਗੀਆਂ ਨੂੰ ਕਹਿੰਦੇ ਸੀ ਕਿ ਬ੍ਰਹਮ ਗਿਆਨੀ ਦੀ ਤਾਂ ਆਪਣੇ ਅਕਾਲ ਦੇ ਨਾਲ ਰੂਹ ਜਾ ਮਿਲਦੀ ਹੁੰਦੀ ਹੈ...ਉਹ ਮਰਦੇ ਨਹੀਂ ਹੁੰਦੇ...ਉਹਨਾਂ ਦਾ ਤਾਂ ਨਿਰਗੁਣ ਨਾਲ ਵਿਆਹ ਹੋ ਗਿਆ...ਉਹਨਾਂ ਦਾ ਤਾਂ ਵਿਆਹ ਹੈ...ਜਿਹੜੇ ਨਿਕਟਵਰਤੀ ਸੀ ਉਹ ਤਾਂ ਕਹਿ ਦਿੰਦੇ ਨੇ ਕਿ ਬਾਬਾ ਜੀ ਦਾ ਵਿਆਹ ਹੈ...ਰੱਬ ਦੇ ਨਾਲ, ਵਿਆਹ ਕਰਾ ਲਿਆ ਉਹਨਾਂ ਨੇ, ਜਿੰਨਾ ਚਿਰ ਪੇਕੀਂ ਬੈਠੇ...ਤਾਂ ਸਰੀਰ ਪੇਕਾ ਹੈ...ਇਹਨੂੰ ਗੁਰਬਾਣੀ ਵਿਚ ਬੜੀ ਹਦਾਇਤ ਕਰੀ ਹੈ ਆਪਾਂ ਨੂੰ ਬਈ ਤੂੰ ਪੇਕੇ ਘਰ 'ਚ ਬੈਠੀ ਹੈਂ...ਕੋਈ ਗਾਹਾਂ ਸੁਹਾਗ ਪ੍ਰਾਪਤੀ ਵਾਲਾ...ਸਹੁਰਿਆਂ 'ਚ ਮਾਣ ਪਾਉਣ ਵਾਲਾ ਕੰਮ ਸਿੱਖ ਲੈ...ਇਥੇ ਨਿੱਤ ਨਹੀਂ ਰਹਿਣਾ...ਇਕ ਥਾਂ ਨਹੀਂ ਕਿਹਾ...ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਜਗ੍ਹਾ 'ਤੇ ਕਿਹਾ ਹੈ। ਕਿਹਾ ਗੁਰਸਿੱਖ ਨੂੰ ਹੈ, ਜਿਹੜਾ ਉਹਨਾਂ ਦੀ ਕੋਈ ਗੱਲ ਸੁਣਦੈ...ਆਰਾਮ ਤਾਂ ਉਸੇ ਨੂੰ ਹੋਊ...ਭਾਵੇਂ ਸਾਰੀ ਦੁਨੀਆਂ ਪੜ੍ਹਦੀ ਹੈ...ਆਰਾਮ ਉਹਨੂੰ ਆਊਗਾ ਜਿਹੜਾ ਕਮਾਊਗਾ...ਨਾ ਬੋਲਣ ਵਾਲੇ ਨੂੰ ਕੋਈ ਅਵਸਥਾ ਮਿਲਣੀ ਹੈ, ਨਾ ਸੁਣਨ ਵਾਲੇ ਨੂੰ ਮਿਲਣੀ ਹੈ...ਅਵਸਥਾ ਮਿਲਣੀ ਹੈ ਕਮਾਉਣ ਵਾਲੇ ਨੂੰ...ਚਾਹੇ ਖੇਤੀ ਕਰਨੀ ਹੈ, ਚਾਹੇ ਕਿਸੇ ਦੀ ਚਾਕਰੀ ਕਰਨੀ

ਹੈ, ਚਾਹੇ ਬੰਦਗੀ ਕਰਨੀ ਹੈ...ਮਹਾਂਪੁਰਖ ਦਾ ਬਚਨ ਪਾਲਣ ਵਾਲੇ ਨੂੰ ਬੰਦਗੀ ਮਿਲੇਗੀ, ਖੇਤੀ ਕਰਨ ਵਾਲੇ ਨੂੰ ਚਾਰ ਮਣ ਦਾਣੇ ਮਿਲਣਗੇ, ਸਰਵਿਸ ਕਰਨ ਵਾਲੇ ਨੂੰ ਤਨਖ਼ਾਹ ਮਿਲੇਗੀ...ਜੇ ਉਹ ਤਨਖ਼ਾਹ ਦਾ ਕੰਮ ਟਾਈਮ ਨਾਲ ਨਾ ਕਰੇ ਤਾਂ ਉਹਨੂੰ ਤਨਖ਼ਾਹ ਦੀ ਜਗ੍ਹਾ...ਸਜ਼ਾ ਮਿਲੇਗੀ ਲੇਟ ਹੋਵੇ ਫ਼ੌਜੀ...ਟਾਈਮ ਨਾਲ ਨਾ ਜਾਵੇ...ਉਹਨੂੰ ਲਾਈਨ ਹਾਜ਼ਰ ਕਰ ਦਿੰਦੈ...

ਬਾਬਾ ਜੀ ਦਾ ਸ਼ਬਦ ਸਾਰੀ ਦੁਨੀਆਂ ਪ੍ਰਤੀ ਹੈ...ਵਾਸਤਵ ਮੇਂ ਸਿਖ ਨੂੰ ਕਿਹਾ ਹੈ...ਜਿਹੜਾ ਸਿੱਖਿਆ ਲੈਣ ਆਇਆ ਹੈ...

ਸਿੱਖੀ ਉਹਨੂੰ ਪ੍ਰਾਪਤ ਹੋਊ...ਜਿਹੜਾ ਇਸ ਸ਼ਬਦ ਨੂੰ ਕਮਾਊਗਾ...ਖੋਹਣ ਵਾਲੇ ਨੂੰ ਨਹੀਂ ਹੁੰਦੀ। ਜਿਵੇਂ ਪੁੱਤਰ ਨੂੰ ਪਿਓ ਦੀ ਜਾਇਦਾਦ ਮਿਲ ਜਾਂਦੀ ਹੈ...ਬਈ ਏਸੇ ਤਰ੍ਹਾਂ ਸਿੱਖੀ ਦੀ ਜਾਇਦਾਦ ਪੁੱਤਰ ਨੂੰ ਮਿਲ ਜਾਵੇ...ਇਹ ਜਿਨ੍ਹਾਂ ਨੂੰ ਮਿਲੀ ਹੈ...ਸੇਵਾ ਕਰਨ ਵਾਲਿਆਂ ਨੂੰ ਮਿਲੀ ਹੈ...ਕਿਸੇ ਨੇ ਇਸ ਘਰ ਦੀ ਗਾਗਰ ਚੁੱਕੀ ਹੈ, ਕਿਸੇ ਨੇ ਝਾੜੂ ਚੁੱਕਆ ਹੈ, ਬਾਬਾ ਮੰਝ ਦੀ ਕਥਾ ਜਿਹੜੀ ਹੈ।

ਭਾਈ ਸਾਹਿਬ ਕਹਿ ਲੌ...ਮੈਂ ਪਹਿਲਾਂ ਦੱਸਿਆ ਬਈ ਸਾਡੀ ਸੰਪ੍ਰਦਾ ਵਿਚ ਬਾਬਾ ਸ਼ਬਦ ਜ਼ਿਆਦਾ ਵਰਤਦੇ ਨੇ...ਸਾਡੇ ਸੁਖਮਨੀ ਸਾਹਿਬ ਵਾਲਾ ਪਾਠੀ ਹੁੰਦਾ ਸੀ...ਕਿਰਪਾਲ ਸਿਉਂ ਪੜੈਣ ਤੇ, ਵੱਡੇ ਬਾਬਾ ਜੀ ਦੇ ਵੇਲੇ...ਪਾਠ ਉਹਨਾਂ ਨੇ ਬਾਈ-ਤੇਈ ਤੋਂ ਸੁਖਮਨੀ ਦਾ...ਜਿਹੜਾ ਕਿ ਮੈਂ ਬਚਨ ਸੁਣਿਆ ਉਹਨਾਂ ਤੋਂ... ਹਜ਼ੂਰ ਆਪਣੀ ਮੌਜ ਨਾਲ...ਸਮਾਧੀ ਸਥਿਤ ਬੈਠੇ ਸੀ, ਅੱਖਾਂ ਤਾਂ ਆਪਾਂ ਸਾਰੇ ਹੀ ਮੀਚਦੇ ਹਾਂ...ਜਦ ਨੀਂਦ ਆਉਂਦੀ ਹੈ...ਸਮਾਧੀ ਅਕਾਲ ਪੁਰਖ ਨਾਲ ਸੁਰ ਹੋਣ ਦਾ ਨਾਂ ਹੈ। ਉਹਨਾਂ ਦੀ ਜਨਮਾਂ-ਜਨਮਾਂ ਦੀ ਪ੍ਰਤੱਖਿਆ ਹੁੰਦੀ ਹੈ...ਏਨਾ ਵੈਰਾਗ ਹੁੰਦੈ...ਕਿਸੇ ਨਾਲ ਉਹਨਾਂ ਦਾ ਮੋਹ ਨਹੀਂ ਹੁੰਦਾ...ਉਹਨਾਂ ਦੀ ਅੱਖ ਮੀਚਣ ਦਾ ਤੇ ਸਾਡੀ ਅੱਖ ਮੀਚਣ ਦਾ ਫ਼ਰਕ ਹੈ...ਸਾਨੂੰ ਤਾਂ ਨੀਂਦ ਆ

ਜਾਊਗੀ...ਉਹਨਾਂ ਦੀ ਅੱਖ ਮੀਚੀ ਨੀਂਦ ਨਹੀਂ ਹੁੰਦੀ...ਉਹ ਰੱਬ ਨਾਲ ਸੁਰ ਹੁੰਦੇ ਨੇ...ਅਫੁਰ ਅਵਸਥਾ ਹੈ...ਉਹਨੂੰ ਸ਼ਾਸਤਰਾਂ ਨੇ ਬਹੁਤ ਉੱਚੀ ਮੰਨਿਆ...ਤੁਰੀਆ ਅਵਸਥਾ ਦੱਸਿਆ...ਜਿਨ੍ਹਾਂ ਨੇ ਫੁਰਨੇ ਜਿੱਤ ਲਏ ਹੋਣ...ਗੁਰਸਿੱਖਾਂ ਵਿਚ ਜਿੱਤਣ ਦੀ ਹਦਾਇਤ ਕੀਤੀ ਹੈ...ਇਤਿਹਾਸ ਵਾਲੇ ਨੇ...ਗੁਰੂ ਕਿਆਂ ਨੇ ਵੀ ਕਿਹੈ...

**ਖ਼ਾਲਸਾ ਸੋ ਜੋ ਚੜ੍ਹੇ ਤੁਰੰਗ।**

ਇਹ ਗੁਰਬਿਲਾਸ ਦੇ ਲਿਖਾਰੀ ਨੇ ਕਿਹੈ...ਛੇਵੇਂ ਪਾਤਸ਼ਾਹ ਦੀ ਕਥਾ ਵਿਚ...

**ਖ਼ਾਲਸਾ ਸੋ ਜੋ ਚੜ੍ਹੇ ਤੁਰੰਗ।**
**ਖ਼ਾਲਸਾ ਸੋ ਜੋ ਕਰੇ ਨਿਤ ਜੰਗ।**
**ਜ਼ਾਤ ਪਾਤ ਸਿੰਘਨ ਕੀ ਦੰਗਾ।**
**ਦੰਗੇ ਮੇਂ ਮਨ ਰਹੇ ਅਨੰਦਾ।**

ਕਈ ਮੈਂਟਲ ਸੁਭਾਅ ਵਾਲੇ ਨੇ, ਆਪ ਤੋਂ ਛੋਟੇ ਨੂੰ ਘੂਰ ਲੈਣਾ...ਉਹਨੂੰ ਕਹਿੰਦੇ ਖ਼ਾਲਸੇ ਦਾ ਜੀਵਨ ਹੈ। ਇਹ ਛੋਟੇ ਨੂੰ ਕੁੱਟਣ ਤੇ...ਜੀਵਨ ਨਹੀਂ...ਬਈ ਜੰਗ ਕਰਨ ਵਾਲਾ...ਬਾਂਦਰ ਤਾਂ ਨਹੀਂ ਹੈ ਬਈ ਹਰੇਕ ਦੇ ਗਲ ਪੈ ਜਾਏ...ਕਈਆਂ ਨੂੰ ਘੋੜਾ ਮਿਲ ਗਿਆ, ਉਹ ਕਹਿੰਦਾ ਮੈਂ ਖ਼ਾਲਸਾ...ਕਿਉਂ ? ਗੁਰੂ ਕਿਆਂ ਨੇ ਕਿਹਾ **'ਖ਼ਾਲਸਾ ਸੋ ਜੋ ਚੜ੍ਹੇ ਤੁਰੰਗ'** ਤੁਰੰਗ ਹੈ ਨਾਮ ਮਨ ਦੇ ਫੁਰਨੇ ਦਾ...ਖ਼ਾਲਸਾ ਪਦਵੀ ਉਹਨੂੰ ਮਿਲਦੀ ਹੈ, ਜਿਹੜਾ ਆਪਣੇ ਤੁਰੰਗ (ਮਨ) ਦੀ ਸਵਾਰੀ ਕਰੇ...ਅਸੀਂ ਤੁਰੰਗਾਂ ਦੇ ਕਾਇਲ ਹਾਂ...ਜਿਹੜਾ ਮਨ ਦੇ ਵਿਚ ਸੰਕਲਪ ਉੱਠਦਾ ਹੈ, ਉਹਦੇ ਅਸੀਂ ਸਾਰੇ ਹੀ ਕੈਦੀ ਹਾਂ...

ਚਾਹੇ ਧੀ-ਭੈਣ ਦੀ ਗਿਲਾਨੀ 'ਤੇ ਉੱਠਦੈ...ਚਾਹੇ ਕਿਸੇ ਪਦਾਰਥ ਨੂੰ ਖੋਹਣ ਨੂੰ ਉੱਠਦੈ...

ਕਿਸੇ ਦੋਸ਼ ਦਾ ਵੀ ਮਨ ਵਿਚ...ਦੋਸ਼ ਆਉਂਦੈ...ਫਿਰ ਅੱਖਾਂ ਨਾਲ ਦੇਖੇਗਾ...ਹੱਥਾਂ ਪੈਰਾਂ ਨਾਲ ਕਰੇਗਾ...ਉਪਾਧੀ ਤਾਂ ਮਨ ਦੀ

ਹੀ ਹੈ। ਇਹ ਇਹਦੇ ਇੰਦਰੇ ਨੇ ਇਹਤੋਂ ਸਿੱਖੇ ਹੋਏ...ਇਹਨਾਂ ਨੇ ਤਾਂ ਆਖੇ ਲੱਗਣਾ ਹੀ ਹੈ...ਇਹ ਤਾਂ ਜੜ੍ਹ ਨੇ...ਸਜ਼ਾ ਵੀ ਇਹਨਾਂ ਨੂੰ ਹੀ ਮਿਲਣੀ ਹੈ। ਮਗਰ ਮੰਨਣ ਵਾਲਾ...ਸਜ਼ਾ ਕੋਈ ਹੋਰ ਹੈ...ਮੰਨਣ ਵਾਲਾ ਮੂੰਹ ਨਹੀਂ...ਮੰਨਣ ਵਾਲੀ ਢੂਹੀ ਨਹੀਂ...ਜਦ ਢੂਹੀ 'ਤੇ ਪੈਂਦੀਆਂ...ਮੂੰਹ 'ਤੇ ਚਪੇੜ ਪੈਂਦੀ ਹੈ...ਮੰਨਣ ਵਾਲਾ ਤਾਂ ਇਹਨਾਂ 'ਚ ਮਨ ਹੈ, ਬਈ ਮੇਰੇ ਚਪੇੜ ਲੱਗੀ ਹੈ...ਪੈਰ 'ਚ ਕੰਡਾ ਲੱਗਦੈ...ਮੰਨਦਾ ਤਾਂ ਮਨ ਹੈ। ਕੋਈ ਦੁਨੀਆਂ ਦੇ ਵਿਚ ਅਪਮਾਨ ਹੁੰਦੈ ਤਾਂ ਕਹਿੰਦੇ ਬਈ ਫਲਾਣੇ ਆਦਮੀ ਦਾ ਬੜਾ ਭੈੜਾ ਹਸ਼ਰ ਹੋਇਆ...ਕੋਈ ਵਡਿਆਈ ਮਿਲਦੀ ਹੈ ਤਾਂ ਵੀ ਸਰੀਰ ਦੇ ਮਾਲਕ ਨੂੰ ਮਿਲਦੀ ਹੈ। ਸਰੀਰ ਦਾ ਮਾਲਕ ਮਨ ਹੈ। ਮਨ ਨੂੰ ਬਾਬਾ ਜੀ ਨੇ ਅਕਾਲ ਦੀ ਅੰਸ਼ ਦੱਸਿਐ...ਇਹਦਾ ਕੋਈ ਰੂਪ ਨਹੀਂ ਹੈ...ਮਨ ਦਾ...ਸਾਰੇ ਅੰਗਾਂ ਦੇ ਰੂਪ ਨੇ, ਸੈਂਕੜੇ ਅੰਗ ਮੈਡੀਕਲ ਨੇ ਬਣਾਏ ਹੋਏ ਨੇ ਸਰੀਰ ਦੇ...ਕੋਈ ਹਵਾ ਦੀ ਨਾੜੀ ਹੈ, ਕੋਈ ਪਾਣੀ ਦੀ ਨਾੜੀ ਹੈ, ਕੋਈ ਖ਼ੂਨ ਦੀ ਨਾੜੀ ਹੈ। ਇਹਨਾਂ ਦੇ ਵਿਚੋਂ ਅਨੇਕ ਪ੍ਰਕਾਰ ਦੀਆਂ ਬਰਾਂਚਾਂ ਬਣਾ ਕੇ ਫੇਰ ਅਗਾਂਹਾਂ ਬਣਾਈਆਂ ਹੋਈਆਂ। ਹੱਥ-ਪੈਰ ਵੀ ਜਿੰਨੇ ਨੇ...ਕੰਮ ਸਾਰਿਆਂ ਤੋਂ ਲੈਣਾ ਹੈ। ਕੰਮ ਦੇ ਹੀ, ਨਾਂ ਧਰੇ ਹੋਏ ਨੇ।

ਕੰਮ ਨੂੰ ਤਾਂ...ਅਸੀਂ ਪਸ਼ੂਆਂ ਦੇ ਵੀ ਧਰ ਦੇਈਦੈ, ਗੋਰੇ ਨੂੰ ਜੋੜ ਲਈਏ...ਚੱਪੇ ਨੂੰ ਛੱਡ ਦੇਈਏ...ਉਹਨੂੰ ਗੋਰੇ ਨੂੰ ਛੱਡ ਦੇਈਏ...ਚੱਪੇ ਨੂੰ ਜੋੜ ਲਈਏ।

ਵਿਹਾਰ ਦੀ ਸਿੱਧੀ ਲਈ ਤਾਂ ਪਸ਼ੂਆਂ ਦੇ ਵੀ ਨਾਉਂ ਧਰੇ ਹੋਏ ਨੇ...ਵਿਹਾਰ ਨਾਂ ਬਿਨਾਂ ਸਿੱਧ ਨਹੀਂ ਹੁੰਦਾ। ਵਿਹਾਰ ਦੀ ਸਿੱਧੀ ਲਈ ਹੱਥਾਂ-ਪੈਰਾਂ ਦੇ ਵੀ ਨਾਂ ਧਰੇ ਹੋਏ ਨੇ...ਬਈ ਆਹ ਚੀਚੀ ਹੈ...ਆਹ ਚੀਚੀ ਕੋਲ ਦੀ ਉਂਗਲੀ ਹੈ, ਆਹ ਗੱਭਲੀ ਉਂਗਲੀ ਹੈ, ਆਹ ਅੰਗੂਠੇ ਕੋਲ ਦੀ ਉਂਗਲੀ ਹੈ, ਇਹਨਾਂ ਦਾ...ਇਕ ਹਵਾ ਦੇ ਬੁੱਲ੍ਹੇ ਨਾਲ ਸਨਬੰਧ ਹੈ, ਨਹੀਂ ਤਾਂ ਕੁਝ ਵੀ ਨਹੀਂ। ਨਾ ਸੋਹਣੀਆਂ ਅੱਖਾਂ

ਕੰਮ ਕਰਦੀਆਂ, ਨਾ ਹੱਥ-ਪੈਰ ਕਾਰ ਕਰ ਸਕਦੇ ਹਨ...ਉਹ ਹਵਾ ਉਸ ਅਕਾਲ ਪੁਰਖ ਦੇ ਹੁਕਮ ਨਾਲ ਕੰਮ ਕਰਦੀ ਹੈ। ਹੱਥਾਂ-ਪੈਰਾਂ ਦੀਆਂ...

**ਗੁਫਾ ਅੰਦਰਿ ਰਖਿ ਕੈ ਵਾਜਾ ਪਵਣ ਵਜਾਇਆ॥**

*(ਅੰਗ ੯੨੨)*

ਏਸੇ ਪਾਠ ਦੇ ਰਿਜ਼ਲਟ ਦੇ ਉੱਤੇ ਗ਼ਰੀਬ ਨਿਵਾਜ ਜਿਹੜਾ ਅੱਜ ਆਪਾਂ ਨੂੰ ਹੁਕਮ ਦਿੰਦੇ ਹਨ, ਉਹਦੇ 'ਤੇ...ਜਿਹੜਾ ਸਮਾਂ ਆਪਣਾ ਦੋ ਮਿੰਟ ਰਹਿੰਦੈ, ਆਪਾਂ ਵਿਚਾਰ ਕਰੀਏ।

ਗੁਰੂ ਦੇ ਹੁਕਮ 'ਚੋਂ ਸਾਨੂੰ ਕੋਈ ਜੀਵਨ ਮਿਲੇਗਾ...ਕੋਈ ਸਿੱਖੀ ਮਿਲੇਗੀ, ਆਪਣੀਆਂ ਦਲੀਲਾਂ ਸਾਡੀਆਂ ਏਨੀਆਂ ਉੱਚੀਆਂ ਨਹੀਂ ਹੁੰਦੀਆਂ। ਉੱਚਾ ਉਹ ਹੈ ਜੀਹਦਾ ਵਰਤਮਾਨ ਸੋਹਣਾ ਹੋਵੇ...ਵਰਤਮਾਨ ਇਸ ਬਾਣੀ 'ਚ ਬੈਠਣ ਵਾਲੇ ਜਿੱਡਾ...ਕਿਸੇ ਦਾ ਨਹੀਂ...ਜੀਹਦਾ ਹੋਊਗਾ, ਉਹਦੀ ਮੈਂ ਨਹੀਂ ਜਾਂਚ ਕਰ ਸਕਦਾ। ਜਿਸ ਕਿਸੇ ਦਾ ਸੁੰਦਰ ਜੀਵਨ ਹੈ, ਉਹਨੂੰ ਸਾਰਿਆਂ ਦੇ ਜੀਵਨ ਸੋਹਣੇ ਲੱਗਦੇ ਨੇ...ਮਹਾਂਪੁਰਖ ਦਾ ਸੁੰਦਰ ਜੀਵਨ ਹੈ, ਉਹਨੇ ਕਿਹੈ :

**ਘਟ ਘਟ ਮੈ ਹਰਿ ਜੂ ਬਸੈ**
**ਸੰਤਨ ਕਹਿਓ ਪੁਕਾਰਿ॥** *(ਅੰਗ ੧੪੨੭)*

ਇਸ ਦੇ ਪ੍ਰਥਾਇ ਪਿਛਲੀ ਮਿਸਾਲ ਦਿੰਦੇ ਨੇ ਪਾਂਡਵਾਂ ਦੀ...

ਮਹਾਰਾਜ ਕ੍ਰਿਸ਼ਨ ਜੀ ਨੇ ਦੋਹਾਂ ਦੇ ਜੀਵਨ ਨੂੰ ਸਿੱਧ ਕੀਤਾ ਹੈ। ਧਰਮ ਪੁੱਤਰ ਨੂੰ ਕਿਹਾ ਕਿ ਤੂੰ ਚੋਰ ਟੋਲ ਕੇ ਲਿਆ...ਇਹ ਉਹਨਾਂ ਦਾ ਵੱਡਾ ਭਰਾ ਸੀ। ਰਾਜ, ਫ਼ੌਜਦਾਰ, ਇਹਦੇ ਕੋਲ ਸ਼ਕਤੀ ਸੀ...ਸੂਰਮਾ। ਉਹਨਾਂ 'ਚੋਂ ਦੁਰਯੋਧਨ ਵੱਡਾ ਸੀ...ਉਹ ਸੌ ਭਰਾ ਸਨ...ਰਾਣੀਆਂ ਜ਼ਿਆਦਾ ਹੋਣਗੀਆਂ ਦੋਹਾਂ ਦੇ ਪਿਉ 'ਕੱਲੇ-'ਕੱਲੇ ਨੇ...ਇਹਨਾਂ ਦੇ ਪਿਤਾ ਦਾ ਨਾਂ ਪਾਂਡੂੰ ਸੀ, ਤਾਂ ਹੀ ਇਹਨਾਂ ਦਾ ਤਖ਼ੱਲਸ ਪਾਂਡੂੰ ਪਿਆ। ਨਾਂ ਅੱਡੋ-ਅੱਡ ਸੀ ਪੰਜਾਂ ਦੇ। ਵੱਡਾ ਧਰਮ ਪੁੱਤਰ ਸੀ ਯੁਧਿਸ਼ਟਰ, ਉਸ ਤੋਂ ਛੋਟਾ ਅਰਜਨ ਸੀ, ਉਸ ਤੋਂ ਛੋਟਾ

ਭੀਮ ਸੀ, ਉਸ ਤੋਂ ਛੋਟਾ ਨੁਕਲ ਸੀ, ਸਹਿਦੇਵ ਸੀ। ਇਹ ਤਿੰਨ ਮਾਈਆਂ ਦੀ ਕੁੱਖ ਤੋਂ ਹੋਏ ਨੇ। ਪਿਤਾ ਇਕ ਸੀ, ਪਿਤਾ ਵਿਆਸ ਦੇਵ ਜੀ ਸੀ। ਵਿਆਸ ਦੇਵ ਦੇ ਪਾਂਡੂ ਹੋਇਆ...'ਕੱਲਾ...ਦ੍ਰਿਸ਼ਟ ਭੋਗ ਤੇ ਕਹਿੰਦੇ ਨੇ...ਉਹਨੇ ਲਿਖਿਐ...ਦੂਸਰਿਆਂ ਦੇ ਧ੍ਰਿਤਰਾਸ਼ਟਰ।

ਧ੍ਰਿਤਰਾਸ਼ਟਰ ਦੇ ਸੌ ਪੁੱਤਰ ਸੀ...ਇਹਦੇ ਪੰਜ ਸੀ...ਭਰਾ ਸੀ...ਦੋਹਾਂ ਕੋਲੇ ਰਾਜ ਸੀ।

ਉਹਨਾਂ ਦੀ ਜੀਵਨ ਕਥਾ ਨੂੰ ਉਹਨਾਂ ਨੇ ਪ੍ਰਗਟ ਕਰ ਕੇ ਏਥੇ ਦੱਸਿਆ...ਮਹਾਂਭਾਰਤ ਦੇ ਵਿਚ ਦੁਰਯੋਧਨ ਨੂੰ ਕਹਿੰਦੇ ਰਾਜਨ ਤੁਸੀਂ ਦੁਨੀਆਂ 'ਤੇ ਸਾਧੂ ਟੋਲ ਕੇ ਲਿਆਓ, ਜਿਹੜਾ ਤੁਹਾਡੀ ਦ੍ਰਿਸ਼ਟੀ ਦੇ ਵਿਚ ਕੋਈ ਸਾਧ ਹੈ। ਉਹਦੇ ਮੈਂ ਦਰਸ਼ਨ ਕਰਨੇ ਨੇ...ਤੂੰ ਲਿਆ...ਤੂੰ ਰਾਜਾ ਹੈਂ। ਤੈਨੂੰ ਜੱਜ ਕਰਨ ਦੀ ਜ਼ਰੂਰਤ ਹੈ, ਦੁਨੀਆਂ 'ਚ ਕਿ ਮਾੜਾ-ਚੰਗਾ ਕਿਹੋ ਜਿਹਾ ਹੁੰਦੈ।

ਧਰਮ ਪੁੱਤਰ ਨੂੰ ਕਿਹਾ ਤੂੰ ਚੋਰ ਟੋਲ ਕੇ ਲਿਆ...ਧਰਮ ਪੁੱਤਰ ਨੂੰ ਚੋਰ ਨਹੀਂ ਮਿਲਿਆ...ਉਹਨੂੰ ਸਾਧ ਨਹੀਂ ਮਿਲਿਆ। ਉਹ ਕਹਿੰਦਾ ਮੈਨੂੰ ਤਾਂ ਦੁਨੀਆਂ ਤੇ ਸੋਹਣਾ...ਇਹੋ ਜਿਹਾ ਲੱਗਦਾ ਨਹੀਂ, ਜੀਹਨੇ ਚੋਰੀ ਨਾ ਕੀਤੀ ਹੋਵੇ...ਕੋਈ ਛੋਟੀ ਕਰਦਾ, ਕੋਈ ਵੱਡੀ ਕਰਦਾ, ਚੋਰ ਸਾਰੇ ਹੀ ਨੇ, ਤੇ ਚੋਰ ਨੂੰ ਸਾਰੇ ਹੀ ਚੋਰ ਲੱਗਦੇ ਹੁੰਦੇ ਹਨ।

ਉਸੇ ਗੱਲ 'ਤੇ ਮੈਂ ਆਪਣੀ ਅਵਸਥਾ ਪੇਸ਼ ਕੀਤੀ ਹੈ। ਬਈ ਜਿਹੜਾ ਉੱਤਮ ਪੁਰਸ਼ ਹੈ, ਉਹ ਗੁਰਬਾਣੀ ਵਿਚ ਆਇਐ...ਬਾਬਾ ਜੀ ਨੇ ਆਪਣੀ ਰਸਨਾ ਤੋਂ ਕਿਹਾ ਹੈ:

**ਘਟ ਘਟ ਮੈ ਹਰਿ ਜੂ ਬਸੈ**
**ਸੰਤਨ ਕਹਿਓ ਪੁਕਾਰਿ॥**

ਸੰਤ ਪਦਵੀ ਹੈ, ਸੰਤ ਦੀ ਦ੍ਰਿਸ਼ਟੀ ਦੇ ਵਿਚ...ਸਾਰੇ ਹੀ ਸਾਧ ਹੁੰਦੇ ਨੇ...ਉਹਨਾਂ ਨੂੰ ਕੋਈ ਵੈਰੀ ਲੱਗਦਾ ਹੀ ਨਹੀਂ, ਨਾ ਬੁਰਾ ਦਿੱਸਦਾ...ਏਨੀ ਗਹਿਰਾਈ 'ਚ ਉਹਨਾਂ ਦੀ ਬਿਰਤੀ ਚਲੀ ਜਾਂਦੀ

ਹੈ। ਬ੍ਰਹਮ ਗਿਆਨੀ ਨੂੰ ਕੋਈ ਮਰਦ ਨਹੀਂ ਦਿਸਦਾ...ਜੋ ਕੁਛ ਦੁਨੀਆਂ 'ਚ ਸਰੀਰ ਦਾ ਧਾਰ ਲਿਆ, ਅੱਖ ਦਾ ਦੇਖਣੈ...ਇਹ ਸਭ ਠੀਕ ਹੈ...

ਉਹਦੀ ਏਨੀ ਦ੍ਰਿਸ਼ਟੀ ਪਾਕ ਹੋ ਜਾਂਦੀ ਹੈ, ਉਹਨੂੰ ਕੋਈ ਜ਼ਨਾਨਾ ਨਹੀਂ ਦਿੱਸਦਾ...ਉਹਨੂੰ ਕੋਈ ਮਰਦ ਨਹੀਂ ਦਿੱਸਦਾ...ਉਸ ਨੂੰ ਕੋਈ ਰੂਪ ਨਹੀਂ ਦਿੱਸਦਾ...ਉਹਨੂੰ ਕੋਈ ਕਰੂਪ ਨਹੀਂ ਦਿੱਸਦਾ...ਉਹਨੂੰ ਕੇਵਲ ਸਾਰਿਆਂ 'ਚ ਆਤਮਾ ਹੀ ਦਿੱਸਦੈ...ਆਤਮੇ ਦਾ ਉਹ ਅਭਿਆਸੀ ਹੁੰਦੈ, ਆਤਮੇ ਨੂੰ ਸਾਖਿਆਤ ਕਰ ਕੇ ਸਾਰਿਆਂ ਵਿਚ ਉਹਨੇ ਹਰੀ ਦੇਖਿਐ...

**ਘਟ ਘਟ ਮੈ ਹਰਿ ਜੂ ਬਸੈ**
**ਸੰਤਨ ਕਹਿਓ ਪੁਕਾਰ ॥**

ਬਈ ਇਕੋ ਹੀ ਪਰਮਾਤਮਾ ਦੀ ਸੱਤਾ ਨਾਲ ਚੱਲਦੈ...ਬਾਹਰਲੇ ਪ੍ਰਯੋਜਨ ਦੀ ਸਾਨੂੰ ਜ਼ਰੂਰਤ ਹੀ ਨਹੀਂ...ਜਿਥੇ ਕੋਈ ਕਿਸੇ ਦੀ ਲਗਨ ਹੈ, ਉਹੋ ਜਿਹਾ ਦੁੱਖ-ਸੁਖ ਭੋਗਦਾ...ਉਹ ਉਹਦੀ ਆਪਣੀ ਲਗਨ ਦੇ ਮੁਤਾਬਕ ਦੁੱਖ-ਸੁਖ ਹੋਣੈ...ਜਿਹੋ ਜਿਹੀ ਸੰਗਤ ਉਹੋ ਜਿਹੀ ਰੰਗਤ...

ਉਹਨਾਂ ਦੀ ਆਪਣੀ ਅਵਸਥਾ ਸੀ, ਉਹਨਾਂ ਨੂੰ ਚੋਰ ਨਹੀਂ ਦਿਸਿਆ...ਉਹਨੂੰ ਕੋਈ ਸਾਧ ਨਹੀਂ ਦਿਸਿਆ... ਦੋਵੇਂ ਖ਼ਾਲੀ ਮੁੜ ਕੇ ਆਏ, ਕਿ ਮਹਾਰਾਜ ਕੋਈ ਥੋੜ੍ਹੀ ਕਰਦੈ ਕੋਈ ਬਹੁਤੀ ਕਰਦੈ...ਸਾਰੀ ਦੁਨੀਆਂ ਚੋਰਾਂ ਦੀ ਹੈ।

ਇਕ ਨੇ ਕਿਹਾ ਕਿ ਸਾਰੇ ਤੇਰਾ ਨੂਰ ਨੇ...ਚੋਰ ਕੋਈ ਹੈ ਈ ਨਹੀਂ, ਕਿਸੇ ਕੁਸੰਗ ਦਾ ਮਾਰਿਆ ਕੋਈ ਚਲਾ ਜਾਂਦਾ ਹੋਣੈ...ਵਾਸਤਵ ਮੇਂ ਆਤਮਾ ਹੈ...ਉਹ ਸਾਧੂ ਹੀ ਹੈ, ਉਹ ਸਾਰੇ ਤੇਰਾ ਨੂਰ ਨੇ, ਸਾਰਿਆਂ ਵਿਚ ਤੂੰ ਹੈਂ।

ਇਹ ਧਰਮ ਪੁੱਤਰ ਦੀ ਮਹਾਂਭਾਰਤ ਵਿਚ ਵਡਿਆਈ ਕੀਤੀ ਹੈ ਕਿ ਉਹ ਏਨਾ ਨੇਕ ਸਾਧੂ ਸੀ...ਜ਼ਿਆਦਾ ਵਡਿਆਈ ਭਗਤ

ਦੀ ਹੁੰਦੀ ਹੈ।

ਹਜ਼ੂਰ ਏਥੇ ਕਹਿ ਗਏ ਨੇ ਜੇ ਏਥੇ ਥੋਨੂੰ ਵਡਿਆਈ ਦੀ ਲੋੜ ਹੈ ਭਾਈ :

**ਚਾਰਿ ਪਦਾਰਥ ਜੇ ਕੋ ਮਾਗੈ॥**

ਇਹ ਰੋਜਕ ਸ਼ਬਦ ਹੈ...ਹੈ ਗੁਰੂ ਦਾ ਵਾਕ, ਗੁਰਬਾਣੀ ਹੈ, ਸ੍ਰੀ ਸੁਖਮਨੀ ਸਾਹਿਬ ਜੀ ਦਾ ਵਾਕ ਹੈ। ਤੇ ਜਿਸ ਨੂੰ ਇਹ...ਵਿਦਿਆਰਥੀਆਂ ਨੂੰ ਰੁਚੀ ਦਿੱਤੀ ਹੈ ਭਾਈ...ਤੁਹਾਨੂੰ ਇਹ ਚੌਹਾਂ ਪਦਾਰਥਾਂ...ਧਰਮ, ਅਰਥ, ਕਾਮ, ਮੋਖ ਦੀ ਲੋੜ ਹੈ ਤਾਂ ਮਹਾਂਪੁਰਖਾਂ ਦੀ ਸੇਵਾ ਕਰ।

**ਚਾਰਿ ਪਦਾਰਥ ਜੇ ਕੋ ਮਾਗੈ॥**
**ਸਾਧ ਜਨਾ ਕੀ ਸੇਵਾ ਲਾਗੈ॥**
**ਜੇ ਕੋ ਆਪੁਨਾ ਦੂਖੁ ਮਿਟਾਵੈ॥**
**ਹਰਿ ਹਰਿ ਨਾਮੁ ਰਿਦੈ ਸਦ ਗਾਵੈ॥**
**ਜੇ ਕੋ ਅਪੁਨੀ ਸੋਭਾ ਲੋਰੈ॥**
**ਸਾਧਸੰਗਿ ਇਹ ਹਉਮੈ ਛੋਰੈ॥**
**ਜੇ ਕੋ ਜਨਮ ਮਰਣ ਤੇ ਡਰੈ॥**
**ਸਾਧ ਜਨਾ ਕੀ ਸਰਨੀ ਪਰੈ॥** *(ਅੰਗ ੨੬੬)*

ਉਹ ਸਾਧ...ਹੁਣ ਅਸੀਂ ਭੇਖੀ ਤਾਂ ਸਾਰੇ ਹੀ ਸਾਧ ਹਾਂ...ਮੈਨੂੰ ਵੀ ਸਾਧ ਹੀ ਕਹਿੰਦੇ ਨੇ...ਮੇਰਾ ਆਪਣਾ ਮਰਨ ਦਾ ਸੰਸਾ ਨਹੀਂ ਮਨ ਤੋਂ ਲਿਹਾ...ਮੈਂ ਦੂਜੇ ਦਾ ਕਿਵੇਂ ਲਾਹ ਦੂੰ।

ਅਸੀਂ ਜਿਨ੍ਹਾਂ ਮਹਾਤਮਾ ਕੋਲੇ ਵਿਦਿਆ ਪੜ੍ਹੀ...ਸਾਧ ਸੰਗਤ ਜੀ, ਛੋਟਾ ਜਿਹਾ ਡੇਰਾ ਸੀ ਉਹਨਾਂ ਦਾ...ਨਾਮਧਾਰੀ ਸਿੰਘ ਸੀ ਗੁਰਮੁਖ ਸਾਰੇ...ਇਕ ਬਾਹਰੋਂ ਸਰੀਰ ਆਇਆ ਸੀ, ਉਹ ਭਗਤ ਬਾਣੀ ਦੀ ਕਥਾ ਕਰਦਾ ਸੀ...ਸ਼ਰਧਾਲੂ-ਸ਼ਰਧਾਲੂ ਪੁਰਸ਼...ਅੱਠ-ਸੱਤ ਕੁ ਸਰੀਰ ਹੁੰਦੇ ਸੀ...ਦਾਸ ਵੀ ਚਲਿਆ ਜਾਂਦਾ ਸੀ...ਮਤਭੇਦ ਤੁਹਾਡੀ ਬਖ਼ਸ਼ਿਸ਼ ਨਾਲ ਇਹਦੇ 'ਚ ਆਇਆ ਨਹੀਂ, ਸਾਡੇ ਪਿੰਡ

ਵਿਚ ਸੌ ਬ੍ਰਾਹਮਣਾਂ ਦਾ ਘਰ ਸੀ।

ਆਪਣੇ ਹੁਣ ਤਕ ਮੈਂ ਜਦ ਦਾ ਸਕੂਲ 'ਚ ਦਾਖ਼ਲ ਹੋਇਆਂ। ਗੁਰਪੁਰਬ ਪੋਹ ਸੁਦੀ ਦਾ ਮਨਾਇਆ ਜਾਂਦੈ...ਸਾਰੇ ਹੀ ਮਿਲ ਕੇ ਮਨਾਉਂਦੇ ਨੇ...ਕੋਈ ਜੁਦਾਈ ਨਹੀਂ ਪਈ...ਜਦੋਂ ਸਾਡੇ ਗੁਰਦੁਆਰਾ ਪਿਆ...ਸਾਰੀ ਕੂਕਿਆਂ ਦੀ ਸ਼੍ਰੇਣੀ ਸੀ...ਇਤਿਹਾਸਕ ਗੁਰਦੁਆਰਾ ਹੈ। ਉਹਨਾਂ ਨੇ ਨਿਰਵੈਰਤਾ ਨਾਲ ਸੇਵਾ ਕੀਤੀ ਹੈ। ਸਾਰੀ ਕੂਕਿਆਂ ਨੇ ਹੀ ਕੀਤੀ ਹੈ। ਹੋਰ ਸ਼੍ਰੇਣੀ ਦਾ ਉਦੋਂ ਕੋਈ ਹੈ ਹੀ ਨਹੀਂ ਸੀ। ਬਹੁਤ ਪਿਆਰ ਨਾਲ ਕੀਤੀ ਹੈ। ਮਗਰੋਂ ਮਤਭੇਦ ਆਪੋ ਆਪਣੇ ਪਾਏ ਜਾਂਦੇ ਨੇ...ਤੰਗ ਖ਼ਿਆਲਾਂ ਨਾਲ...ਇਹ ਆਪਣੇ ਖ਼ਿਆਲ ਦੀ ਅਵਸਥਾ ਦੇ ਮੁਤਾਬਕ ਗੁਰਬਾਣੀ ਜਦ ਪੜ੍ਹਦਿਆਂ-ਪੜ੍ਹਦਿਆਂ ਗੁਰਬਾਣੀ ਦਾ ਰੂਪ ਹੋ ਜਾਵਾਂਗੇ, ਫੇਰ ਤਾਂ ਕੋਈ ਵੀ ਵੈਰੀ ਨਹੀਂ ਦਿਸਣਾ। ਬਾਣੀ ਨਿਰਵੈਰਤਾ 'ਚ ਲੈ ਜਾਂਦੀ ਹੈ। ਸਾਰੇ ਨਿਰਵੈਰ ਪੁਰਖਾਂ ਦੀ ਹੈ। ਆਹ ਗੁਰਬਾਣੀ ਜੋ ਹਜ਼ੂਰ ਦੀ ਹਾਜ਼ਰੀ ਵਿਚ ਆਈ ਹੋਈ ਹੈ, ਚਾਹੇ ਉਹ ਸਧਨੇ ਦੀ ਹੈ, ਪਹਿਲੀ ਅਵਸਥਾ 'ਚ ਸਧਨਾ ਜੀਅ ਮਾਰਨ ਦਾ ਕੰਮ ਕਰਦਾ ਸੀ, ਬੱਕਰੇ ਮਾਰਨ ਵਾਲਾ ਸੀ...ਜੈ ਦੇਵ ਬ੍ਰਾਹਮਣ ਸੀ...ਤਿੰਨ ਚਾਰ ਬ੍ਰਾਹਮਣਾਂ ਦੀ ਬਾਣੀ ਹੈ। ਇਹ ਨਹੀਂ ਕਿ ਹਜ਼ੂਰ ਨੇ ਪੱਖ ਕੀਤੈ।

ਬਾਬਾ ਜੀ ਨੇ ਇਸ ਗੱਲ ਨਾਲ ਹੀ ਦਾਖ਼ਲ ਕੀਤਾ ਹੈ:

**ਜੈਦੇਵ ਤਿਆਗਿਓ ਅਹੰਮੇਵ॥** *(ਅੰਗ ੧੧੯੨)*

ਉਹਨਾਂ ਆਪਣੀ ਪੰਡਤਾਈ ਦੇ ਹੰਗਤਾ 'ਚ ਨਹੀਂ ਪੈਰ ਧਰਿਆ। ਉਸ ਨੂੰ ਹੀ ਏਥੇ ਸਤਿਕਾਰਿਐ, ਜੋ ਆਪਣੀ ਹੰਗਤਾ ਨੂੰ ਛੱਡ ਕੇ ਫ਼ਕੀਰ ਬਣੇ ਨੇ...ਤਿੰਨ-ਚਾਰ ਬ੍ਰਾਹਮਣਾਂ ਦੀ ਜਾਤੀ ਦੇ ਹੈਗੇ।

ਬਾਲਮੀਕ ਜੀ, ਰਵਿਦਾਸ ਜੀ, ਸਧਨਾ ਜੀ ਵੀ ਵਿਚ ਹੈਗੇ...ਕੰਮਾਂ ਦਾ ਕੋਈ ਵਿਚਾਰ ਨਹੀਂ ਲਿਆ...ਜਾਤੀ ਦੇ ਕੁੱਖ 'ਚੋਂ ਪੈਦਾ ਹੋਣ ਦਾ ਕੋਈ ਖ਼ਿਆਲ ਨਹੀਂ ਕੀਤਾ ਬਾਬਾ ਜੀ ਨੇ, ਕਿਤੋਂ

ਕੋਈ ਹੋਇਆ ਪਰ ਸਿਮਰਨ ਵਾਲਾ ਹੀ ਵੱਡਾ ਰੱਖਿਆ ਹੈ।

ਜਾਤ ਵਾਲਾ ਵੱਡਾ ਨਹੀਂ ਹੁੰਦਾ, ਰੱਬ ਤੋਂ ਵਿੱਛੜੇ ਹੋਏ ਵਿਸ਼ੈ ਪ੍ਰਧਾਨ ਹੁੰਦੇ ਨੇ।

ਅੰਗਾਂ ਨੂੰ ਸੇਵਨ ਕਰਨਾ, ਮਲੀਨਤਾ ਪੈਦਾ ਹੋ ਜਾਂਦੀ ਹੈ ਇਹਨਾਂ ਅੰਗਾਂ ਦਾ ਸਬਰ ਸੰਤੋਖ ਨਾਲ ਗੁਰਮਤਿ ਨਾਲ ਦਮਨ ਕਰਨਾ...ਦੁਨੀਆਂ ਜਿੱਤੀ ਜਾਂਦੀ ਹੈ।

ਹੋਰ ਦੁਨੀਆਂ ਰਾਜ-ਪ੍ਰਬੰਧ ਨਾਲ...ਖੜਗ ਨਾਲ...ਸ਼ਸਤਰਾਂ ਨਾਲ...ਗੈਸਾਂ ਨਾਲ...ਟਾਈਮ ਨਾਲ ਸਾਰੀ ਦੁਨੀਆਂ ਮਾਰ ਕੇ ਜਿੱਤ ਲਈ ਹੋਊ। ਜਿੱਤ ਨਹੀਂ ਹੋਈ, ਉਸ ਵਿਚ ਆਪ ਖਪਤ ਹੋ ਗਿਆ...ਦੁਨੀਆਂ ਵੀ ਖ਼ਤਮ ਹੋ ਗਈ।

ਜੋ ਕਿਸੇ ਨੇ ਜਿੱਤੀ ਹੈ ਤਾਂ ਮਨ ਨੂੰ ਜਿੱਤਣ ਵਾਲੇ ਨੇ ਜਿੱਤੀ ਹੈ।

**ਮਨਿ ਜੀਤੈ ਜਗੁ ਜੀਤੁ ॥** *(ਜਪੁਜੀ)*

ਜੋ ਵੀ ਹਰਕਤ ਕਰਨ ਵਾਲੀ ਚੀਜ਼ ਹੈ, ਇਹ ਸਾਰੀ ਜੱਗ ਦੇ ਸ਼ਬਦ ਵਿਚ ਆ ਜਾਂਦੀ ਹੈ...ਇਨਕਲਾਬ ਹੋਣ ਵਾਲੀ ਚੀਜ਼ ਹੈ।

ਉਹਦਾ ਇਕੱਠੀ ਕਰੀ ਦਾ ਨਾਂ ਜਗਤ ਹੈ, ਇਕੱਲੀ ਇਹ ਕਾਇਆਂ...ਦੇਹ ਹੈ, ਸਰੀਰ ਹੈ...ਮਗਰ ਇਹ ਸਰੀਰ ਇਕੱਠੇ ਕਰ ਲਈਏ ਤਾਂ ਜਗਤ ਬਣ ਜਾਂਦੈ।

ਜਗਤ ਕੋਈ ਵਸਤੂ ਨਹੀਂ, ਇਨਸਾਨਾਂ ਦੇ ਜੁਮਲੇ ਨੂੰ ਹੀ ਜਗਤ ਕਹਿੰਦੇ ਨੇ ਤੇ ਇੰਦਰਿਆਂ ਨੂੰ ਇਕੱਠੇ ਕਰਨ ਨਾਲ ਸਰੀਰ ਬਣ ਜਾਂਦਾ ਹੈ। ਜੇ ਇੰਦਰੇ ਅੱਡੋ-ਅੱਡੀ ਕਰੀਏ ਤਾਂ ਸਾਰੇ ਹੀ ਅੱਡੋ-ਅੱਡੀ ਅੰਗ ਰਹਿ ਜਾਣਗੇ।

ਉਹ ਆਪਣਾ-ਆਪਣਾ ਕੰਮ ਕਰਦੇ ਹਨ ਆਪਣੀ-ਆਪਣੀ ਥਾਂ 'ਤੇ।

ਇਹਦੇ ਵਿਚ...ਇਕ ਸੱਤਾ 'ਤੇ ਆ ਕੇ ਸੱਜਣੋਂ ਫੇਰ ਰਾਮ ਹੀ

ਰਾਮ ਹੈ। ਜਿੰਨਾਂ ਅਸੀਂ ਖਿਲਾਰ 'ਚ ਪੈ ਜਾਵਾਂਗੇ...ਇਕ-ਇਕ ਸਰੀਰ ਦੇ ਅੰਗ ਨਾਲ ਦੁਨੀਆਂ ਦਾ ਰਸ ਲਵਾਂਗੇ...ਬੇਕਾਰ ਹੈ...ਤੇ ਉਹ ਹਰੇਕ ਆਦਮੀ ਨੂੰ ਨੀਵਾਂ ਲੈ ਜਾਂਦੀ ਹੈ, ਇਹਨੂੰ ਇਹ ਵਿਕਾਰ ਦੱਸਿਐ।

ਤੇ ਜਦ ਮਨ ਜਿੱਤਿਆ ਗਿਆ...ਇਕੱਠਾ ਹੋ ਗਿਆ...ਇਸ ਨੂੰ ਆਤਮਾ ਰਸ ਕਹਿੰਦੇ ਨੇ।

ਰਸ ਤਾਂ ਹੈਗਾ ਇਹਦੇ ਵਿਚ...ਆਤਮਾ ਇਹ ਰਸ ਦਾ ਰੂਪ ਹੈ...ਮਗਰ ਜਦੋਂ ਸਰੀਰ ਦੇ ਰਸਾਂ ਨੂੰ ਟੱਪ ਗਿਆ, ਫਿਰ ਆਤਮ-ਰਸ ਦਾ ਮੀਂਹ ਪੈਂਦੈ...ਸਾਰੀ ਬਾਣੀ 'ਚ ਆਤਮ-ਰਸੀਏ ਬੈਠੇ ਨੇ।

**ਆਤਮ ਰਸੁ ਜਿਹ ਜਾਨਿਆ**
**ਹਰਿ ਰੰਗ ਸਹਜੇ ਮਾਣੁ ॥**
**ਨਾਨਕ ਧਨਿ ਧਨਿ ਧੰਨਿ ਜਨ**
**ਆਏ ਤੇ ਪਰਵਾਣੁ ॥** *(ਅੰਗ ੨੫੨)*

ਏਥੇ ਬਾਬਾ ਜੀ ਨੇ ਸਾਨੂੰ...ਮਿਸ਼ਨ ਜਿਹੜਾ ਅੱਜ ਦੇ ਪਾਠ 'ਚ ਦੱਸਿਐ...ਉਹ ਇਸ ਪਾਠ ਦੀ ਸਮਾਪਤੀ ਦਾ ਹੁਕਮਨਾਮਾ...ਆਪਾਂ ਪੂਰਨਮਾਸ਼ੀ ਨੂੰ...ਏਸੇ 'ਤੇ ਹੀ ਸਮਾਂ ਪਾਸ ਕਰਨੈ...ਹੁਣ ਦੇਗ ਵਰਤਾਉਣ ਵਾਲੇ ਦੇਗ ਦੀ ਸੇਵਾ ਕਰਨਗੇ...ਅਰਦਾਸ ਹੋਈ ਹੈ। ਸਾਰੇ ਹੀ ਸੱਜਣਾਂ ਦੇ ਚਰਨਾਂ ਵਿਚ ਬੇਨਤੀ ਹੈ...ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦਾ ਇਹ ਸਾਂਝਾ ਘਰ ਹੈ...ਲਿਆਉਂਦੀਆਂ ਵੀ ਸੰਗਤਾਂ ਨੇ, ਛਕਦੀਆਂ ਵੀ ਸੰਗਤਾਂ ਨੇ। ਸੇਵਾ ਦਾ ਜ਼ੁੰਮਾ ਹੈ...ਜੱਥੇਬੰਦੀ 'ਚ ਟਾਈਮ ਨਾਲ ਸੇਵਾ ਭੁਗਤਾਉਣੀ। ਲਾਂਗਰੀ ਨੇ ਆਪਣੀ ਭੁਗਤਾਉਣੀ, ਕੀਰਤਨੀਆਂ ਨੇ ਆਪਣੀ ਭੁਗਤਾਉਣੀ। ਇੰਤਜ਼ਾਮ ਨਾਲ ਹੀ ਵਿਚਾਰ ਚਲੀ ਜਾਂਦੈ...ਏਥੇ ਦਾ...ਇਹੋ ਜਿਹਾ ਆਕੜ ਵਾਲਾ ਕੋਈ ਵੀ ਨਹੀਂ। ਇਕ ਆਦਮੀ ਦਾ ਲੰਗਰ ਚੱਲਦੈ ਜਾਂ ਇਕ ਆਦਮੀ ਦੀ ਕੋਈ ਜ਼ੁੰਮੇਵਾਰੀ ਹੈ ਜਾਂ ਇਕ ਦਾ ਇਹ ਡੇਰਾ...ਇਹ 1960 ਦਾ ਪਿਆ

ਹੋਇਐ। 60 'ਚ ਸੰਗਤਾਂ ਨੇ ਪਾ ਲਿਐ...ਪਹਿਲਾਂ ਤਾਂ ਮੈਂ ਆਪਣੀ ਛੋਟੀ ਜਿਹੀ ਕੁਟੀਆ 'ਚ ਬੜੇ ਸੋਹਣੇ ਦਿਨ ਕੱਟੇ ਸੀ...ਹੁਣ ਸੰਗਤਾਂ ਨੇ ਪਾਇਆ। ਹੁਣ ਵੀ ਹਾਲ ਤਾਈਂ ਇਹਦੇ 'ਚ ਕੋਈ ਵਿਘਨ ਨਹੀਂ ਆਇਆ। ਮੈਂ ਇਹਦੇ 'ਚੋਂ ਫ਼ਾਰਗ ਹਾਂ। ਮੈਨੂੰ ਨਹੀਂ...ਇਹ ਗ਼ਰੀਬ਼ ਨਿਵਾਜ਼ ਨੇ ਸੇਵਾ ਦਿੱਤੀ। ਮੈਨੂੰ ਸਿਮਰਨ ਦੀ ਹੀ ਦਿੱਤੀ ਹੈ।

ਮੇਰੇ 'ਚ ਬਰਕਤ ਨਹੀਂ ਸੀ, ਸਾਡੇ...ਸੁਭਾਅ ਸੀ...ਮਿਸਤਰੀ ਕਰਨੈਲ ਸਿਉਂ ਦਾ ਉਹ ਠੀਕ ਹੈ। ਢੈਪਈ ਤੋਂ ਦੋਨਾਂ ਨੇ ਮੇਰੇ ਨਾਲ ਹੀ ਜ਼ਿੰਦਗੀ...ਸੰਤਾਲੀ ਤੋਂ ਦੋਨਾਂ ਭਰਾਵਾਂ ਨੇ...ਦੋਨੋਂ ਫ਼ੌਜ 'ਚ ਰਹੇ ਸੀ। ਭਰਾ ਤਾਂ ਉਹ ਛੇ ਸਨ, ਉਹ ਦੋਵੇਂ ਮੇਰੇ ਨਾਲ ਰਹੇ ਨੇ...ਇਹ ਢੈਪਈ ਦੇ ਗੁਰਦੁਆਰੇ ਦੇ ਜਥੇਦਾਰ ਬਣ ਗਏ। ਉਹ ਸਾਡੇ ਨਾਲ ਰਿਹਾ ਕਿਸ਼ਨ ਸਿਉਂ, ਉਹ ਬੜਾ ਸੀ... 47 ਤੋਂ ਮੈਂ ਏਥੇ ਸੱਦ ਲਏ ਨੇ ਕਿ ਆਪਾਂ ਨੂੰ ਬਾਬਾ ਜੀ ਦਾ ਹੁਕਮ ਆ ਗਿਆ ਬਈ...ਮੈਂ ਗ੍ਰਹਿਸਤੀ ਹਾਂ, ਗ੍ਰਹਿਸਤ ਦੀ ਡਿਊਟੀ...ਉਹ ਗ੍ਰਹਿਸਤੀ ਵੀ ਨਹੀਂ ਦੋਨੋਂ, ਉਹਨਾਂ ਦੇ ਛੋਟੇ ਭਰਾ ਗ੍ਰਹਿਸਤੀ ਸਨ...ਛੇ ਭਰਾ ਸੀ ਉਹ...ਪਰ ਉਹਨਾਂ ਨੇ ਜ਼ਿੰਦਗੀ ਨਾਲ ਲਗਾ ਦਿੱਤੀ।

ਏਥੇ ਸੰਪੁਟ ਪਾਠ ਤੋਰ ਲਿਆ। ਚੌਵੀ-ਪੱਚੀ ਥਾਈਂ ਅਠਾਰਾਂ-ਉੱਨੀ ਨੂੰ ਤੋਰਿਆ ਸੀ...ਦੋ-ਤਿੰਨ ਪਾਠ ਹੋ ਗਏ। ਦੋ ਹੋ ਗਏ ਅਖੰਡ ਪਾਠ...29 ਦੀ ਪੂਰਨਮਾਸ਼ੀ ਸੀ, ਉਹ ਕਰ ਕੇ ਫਿਰ ਢੈਪਈ ਨੂੰ ਚਲੇ ਗਏ।

ਸਤਾਰਾਂ ਅਗਸਤ ਨੂੰ ਮੈਨੂੰ ਬਾਬਾ ਜੀ ਨੇ ਕਿਹਾ ਬਈ ਹਨੇਰੀ ਆਉਂਦੀ ਹੈ, ਨਿਤਨੇਮ ਵਧਾ...ਉਹ ਮੇਰੀ ਸਮਾਧੀ 'ਚ ਕਿਹਾ...ਜਦ ਮੈਂ ਉੱਠ ਕੇ ਦੇਖਿਆ ਤਾਂ ਭਾਦਰੋਂ ਦਾ ਮਹੀਨਾ ਸੀ। ਬਈ ਹਨੇਰੀ ਤਾਂ ਹੈ ਨਹੀਂ...ਤੈਨੂੰ ਨੀਂਦ ਪੈ ਗਈ...ਫੇਰ ਜਦ ਥੋੜ੍ਹਾ ਚਿਰ ਹੀ ਜਾ ਕੇ ਬੈਠਿਆ...ਕੱਚਾ ਜਿਹਾ ਭੋਰਾ ਹੁੰਦਾ ਸੀ ਉਦੋਂ...ਫਿਰ ਵੀ ਇਹੋ

ਹੀ ਬਚਨ ਕਿਹਾ। ਫਿਰ ਮੈਂ ਕਿਹਾ, ਮਹਾਰਾਜ ਜੀ, ਪ੍ਰਕਾਸ਼ ਕਰ ਕੇ ਹੁਕਮਨਾਮਾ ਲਿਆ...ਇਹ ਫਿਰ ਸੰਗਤ ਮੂਹਰੇ ਅਰਜ਼ ਕੀਤੀ ਬਈ ਅਰਥ ਕੱਢੋ ਕੀ ਹੈ?

**ਇਛਾ ਪੂਰਕ ਸਰਬ ਸੁਖਦਾਤਾ ਹਰਿ**
**ਜਾ ਕੈ ਵਸਿ ਹੈ ਕਾਮਧੇਨਾ॥**
**ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ**
**ਤਾ ਸਰਬ ਸੁਖ ਪਾਵਹਿ ਮੇਰੇ ਮਨਾ॥੧॥**
**ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥**
**ਹਲਤਿ ਪਲਤਿ ਮੁਖ ਊਜਲ ਹੋਈ ਹੈ**
**ਨਿਤ ਧਿਆਈਐ ਹਰਿ ਪੁਰਖ ਨਿਰੰਜਨਾ॥ ਰਹਾਉ॥**
**ਜਹ ਹਰਿ ਸਿਮਰਨੁ ਭਇਆ**
**ਤਹ ਉਪਾਧਿ ਗਤੁ ਕੀਨੀ**
**ਵਡਭਾਗੀ ਹਰਿ ਜਪਨਾ॥**
**ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ**
**ਜਪਿ ਹਰਿ ਭਵਜਲੁ ਤਰਨਾ॥**

*(ਅੰਗ ੬੬੯-੭੦)*

ਉਸ ਵਕਤ ਸਾਡੇ ਪਾਪਾਂ ਦਾ ਮਹਾਂ ਅਕਾਲ ਦੇ ਵਿਚੋਂ ਭੁਗਤਾਉਣ ਦਾ ਸਮਾਂ ਆ ਗਿਆ ਸੀ...ਸਾਡੇ ਵੀਰਾਂ ਨੂੰ ਉਧਰ ਕਾਫ਼ਰ ਕਹਿ ਕੇ ਮਾਰੀ ਜਾਂਦੇ ਸੀ...ਅਤੇ ਅਸੀਂ ਉਹਨਾਂ ਨੂੰ ਮੁਸਲੇ ਕਹਿ ਕੇ ਮਾਰੀ ਜਾਂਦੇ ਸੀ...ਉਹ ਵੀ ਚਾਰ ਕੁ ਦਿਨ ਖੇਲ ਰੰਗ ਇਸ ਸਰੀਰ ਨੇ ਦੇਖਿਆ ਪੂਰਾ...ਆਪਣੇ ਘਰ ਬੈਠੇ ਨਹੀਂ ਦੇਖਿਆ...ਉਦੋਂ ਦਾ ਮੈਂ ਘਰੋਂ ਨਿਕਲਿਆ ਸਤਾਰਾਂ ਦਾ...ਸਤਾਰਾਂ ਅਗਸਤ ਨੂੰ ਅਸੀਂ ਸੰਪੁਟ ਪਾਠ ਤੋਰਦੇ ਹਾਂ...ਇਹ ਉਪਾਧੀ ਦੀ ਸ਼ਾਂਤੀ ਲਈ...ਆਪਣੇ ਜ਼ੁੰਮੇ ਦਰਗਾਹੋਂ ਸੱਜਣੋਂ...ਬਹੁਤ ਵੀਰ...ਜੰਗ ਕਰਕੇ ਵੀ ਦੁਨੀਆਂ ਦਾ ਭਲਾ ਮੰਗਦੇ ਨੇ...ਫ਼ੌਜ ਵਿਚ ਜਾ ਕੇ ਵੀ ਮੁਲਖ ਦੀ ਜੈ

ਮੰਗਦੇ ਨੇ।

ਦਸਾਂ ਨਹੁੰਆਂ ਦੀ ਕਿਰਤ ਕਰ ਕੇ ਸਾਰੇ ਜੀਵਾਂ ਨੂੰ ਅੰਨ ਪਹੁੰਚਾਉਂਦੇ ਨੇ...ਭਾਵੇਂ ਉਹ ਪੈਸੇ ਲੈ ਕੇ ਹੀ ਪਹੁੰਚਾਉਂਦੇ ਨੇ...ਜੇ ਉਹ ਕਮਾਉਣਗੇ ਨਹੀਂ ਤਾਂ ਦੇਣਗੇ ਕਿਵੇਂ ?

ਇਹਨਾਂ ਪ੍ਰਾਣਾਂ ਦਾ ਆਸਰਾ ਅੰਨ ਹੈ। ਉਹਨਾਂ ਦੀ ਵੀ ਇਹ ਸੇਵਾ ਹੀ ਹੈ, ਸੇਵਾ ਦੇ ਵਿਚੋਂ ਇਸ ਨੂੰ ਉੱਤਮ ਮੰਨਿਐ...ਪ੍ਰਾਲਬਧ ਨੂੰ...ਚਾਰ ਡਿਗਰੀਆਂ ਬਣਾਈਆਂ ਇਹਦੀਆਂ, ਚੌਥੀ ਮੰਗ ਕੇ ਖਾਣ ਦੀ ਹੈ। ਉਹ ਹਜ਼ੂਰ ਨੇ ਮਨਜ਼ੂਰ ਨਹੀਂ ਕਰੀ...ਮੰਗਦੇ ਸਾਰੇ ਹੀ ਹਾਂ...ਅਸੀਂ ਗੁਰਦੁਆਰੇ ਵਾਲੇ ਵੀ ਮੰਗਦੇ ਹਾਂ...ਠਾਕੁਰਦੁਆਰੇ ਵਾਲੇ ਵੀ ਮੰਗਦੇ ਹਾਂ। ਬਾਬਾ ਜੀ ਨੇ ਵਰਜਿਆ ਬਈ :

**ਗੁਰ ਪੀਰ ਸਦਾਏ ਮੰਗਣ ਜਾਇ॥**
**ਤਾ ਕੇ ਮੂਲ ਨ ਲਗੀਐ ਪਾਇ॥**

ਬਾਬਾ ਜੀ ਨੇ ਅੰਮ੍ਰਿਤ ਛਕਾਇਆ...ਪੰਜ ਪਿਆਰਿਆਂ ਨੂੰ ਉਪਦੇਸ਼ ਕੀਤੈ ਬਈ ਸਿੱਖ ਨੇ ਕਿਰਤ ਕਰ ਕੇ ਖਾਣੈ...ਮੰਗਣਾ ਨਹੀਂ। ਅਸੀਂ ਇਸ 'ਤੇ ਭੁੱਲ ਜਾਂਦੇ ਹਾਂ ਬਈ ਸਾਧ ਫਿਰ...ਬੰਦਗੀ ਕਦ ਕਰੂ ਜੇ ਉਹਨੂੰ ਹਲ ਹੀ ਜੋੜਨਾ ਪਿਆ...ਮੈਨੂੰ ਇਕ ਸੁਆਲ ਸੱਜਣ ਨੇ ਪਾਇਆ ਡਾਂਗੋਂ...ਉਥੇ ਨਹੀਂ ਦੱਸਿਆ...ਸਿਆਣਾ ਸੀ...ਬਈ ਇਸ ਆਨੰਦ 'ਚ ਵਿਘਨ ਪਊਗਾ...ਜੇ ਮੈਂ ਸ਼ੰਕਾ ਸੰਤਾਂ ਨੂੰ ਪਾਈ...ਬਾਹਰ ਜਾ ਕੇ ਉਹਨੇ ਕਿਹਾ ਬਈ ਮਹਾਰਾਜ, ਅਸੀਂ ਤੁਹਾਨੂੰ ਸੋਹਣੇ ਕੱਪੜੇ ਦਿੰਦੇ ਹਾਂ, ਮੱਖਣ ਲਿਆ ਕੇ ਦਿੰਦੇ ਆਂ...ਘਰ ਸਾਡੇ ਭਾਵੇਂ ਨਿਆਣੇ ਭੁੱਖੇ ਬੈਠੇ ਰਹਿਣ...ਤੇ ਹੁਣ ਬੰਦਗੀ ਕਰੋ ਤੁਸੀਂ। ਸਾਨੂੰ ਕਹਿੰਦੇ ਹੋ ਬੰਦਗੀ ਕਰੋ...ਅਸੀਂ ਨੱਕੇ ਛੱਡੀਏ ਕਿ ਬੰਦਗੀ ਕਰੀਏ ? ਉਸ ਵਿਚਾਰ 'ਤੇ ਅਗਲੇ ਦਿਨ ਸੰਗਤ 'ਚ ਫੇਰ ਮੈਥੋਂ ਕਿਹਾ ਗਿਆ...ਉਹਨੂੰ ਵੀ ਮੈਂ ਪਿਆਰ ਨਾਲ ਕਿਹਾ ਬਈ ਸੱਜਣਾ, ਬੰਦਗੀ ਕਰਨ ਵਾਲੇ...ਸਾਰੇ ਕਮਾਈ ਕਰਨ ਵਾਲੇ ਨੇ...ਵਿਹਲੇ ਨੇ ਕਿਸੇ ਨੇ ਵੀ ਬੰਦਗੀ ਨਹੀਂ ਕਰੀ। ਉਹ ਤਾਂ

ਦਰਵਾਜ਼ੇ ਖੁੰਡ ਪਏ ਹੁੰਦੇ ਨੇ...ਉਹਨਾਂ ਨੂੰ ਖੁੰਡ ਵਾਂਕਣ ਲੋਕ ਕਹਿੰਦੇ ਨੇ ਆਮ...ਉਥੇ ਬੈਠੇ ਗੱਲਾਂ ਕਰੀ ਜਾਣਗੇ...ਮੇਰੇ ਨਾਲ ਵੀਰ ਜਿਹੜੇ ਵੱਢ ਕੇ ਆਉਂਦੇ ਨੇ...ਗੁੱਡ ਕੇ ਆਉਂਦੇ ਨੇ...ਹਾੜ ਦੇ ਮਹੀਨੇ ਵਢਾਈ ਵੱਡੇ ਵੇਲੇ ਤਕ ਵੱਢਦੇ ਰਹਿੰਦੇ ਨੇ...ਸਾਥੋਂ ਕੰਮ ਕੀਤੇ ਬਿਨਾਂ ਸਰਦਾ ਨਹੀਂ...ਅਸੀਂ ਆਉਣਾ...ਆਉਂਦਿਆਂ ਤੋਂ ਪਹਿਲਾਂ ਹੀ ਪਿਤਾ ਜੀ...ਉਥੇ ਘਰ ਵਾਲੇ ਪਾਣੀ ਲਈ ਖੜੇ ਹੁੰਦੇ ਸੀ...ਬਈ ਜੇ ਇਹ ਦਰਬਾਰ 'ਚ ਚਲੇ ਗਏ...ਅਲਹਿਦਾ ਬਣੀ ਸੀ ਮਹਾਰਾਜ ਦੀ ਜਗ੍ਹਾ...

ਵੀਹ ਸਾਲ ਮੈਂ ਹਜ਼ੂਰ ਦਾ ਸ਼ਬਦ ਗ੍ਰਹਿਸਤ 'ਚ ਕਮਾਇਆ...ਹੁਣ ਚਾਲੀ ਏਥੇ ਤੁਹਾਡੇ 'ਚ ਬੈਠਿਆਂ ਨੂੰ ਹੋ ਗਏ। 39 ਸਾਲ ਹੋ ਗਏ...27 ਦਾ ਮੈਂ ਦਾਖ਼ਲ ਹਾਂ...ਉਹਨੂੰ ਸੱਠ ਹੋ ਗਏ, ਹੁਣ ਮਿਲਾ ਕੇ ਸਾਰੇ ਪਰਿਵਾਰ ਨੂੰ...ਬਾਬਾ ਜੀ ਨੇ ਬਖ਼ਸ਼ਿਆ...ਪ੍ਰਸ਼ਾਦਾ ਖੂਹੀ 'ਤੇ ਹੀ ਲੈ ਕੇ ਖੜੇ ਹੁੰਦੇ...

ਦਬਾਦਬ ਪਿੰਡੇ 'ਤੇ ਪਾਣੀ ਪਾ ਕੇ ਪ੍ਰਸ਼ਾਦਾ...ਬਈ ਜਿੰਨਾਂ ਲੋੜ ਛਕ ਲਈਂ, ਨਹੀਂ ਜੇ ਦਰਬਾਰ 'ਚ ਚਲੇ ਗਏ...ਦਸ ਵਜੇ ਭੋਗ ਪੈਣੈ, ਸਾਰਾ ਦਿਨ ਦਿਹਾੜੀ ਵੱਢਦੇ ਆਏ ਨੇ...ਫੇਰ ਤਾਂ ਇਹਨਾਂ ਨੂੰ ਪ੍ਰਸ਼ਾਦਾ ਛਕਣ ਦਾ ਵਿਹਲ ਨਹੀਂ ਮਿਲਣਾ। ਸਾਡੀ ਸਾਰੀ ਕਿਰਿਆ ਨਜਿੱਠੀ ਗਈ...ਇਸ਼ਨਾਨ ਵੀ ਕਰ ਲਿਆ...ਸੋਹਣੀ ਸਫ਼ ਵੀ ਵਿਛੀ ਹੈ...ਹਜ਼ੂਰ ਕੋਲੇ... ਤੇ ਉਹ ਖੁੰਡਾਂ 'ਤੇ ਬੈਠੇ ਹੁੰਦੇ ਸੀ। ਨਾ ਉਥੇ ਕੋਈ ਗੋਹਾ ਕੂੜਾ ਕਰਦਾ...ਵਿਸ਼ਟਾ ਵੀ ਕੁੱਤਿਆਂ ਦਾ ਪਿਆ ਹੁੰਦੈ...

ਸਾਡੇ ਨਾਲੋਂ ਮਗਰੋਂ ਤਿੰਨ-ਚਾਰ ਸਰੀਰ...ਜੀਅ ਆਉਣ ਵਾਲੇ ਮਿਸਤਰੀਆਂ ਦੇ ਬੁੜੇ ਸੀ ਦੋ-ਚਾਰ ਕੁ, ਇਕ ਜ਼ਿਮੀਂਦਾਰਾਂ 'ਚੋਂ ਸੀ। ਉਹ ਗੁਰੂ ਕਿਆਂ ਨੇ ਰਾਖੇ ਭੇਜੇ ਸੀ ਮੇਰੇ ਸਾਰੇ ਹੀ ਬੱਚੇ ਨਿਆਣੇ ਸੀ। ਜੇ ਮੈਂ ਕੁਵੇਲੇ ਜਾਣਾ...ਤਾਂ ਉਹਨਾਂ ਨੇ ਸੁਖਮਨੀ ਸਾਹਿਬ ਦਾ ਪਾਠ ਕਰੀ ਜਾਣਾ ਸੰਗਤ 'ਚ ਨਹੀਂ ਢਿੱਲ ਪੈਣ

ਦੇਣੀ... ਉਹਨਾਂ ਨੂੰ ਜਗਾਉਣਾ...ਭਾਈ ਸਾਹਿਬ ਆਉਣ ਵਾਲੇ ਨੇ...ਜਾਗੋ... ਜਦ ਉਹਨਾਂ ਦੇ ਕੋਲ ਦੀ ਲੰਘਣਾ...ਦੀਵਾਨ ਦਾ ਭੋਗ ਪਏ 'ਤੇ...ਪਹਿਲਾਂ-ਪਹਿਲਾਂ ਤਾਂ ਅਸੀਂ ਜੈਕਾਰਾ ਛੱਡਦੇ ਹੁੰਦੇ ਸੀ। ਜਦ ਤਾਂ ਮੇਰੇ ਨਾਲ ਇਕ ਸਿੰਘ ਫ਼ੌਜੀ ਸੀ, ਉਹਦਾ ਨਾਂ ਸਾਡੇ 'ਚ ਅਕਾਲੀ ਪੈ ਗਿਆ ਬਈ ਚਲੋ ਬਈ ਆਪਾਂ ਵੀ ਪੈ ਜਾਈਏ। ਹੁਣ ਅਕਾਲੀਆਂ ਦਾ ਜੈਕਾਰਾ ਬੋਲ ਗਿਆ।

ਜਦ ਤੋਂ ਬਾਬਾ ਜੀ ਦੀ ਸੰਗਤ ਹੋਈ, ਉਦੋਂ ਤੋਂ ਫਿਰ ਮੈਂ ਪਹਿਲਾਂ ਅਸੀਂ ਕੂਕਿਆਂ ਦੀ ਸੰਗਤ ਸੀ, ਜਿਥੇ ਦੇਖਣਾ ਦੀਵਾਨ ਲਾ ਲੈਣਾ। ਬਾਬਾ ਜੀ ਨੇ ਕਿਹਾ ਬਈ ਤੁਸੀਂ ਮੁਖ਼ਾਤਬ ਨਹੀਂ ਕਰਦੇ ਆਪਣੇ ਮੁਰਸ਼ਿਦ ਨੂੰ...ਤੁਹਾਡੀ ਭਗਤੀ ਕਿਵੇਂ ਥਾਂ ਪਊਗੀ...ਤੁਸੀਂ ਗੁਰੂ ਸਾਹਿਬ ਨੂੰ ਸੁਣਾਉ...ਕੀਰਤਨ...ਉਦੋਂ ਤੋਂ ਫਿਰ ਪਾਤਸ਼ਾਹ ਦੀ ਹਜ਼ੂਰੀ 'ਚ ਸੁਣਾਉਣ ਲੱਗੇ ਹਾਂ। ਫੇਰ ਉਹਨਾਂ ਨੇ ਸਾਡਾ ਨਾਂ ਧਰਿਆ...ਬੇ-ਆਰਾਮ ਪਾਰਟੀ...ਨਾ ਉਹ ਥੱਕੇ ਆਉਂਦੇ ਬਈ ਇਹਨਾਂ ਨੂੰ ਕਰਤਾਰ ਦੀ ਸਜ਼ਾ ਦਿੱਤੀ ਹੋਈ ਹੈ। ਕਈਆਂ ਨੇ ਤਾਂ ਕਹਿਣਾ ਬਈ ਤੁਹਾਡੇ ਲਈ ਰੱਬ ਨੂੰ ਕੋਈ ਹੋਰ ਨਰਕ ਬਣਾਉਣਾ ਪਊ। ਤੁਸੀਂ ਕਦੇ ਵੀ ਨਹੀਂ ਇਸ ਸਰੀਰ ਨੂੰ ਆਰਾਮ ਦਿੰਦੇ। ਇਹ ਰੱਬ ਦਾ ਸਰੀਰ ਹੈ, ਉਹ ਬੁੜ੍ਹਿਆਂ ਨੇ ਤਰਕ ਨਾਲ ਕਹਿਣਾ, ਕਹਿਣਾ ਤਾਂ ਬਿਲਾਸ ਨਾਲ...ਹੋਰ ਜ਼ਿਦ ਤਾਂ ਉਹਨਾਂ ਨਾਲ ਕੋਈ ਹੈ ਨਹੀਂ ਸੀ।

ਚਲੋ ਭਾਈ ਘਰ ਦੇ ਪ੍ਰਸ਼ਾਦੇ ਨੂੰ ਉਡੀਕਦੇ ਨੇ...ਨਾ ਨਹਾਤੇ, ਨਾ ਪ੍ਰਸ਼ਾਦਾ ਛਕਿਆ। ਅਸੀਂ ਦਸ ਵਜੇ ਭੋਗ ਪਾ ਦਿੰਦੇ ਸੀ...ਤਾਂ ਉਹਨਾਂ ਬਿਰਦਾਂ ਨੇ ਲੰਘਦਿਆਂ ਨੂੰ ਦੇਖ ਕੇ ਕਹਿਣਾ ਚਲੋ ਬਈ ਚੱਲੀਏ। ਹੁਣ ਤਾਂ ਬੇ-ਆਰਾਮ ਪਾਰਟੀ ਨੇ ਵੀ ਭੋਗ ਪਾਤਾ। ਹੁਣ ਆਪਾਂ ਵੀ ਚੱਲ ਕੇ ਪ੍ਰਸ਼ਾਦਾ ਛਕੀਏ।

ਬਈ ਸੱਜਣੋ, ਹੁਣ ਉਹਨਾਂ ਦੀ ਰਸਨਾ 'ਤੇ ਨਿਕਲਿਆ...ਬਈ ਇਹ ਬੇ-ਆਰਾਮ ਪਾਰਟੀ...ਬੇ-ਆਰਾਮ ਉਹ ਕਿ ਅਸੀਂ ? ਇਸ

ਸ਼ਬਦ ਦਾ...ਹਾਜ਼ਰੀ ਭਰਨ ਦਾ ਸਦਕਾ...ਜਿਥੇ ਹੁਣ ਸੈਂਕੜੇ ਆਦਮੀ ਰੋਜ਼ ਗੁਰੂ-ਗੁਰੂ ਜਪਦੇ ਨੇ ਚਾਰ ਘੰਟੇ...ਪੰਚਾਇਤ ਦਾ ਬਣਾਇਆ ਗੁਰਦੁਆਰਾ...ਕਿਸੇ ਇਕ ਦਾ ਨਹੀਂ ਹੈ। ਦਾਸ ਨੇ ਉਦੋਂ ਬਚਨ ਕੀਤਾ ਬਈ ਮੇਰੇ ਪਿਤਾ ਜੀ ਪ੍ਰਲੋਕ ਚਲੇ ਗਏ, ਹੁਣ ਤਾਂ ਗੌਰਮਿੰਟ ਦੇ ਅਸੂਲਾਂ ਨਾਲ ਜਿਹੜੇ ਚਾਰ ਸਿਆੜ ਨੇ ਮੇਰੇ ਨਾਂ ਹੋ ਗਏ...ਤੁਸੀਂ ਭਾਈ...ਮੇਰੀ ਤਾਂ ਨਹੀਂ ਡਿਊਟੀ...ਮੈਂ ਤਾਂ ਨਿਕਲਿਆ ਘਰੋਂ ਬੰਦਗੀ ਵਾਸਤੇ...ਬਾਬਾ ਜੀ ਨੇ ਮੈਨੂੰ ਸਿਮਰਨ ਦਿੱਤੈ...ਤੁਸੀਂ ਘਰ ਪਾਉਣੈਂ...ਦੱਸੋ ਕਿਹੜੇ ਦਿਨ ਆਵਾਂ...ਕਿੱਲਾ ਲਵਾ ਦਿਆਂ...ਸਾਡੇ ਏਥੇ ਬੈਠਾ ਇਕ ਹੰਸ...ਹੰਸ ਉਹਦਾ ਨਾਂ...ਸਾਡਾ ਧਰਿਆ ਹੋਇਆ। ਨਾਂ ਤਾਂ ਉਹਦਾ ਭਾਨ ਸਿਉਂ ਹੈ...ਧੌਲ ਮਾਜਰੇ ਤੋਂ ਹੈ। ਕਹਿੰਦਾ ਬਾਬਾ ਜੀ ਤੁਹਾਡੇ ਬਾਕੀ ਦੇ ਅਠਾਰਾਂ ਕਿੱਲੇ ਵੀ ਤਾਂ ਆਪਾਂ ਹੀ...ਸਾਰੀ ਸੰਗਤ...ਸੱਠ ਤਾਈਂ ਪ੍ਰਸ਼ਾਦਾ ਬਾਹਰੋਂ ਨਹੀਂ ਸੀ ਆਉਂਦਾ...ਹੁਣ ਤਾਂ ਬਹੁਤ ਦੂਰੋਂ-ਦੂਰੋਂ ਆਉਂਦਾ ਹੈ। ਉਦੋਂ ਜਿਹੜੇ ਚਾਰ ਰੁੱਖੇ-ਮਿੱਸੇ ਆਉਂਦੇ ਸੀ, ਘਰੋਂ ਹੀ ਆਉਂਦੇ ਸੀ। ਸੱਠ ਤਾਈਂ ਅਸੀਂ ਜਾਂਦੇ ਵੀ ਸਾਇਕਲਾਂ 'ਤੇ ਸੀ, ਉਦੋਂ ਮਗਰੋਂ ਹੀ ਆਹ ਪਰਪੰਚ ਵਧਿਆ, ਗੱਡੀਆਂ ਆ ਗਈਆਂ, ਮੰਦਰ ਪੈ ਗਏ। ਇਹ ਸਾਰਾ ਸੰਗਤ ਦਾ ਜ਼ੋਰ ਹੈ, ਫਿਰ ਹੁਣ ਸਾਡੇ 'ਤੇ ਭਾਰ ਕੀ ਹੈ। ਸੰਗਤ ਨੇ ਬਣਾਈ ਹੈ, ਸੰਗਤ ਦੀ ਚੀਜ਼ ਹੈ, ਸੰਗਤ ਹੀ ਬੈਠ ਕੇ ਜੱਸ ਗਾਉਂਦੀ ਹੈ, ਇਹਦੇ 'ਚ ਫ਼ਰਕ ਨਹੀਂ ਪਿਆ। ਜੇ ਇਕ ਦਾ ਹੁੰਦਾ, ਕੋਈ ਦੂਸ਼ਨ ਆ ਜਾਂਦਾ...ਕੋਈ ਲੜ ਕੇ ਚਲਾ ਜਾਂਦਾ...ਕੋਈ ਪਾਠੀ, ਕੋਈ ਗ੍ਰੰਥੀ ਲੜ ਪੈਂਦਾ, ਕੋਈ ਰਾਗੀ ਲੜ ਪੈਂਦੇ ਹਨ, ਇਥੇ ਕਦੀ ਕੋਈ ਨਹੀਂ ਲੜਿਆ। ਪਹਿਲਾਂ ਉਹ ਕਰਨੈਲ ਸਿਉਂ ਨੇ ਕਿਹਾ, ਬਾਬਾ ਜੀ ਏਥੇ ਉਹ ਸਿੰਘ ਦਾ...ਪੈਰ 'ਚ ਕਸਰ ਸੀ ਥੋੜ੍ਹੀ ਜਿਹੀ...ਉਹਨੂੰ ਅਸੀਂ ਗ੍ਰੰਥੀ ਛੱਡ ਜਾਂਦੇ ਸੀ...ਇਹ ਗ੍ਰੰਥੀ ਬੜਾ ਔਖਾ ਹੁੰਦੈ...ਮਹਾਰਾਜ ਜੀ, ਇਹਨੂੰ ਏਨਾ ਕੁ ਕਮਰਾ ਬਣਾ ਦੇਈਏ।

ਮੈਂ ਕਿਹਾ ਬਈ ਮੈਂ ਕਮਰੇ ਬਣਾਉਣ ਵਾਸਤੇ ਨਹੀਂ ਆਇਆ। ਤੁਸੀਂ ਇਹ ਵਿਘਾ...ਜੀਹਦੇ ਨਾਂ ਕਹੋ ਕਿੱਲਾ...ਸੀ ਪਿਤਾ ਦਾ ਏਥੇ ਮੁਰੱਬੇਬੰਦੀ 'ਚ ਦੋ ਘਰਾਂ ਦੇ ਸੱਠ 'ਚ ਸੀ...ਉਹਨਾਂ ਨੂੰ ਕਹਿ ਕੇ ਰਿਜ਼ਰਵ 'ਚ ਸੂਏ 'ਚੋਂ ਲਿਆਂਦਾ ਕਿੱਲਾ।

ਦੋ ਕਿੱਲੇ ਪਿਤਾ ਦੇ ਹੁਣ ਇਥੇ ਸੰਗਤ ਨੇ...ਤਾਂ ਇਥੇ ਬਾਰਾਂ ਕਿੱਲੇ ਹੋਰ ਲੈ ਲਏ...ਇਕ ਬੀਬੀ ਦੇ ਸੀ...ਕਿਸੇ ਸਿੰਘ ਨੇ ਦਿੱਤੇ ਨੇ ਇਥੇ। ਮੈਂ ਉਹਦੇ 'ਚ ਖ਼ਰੀਦਣ 'ਚ ਨਹੀਂ...ਨਾ ਮੇਰੇ ਕੋਲ ਕੋਈ ਪੈਸਾ...ਨਾ ਮੈਂ ਲਾਇਆ...ਇਹ ਬਾਹਰਲੀ ਸੰਗਤ ਨੇ ਲਾਇਆ। ਨਾਂ ਤਾਂ ਨਹੀਂ ਗੁਰਮੁਖਾਂ ਨੇ ਆਪਣਾ ਪਾਇਆ। ਪਰ ਜ਼ਿਆਦਾ ਪਦਾਰਥ ਉਹਨਾਂ ਦੋਹਾਂ ਦਾ ਹੀ ਹੈ।

ਹੋਰ ਵੀ ਵਿਚ ਹਿੱਸਾ ਹੋਊ ਸੰਗਤ ਦਾ...ਕਿਉਂਕਿ ਦੋਵੇਂ-ਤਿੰਨੇ ਗੱਡੀਆਂ ਉਹਨਾਂ ਦੀਆਂ ਦਿੱਤੀਆਂ...ਮਰਸਰੀ ਗੱਡੀ ਵੀ ਢਾਈ ਲੱਖ ਦੀ ਵੇਚੀ...ਇਹਨਾਂ ਦੀ...ਆਹ ਹੁਣ ਵੇਚੀ ਹੈ...ਦੋ ਲੱਖ ਦੀ, ਉਹ ਵੀ ਪੈਸੇ ਜ਼ਮੀਨ 'ਤੇ ਚਲੇ ਗਏ ਤੇ ਇਕ ਜੋਧਾਂ ਵਾਲੇ ਮੁੰਡਿਆਂ ਦੀ ਸੀ। ਇਕ ਸਹੋਲੀ ਵਾਲਿਆਂ ਦੀ, ਉਹਨਾਂ ਗੱਡੀਆਂ 'ਚੋਂ, ਦਿੱਲੀ ਵੀ...ਮੈਂ ਪਰ ਵੇਚੀ ਨਹੀਂ, ਮੈਂ ਕਿਹਾ ਸੀ ਤੁਸੀਂ ਇਹ ਰਫੂਜੀਆਂ ਦੇ ਖ਼ਰਚੇ 'ਚ ਪਾ ਦਿਉ...ਪੈਸਿਆਂ ਨੂੰ, ਚਲਾਉਣ ਵਾਲੀ ਸੰਗਤ ਹੈ...ਮੈਂ ਦਿੱਲੀ ਵਾਲਾ ਵੀ ਨਹੀਂ ਚਲਾਉਂਦਾ...ਮੈਂ ਇਥੇ ਵਾਲਾ ਵੀ ਨਹੀਂ ਚਲਾਉਂਦਾ। ਬਈ ਜਿਥੇ ਥੋੜਾ ਖ਼ਰਚ ਹੋਇਆ, ਉਥੇ ਪੈਸੇ ਚਲਾ ਦਿਉ।

ਭੁੱਖੇ ਤ੍ਰਿਹਾਏ ਨੂੰ...ਟਾਈਮ ਨਾਲ ਜਾ ਕੇ ਪ੍ਰਸ਼ਾਦਾ ਕਦ ਘਰ ਛਕੂ...ਉਹਨਾਂ ਵਾਸਤੇ...ਜਿਹੋ ਜਿਹਾ ਸਤਿਗੁਰੂ ਭੇਜਦਾ ਸੰਗਤ ਦੇ ਰਾਹੀਂ...ਕੋਈ ਖ਼ਾਲੀ ਨਹੀਂ ਗਿਆ। ਦੋਨੋਂ ਹੀ ਲੰਗਰ ਚੱਲਦੇ ਨੇ, ਸ਼ਬਦ ਦਾ ਵੀ ਚੱਲਦਾ ਦੋਨੋਂ ਵੇਲੇ, ਭੁੱਖ ਨੂੰ ਦੂਰ ਕਰਨ ਦਾ ਵੀ ਚੱਲਦੈ। ਉਹ ਸਾਰੇ ਜਿਥੇ ਛਕਦੇ ਹਾਂ, ਜਿਹੋ ਜਿਹਾ ਭੇਜਦੈ, ਸਾਰੇ ਇਕੱਠੇ ਛਕਦੇ ਹਾਂ। ਇਹ ਤਾਂ ਹੈ ਮਹਾਂਪੁਰਖਾਂ ਦੀ ਬਖ਼ਸ਼ਿਸ਼ ਆਪਾਂ

ਏਥੋਂ ਲੈ ਕੇ ਜਾਣੀ ਹੈ।

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ**
**ਨਿਵਲਿ ਭੁਅੰਗਮ ਸਾਧੇ॥**

ਇਹ ਹੱਠ ਨਾਲ ਕੀਤੇ ਕਰਮ, ਇਹ ਸਾਰੇ ਬਾਬਾ ਜੀ ਨੇ ਮਨਜ਼ੂਰ ਨਹੀਂ ਕੀਤੇ। ਬੜਾ ਚਿਰ ਕਹਿੰਦੇ...ਪਾਠ ਕਰਦਿਆਂ ਦੀ ਲੰਘ ਗਈ...ਪਰ ਜੇ ਮੁਰਸ਼ਿਦ ਨਹੀਂ ਮਿਲਿਆ ਤਾਂ ਸੇਵਾ ਥਾਂ ਨਹੀਂ ਪਈ।

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ**
**ਨਿਵਲਿ ਭੁਅੰਗਮ ਸਾਧੇ॥**

ਭੁਇਅੰਗਮ ਨਾੜੀ ਹੈ ਇਕ...ਰੀੜ ਦੀ ਹੱਡੀ ਨੂੰ ਵੀ ਕਹਿੰਦੇ ਹਨ...ਉਹਦਾ ਦਿਮਾਗ਼ ਨਾਲ ਸੰਬੰਧ ਹੈ।

ਸੱਪ ਵਾਂਗੂੰ ਉਹਦੇ 'ਚ ਵਲ ਨੇ...ਉਸ ਨਾੜੀ ਨੂੰ ਸਿਧਾ ਕਰਿਐ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ...ਇਹਨਾਂ ਨਾਲੋਂ ਨਹੀਂ ਸੰਗ ਛੁੱਟਿਆ...ਸਗੋਂ ਉਸ ਤੋਂ ਹੰਗਤਾ ਵੱਧ ਗਈ। ਮੈਂ ਏਨਾ ਤਪੀ ਹਾਂ, ਮੈਂ ਉੱਚੀ ਜ਼ਾਤ ਦਾ ਹਾਂ।

**ਪੰਚ ਜਨਾ ਸਿਉ ਸੰਗੁ ਨ ਛੁਟਕਿਓ**
**ਅਧਿਕ ਅਹੰਬੁਧਿ ਬਾਧੇ॥**

ਸਗੋਂ ਹੰਗਤਾ ਨੇ ਬੰਨ੍ਹ ਲਿਆ...ਬੁੱਧ ਨੂੰ...ਸਾਰੇ ਭਾਂਡੇ ਵੀ ਵਿਸਾਰ ਦਿਉ:

**ਮੋਹਨਿ ਭਇਓ ਕਰਪਾਤੀ ਰਹਿਓ**
**ਨਗਨ ਫਿਰਿਓ ਬਨ ਮਾਹੀ॥**
**ਤਟ ਤੀਰਥ ਸਭ ਧਰਤੀ ਭ੍ਰਮਿਓ**
**ਦੁਬਿਧਾ ਛੁਟਕੈ ਨਾਹੀ॥**
**ਮਨ ਕਾਮਨਾ ਤੀਰਥ ਜਾਇ ਬਸਿਓ**
**ਸਿਰਿ ਕਰਵਤ ਧਰਾਏ॥**
**ਮਨ ਕੀ ਮੈਲੁ ਨ ਉਤਰੈ ਇਹ ਬਿਧਿ**

**ਜੇ ਲਖ ਜਤਨ ਕਰਾਏ॥**
**ਕਨਿਕ ਕਾਮਿਨੀ ਹੈਵਰ ਗੈਵਰ**
**ਬਹੁ ਬਿਧਿ ਦਾਨੁ ਦਾਤਾਰਾ॥**

ਘੋੜੇ, ਹਾਥੀ, ਸੋਨੇ, ਸਵਰਨ ਦੀਆਂ ਚੀਜ਼ਾਂ...ਇਹ ਰਿਧੀਆਂ ਸਿਧੀਆਂ ਹਨ। ਸੱਜਣੋ, ਕਿਸੇ ਹੱਦ ਤਾਈਂ ਭਜਨ ਕਰਨ ਵਾਲੇ ਨੂੰ ਇਹ ਪਹਿਲੀ ਨਜ਼ਰ 'ਚ ਹੀ ਆ ਜਾਂਦੀਆਂ ਹਨ। ਇਹ ਤਾਂ ਕੋਈ ਮੁਰਸ਼ਿਦ ਵਾਲਾ ਲੰਘਦੈ...ਨਹੀਂ ਤਾਂ ਸਾਰੇ ਇਹਦੇ 'ਚ ਫਸ ਜਾਂਦੇ ਨੇ।

**ਰਿਧਿ ਸਿਧਿ ਸਭੁ ਮੋਹੁ ਹੈ**
**ਨਾਮੁ ਨ ਵਸੈ ਮਨਿ ਆਇ॥** *(ਅੰਗ ੫੯੩)*

ਦਾਤੇ ਨੂੰ ਭੁੱਲ ਜਾਣਾ, ਆਪ ਦਾਤਾ ਬਣ ਬੈਠਣਾ:

**ਮੋਹਨਿ ਭਇਓ ਕਰਪਾਤੀ ਰਹਿਓ**
**ਨਗਨ ਫਿਰਿਓ ਬਨ ਮਾਹੀ॥**
**ਤਟ ਤੀਰਥ ਸਭ ਧਰਤੀ ਭ੍ਰਮਿਓ**
**ਦੁਬਿਧਾ ਛੁਟਕੈ ਨਾਹੀ॥**
**ਮਨ ਕਾਮਨਾ ਤੀਰਥ ਜਾਇ ਬਸਿਓ**
**ਸਿਰਿ ਕਰਵਤ ਧਰਾਏ॥**
**ਮਨ ਕੀ ਮੈਲੁ ਨ ਉਤਰੈ ਇਹ ਬਿਧਿ**
**ਜੇ ਲਖ ਜਤਨ ਕਰਾਏ॥**
**ਕਨਿਕ ਕਾਮਿਨੀ ਹੈਵਰ ਗੈਵਰ**
**ਬਹੁ ਬਿਧਿ ਦਾਨੁ ਦਾਤਾਰਾ॥**
**ਅੰਨ ਬਸਤ੍ਰ ਭੂਮਿ ਬਹੁ ਅਰਪੇ**
**ਨਹ ਮਿਲੀਐ ਹਰਿ ਦੁਆਰਾ॥**

ਇਹ ਚਾਰ ਵਿਘੇ ਸਿਆੜ ਸੀ ਜਿਹੜੇ ਸੰਗਤ ਨੇ ਹੁਣ ਲਏ ਨੇ...ਉਹ ਇਕ ਟ੍ਰਸਟ ਦੇ ਨਾਂ ਕਰਾਏ ਨੇ, ਇਕ ਬੰਦੇ ਕਿਸੇ ਦੇ ਨਹੀਂ। ਇਥੇ ਪੰਜਾਂ-ਛੇਆਂ ਸਰੀਰਾਂ ਦਾ ਟ੍ਰਸਟ ਹੈ। ਇਕ ਗ੍ਰੰਥੀ ਹੈ ਜਿਹੜਾ

ਬਾਹਰ ਜਥੇਦਾਰ ਹੈ ਤੇ ਵਿਚੋਂ ਜਿਵੇਂ ਉਹਨਾਂ ਨੂੰ ਹੁਕਮ ਹੋਇਆ ਸਰੀਰਾਂ ਨੂੰ...ਜਿਨ੍ਹਾਂ ਦਾ ਪਦਾਰਥ ਹੈ, ਪਦਾਰਥ ਤਾਂ ਉਹਨਾਂ ਨੇ ਆਪਣਾ ਕਰਕੇ ਨਹੀਂ ਦਿੱਤਾ...ਨਾਉਂ ਨਹੀਂ ਲਾਇਆ। ਸੰਗਤ ਦਾ ਕਰਕੇ ਦਿੱਤਾ। ਜਿਹੜੀ ਇਹ ਜ਼ਮੀਨ ਲਈ ਹੈ...ਸੰਗਤ ਦੀ ਚੀਜ਼ ਹੈ। ਸੰਗਤ ਗੁਰੂ ਕਾ ਜੱਸ ਕਰਨ ਵਾਲੇ ਦਾ ਨਾਂ ਹੈ...ਸੰਗਤ ਦਾ ਨਾਂਉਂ...ਸ਼ੁਭ ਕੰਮ ਕਰਨ ਵਾਸਤੇ...ਵਿਚਾਰ ਕਰਨ ਵਾਸਤੇ, 'ਕੱਠੇ ਹੋ ਜਾਉ...ਉਹਦਾ ਨਾਂ ਨਹੀਂ ਸੰਗਤ।

ਇਕ ਸਿੱਖ ਦੋ ਸਾਧ ਸੰਗਤ, ਪੰਜੇ ਪ੍ਰਮੇਸ਼ਰ...ਜੇ ਬੰਦਗੀ ਵਾਲੇ ਇਕੱਠੇ ਹੋਣ, ਉਹਦਾ ਨਾਉਂ ਸਾਧ ਸੰਗਤ ਹੈ। ਵਾਹਿਗੁਰੂ ਦੀ ਬੰਦਗੀ ਦੇ ਸਾਧਨ ਵਿਚ ਇਕੱਠੇ ਹੋਏ ਨੇ...ਉਹਦਾ ਨਾਉਂ ਸਤਿ ਸੰਗਤ ਹੈ। ਸਤਿ ਦਾ ਵਿਚਾਰ ਕਰਨ ਵਿਚ...ਉਸ ਨੂੰ ਬਾਬਾ ਜੀ ਨੇ ਕਿਹੈ:

**ਮੇਰੇ ਮਾਧਉ ਜੀ**
**ਸਤਸੰਗਤਿ ਮਿਲੇ ਸੁ ਤਰਿਆ॥** *(ਰਹਰਾਸਿ)*

ਇਹਨਾਂ ਸਾਧਨਾਂ ਸਾਰਿਆਂ ਨੂੰ ਮਨਜ਼ੂਰ ਨਹੀਂ ਕਰਿਆ:

**ਰਾਜ ਲੀਲਾ ਰਾਜਨ ਕੀ ਰਚਨਾ**
**ਕਰਿਆ ਹੁਕਮੁ ਅਫਾਰਾ॥**

ਜਿਹੜਾ ਮੂੰਹੋਂ ਨਿਕਲ ਗਿਆ, ਚਾਹੇ ਦੁਨੀਆਂ ਉਹਦੇ 'ਚ ਦੁਖੀ ਹੋਵੇ, ਉਹ ਤਕਸੀਮ ਹੀ ਕਰ ਲਿਆ...ਉਹਨੂੰ ਅਫਾਰਾ ਹੁਕਮ ਕਹਿੰਦੇ ਨੇ, ਬਈ ਮੋੜਨਾ ਨਹੀਂ ਉਹ...ਭਾਵੇਂ ਉਹਦੇ ਕਰਮਚਾਰੀ ਵੀ ਵਿਚਾਰ ਕਰਨ ਇਹਦੇ 'ਚ ਸਾਨੂੰ ਨੁਕਸਾਨ ਹੈ।

ਐਸਾ ਹਠੀਆ ਰਾਜ ਸ਼ਖ਼ਸੀ ਰਾਜ ਹੁੰਦਾ ਸੀ...ਇਹੋ ਜਿਹਾ ਅਮੋਲ ਹੁਕਮ ਕੀਤਾ:

**ਸੇਜ ਸੋਹਨੀ ਚੰਦਨੁ ਚੋਆ**

ਸੋਹਣੀਆਂ ਸੇਜਾਂ ਨੇ, ਇਸਤਰੀਆਂ ਨੇ ਭੋਗਣ ਵਾਸਤੇ:

**ਨਰਕ ਘੋਰ ਕਾ ਦੁਆਰਾ...**

ਉਥੇ ਵੀ ਹਜ਼ੂਰ ਕਹਿੰਦੇ, ਕੋਈ ਸੁਖ ਨਹੀਂ।

**ਨਰਕ ਘੋਰ ਕਾ ਦੁਆਰਾ...**

**ਹਰਿ ਕੀਰਤਿ ਸਾਧਸੰਗਤਿ ਹੈ**

ਜਿਥੇ ਕੋਈ ਆਪਣੀ ਵਡਿਆਈ ਨਾ ਹੋਵੇ, ਜਿਥੇ ਰਾਗੀ ਨੂੰ ਰਾਗ ਦਾ ਮਾਣ ਹੈ...ਉਥੇ ਬਾਬਾ ਜੀ ਖੰਡਨ ਕਰ ਗਏ:

**ਰਾਗੁ ਨਾਦੁ ਸਭੁ ਸਚੁ ਹੈ**
**ਕੀਮਤਿ ਕਹੀ ਨ ਜਾਇ॥**
**ਰਾਗੈ ਨਾਦੈ ਬਾਹਰਾ**
**ਇਨੀ ਹੁਕਮੁ ਨ ਬੂਝਿਆ ਜਾਇ॥**

ਜਿਥੇ ਕਿਤੇ ਹੰਗਤਾ ਆ ਜਾਵੇ, ਮੇਰੇ ਕੰਨੀਂ ਸਾਰੀ ਸੰਗਤ ਝਾਕਦੀ ਹੈ, ਉਥੇ ਰਾਗਾਂ ਨੂੰ ਖੰਡਨ ਕਰਿਆ ਬਈ ਇਹ ਹੁਕਮ ਤੋਂ ਪਿੱਛੇ ਅਦੂਲ ਰਹਿ ਗਿਆ...ਹੰਗਤਾ ਆ ਗਈ:

**ਰਾਗੈ ਨਾਦੈ ਬਾਹਰਾ**
**ਇਨੀ ਹੁਕਮੁ ਨ ਬੂਝਿਆ ਜਾਇ॥** *(ਅੰਗ ੧੪੨੩)*
**ਹਰਿ ਕੀਰਤਿ ਸਾਧਸੰਗਤਿ ਹੈ**
**ਸਿਰਿ ਕਰਮਨ ਕੈ ਕਰਮਾ॥**
**ਕਹੁ ਨਾਨਕ ਤਿਸੁ ਭਇਓ ਪਰਾਪਤਿ**
**ਜਿਸੁ ਪੁਰਬ ਲਿਖੇ ਕਾ ਲਹਨਾ॥**
**ਤੇਰੋ ਸੇਵਕੁ ਇਹ ਰੰਗਿ ਮਾਤਾ॥**
**ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ**
**ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥**

*(ਅੰਗ ੬੪੧-੪੨)*

ਆਪਣੇ ਮੁਰਸ਼ਿਦ ਦਾ ਜੱਸ...ਬਖ਼ਸ਼ੇ ਹੋਇਆਂ ਦੀਆਂ... ਕਹਾਣੀਆਂ...ਆਪਣੇ ਗ਼ਰੀਬ ਨਿਵਾਜ਼...ਜਗਤ ਗੁਰੂ ਦੀ ਸ਼ਰਨ...ਇਹ ਆਪਣੇ ਵੱਡੇ ਭਾਗ ਹਨ, ਜਿਹੜੇ ਇਸ ਕਲਜੁਗ

ਦੇ ਵਿਚ...ਸਮੇਂ ਨਾਲ ਦੇਖੋ...ਸੱਜਣੋਂ ਦੁਨੀਆਂ...ਕੋਈ ਪਤਾ ਨਹੀਂ ਦੂਜੇ ਨੂੰ ਦੂਜਾ ਮਾਰੀ ਕੌਣ ਜਾਂਦਾ ਹੈ। ਕਿਤੇ ਪੁਲਿਸ ਮਾਰੀ ਜਾਂਦੀ ਹੈ...ਦੂਜਿਆਂ ਨੂੰ ਮੁੰਡਿਆਂ ਦੇ ਨਾਂ ਲਾਈ ਜਾਂਦੇ ਨੇ...ਮੁੰਡੇ ਸੀ ਨਵੇਂ ਬੱਚੇ...ਸਾਰੇ ਖਾਲਸਿਆਂ ਦਾ ਨਾਂ ਹੀ ਮੁੰਡੇ ਧਰ ਲਿਆ...ਬਈ ਮੁੰਡੇ ਮਾਰੀ ਜਾਂਦੇ ਨੇ...ਨਾ ਕਿਸੇ ਤੋਂ ਫੜ ਹੋਇਆ, ਕੌਣ ਮਾਰਦੈ...ਨਾ ਇਹਨਾਂ ਗੱਲਾਂ ਦੀ ਆਪਾਂ ਨੂੰ ਜ਼ਰੂਰਤ ਪਈ ਹੈ।

ਇਹਨਾਂ ਤੋਂ ਬਚਣ ਦੀ ਖ਼ਾਤਰ ਇਹਨਾਂ ਨੂੰ ਦੁਹਰਾਉਂਦੇ ਹਾਂ। ਹਠ ਨਾਲ ਨਹੀਂ ਬਚ ਹੋਣਾ, ਜੀਹਨੇ ਆਪਣਾ ਆਪ ਗੁਰਬਾਣੀ ਨੂੰ ਦੇ ਦਿੱਤਾ, ਉਹਨੂੰ ਤਾਂ ਵਿਹਲ ਹੀ ਨਹੀਂ ਮਿਲਦਾ ਇਹਨਾਂ 'ਚ ਹਿੱਸਾ ਲੈਣ ਦਾ...ਸਾਰੇ ਹੀ ਆਪਾਂ ਨਾਲੋਂ ਸੋਹਣੇ ਨੇ, ਜਿਹੜੇ ਕੰਮ ਹੁੰਦੇ ਨੇ...ਕੋਈ ਨਹੀਂ ਆਪ ਨੂੰ ਘੱਟ ਕਹਾਉਂਦਾ। ਸਭ ਕਹਿੰਦੇ ਅਸੀਂ ਚੰਗੇ ਹਾਂ। ਗੁਰਬਾਣੀ ਦੇ ਮੁਤਾਬਕ:

**ਘਾਟਿ ਨ ਕਿਨ ਹੀ ਕਹਾਇਆ॥**
**ਸਭ ਕਹਤੇ ਹੈ ਪਾਇਆ॥** *(ਅੰਗ ੭੧)*

ਪਰ ਜਿਸ ਨੂੰ ਗੁਰੂ ਸ਼ਰਨ ਮਿਲੀ ਹੈ, ਇਹ ਕੰਮ ਸਾਰਿਆਂ ਨਾਲੋਂ ਉੱਚਾ ਹੈ...ਸੁਖਾਲੇ ਸੁਆਸੀ ਏ...ਕਹਿਣ 'ਚ ਈ ਸੁਖਾਲੇ ਸੁਆਸੀ ਹਾਂ...ਜਿਸ ਮੁਰਸ਼ਿਦ ਨੇ ਗੀਤ ਤੋਰੀ ਹੈ...ਭਾਈ ਸਾਹਿਬ ਨੇ ਲਿਖਿਐ...ਬਾਬਾ ਜੀ ਉਸ ਮੰਜ਼ਲ ਦੇ ਮਾਲਕ ਸੀ, ਜਿਕਣ ਗੁਰੂ ਨਾਨਕ ਦੀ ਕਹਾਣੀ ਹੈ।

**ਰੇਤੁ ਅੱਕੁ ਰੇਤ ਆਹਾਰੁ ਕਰਿ**
**ਰੋੜਾਂ ਕੀ ਗੁਰ ਕਰੀ ਵਿਛਾਈ॥**
**ਭਾਰੀ ਕਰੀ ਤਪਸਿਆ**
**ਵਡੇ ਭਾਗਿ ਹਰਿ ਸਿਉ ਬਣਿ ਆਈ॥**

*(ਭਾਈ ਗੁਰਦਾਸ ਜੀ, ਵਾਰ ੧ ਪਉੜੀ ੨੪)*

ਤੇ ਸਾਨੂੰ ਵੀ ਬਾਬਾ ਜੀ ਕਹਿ ਗਏ:

**ਜਪ ਤਪ ਕਾ ਬੰਧੁ ਬੇੜੁਲਾ** *(ਅੰਗ ੭੨੯)*

ਇਹ ਭੈ ਸਾਗਰ, ਗੱਲਾਂ ਨਾਲ ਨਹੀਂ ਤਰਿਆ ਜਾਣਾ :

**ਗਿਆਨੁ ਨ ਗਲੀ ਢੂਢੀਐ**
**ਕਥਨਾ ਕਰੜਾ ਸਾਰੁ ॥** *(ਅੰਗ ੪੬੫)*

ਅੱਧੀ ਰਾਤ ਜਿਹੜਾ ਕਿਰਸਾਨ ਹਲ ਨਹੀਂ ਜੋੜਦਾ, ਉਹਦੇ ਫਲ ਨਹੀਂ ਹੋਣਾ, ਕੁਛ ਨਹੀਂ ਦੇਣਾ...ਹਾਲੀਆ ਪੈ ਜਾਣਾ...ਜੇ ਹਲ ਜੋੜਦੈ ਅੱਧੀ ਰਾਤੋਂ, ਸਾਰੀ ਦੁਨੀਆਂ ਨੂੰ ਆਸਰਾ ਓਹਦਾ, ਏਨੇ ਬਿਨਾਂ...ਪ੍ਰਾਣ ਨਹੀਂ ਚੱਲਦੇ...ਸਾਰੀ ਦੁਨੀਆਂ ਦਾ ਜਥੇਦਾਰ ਬਣਿਆ ਬੈਠਾ...ਪਰ ਪੈਣ ਵਾਲਾ ਨਹੀਂ...ਅੱਧੀ ਰਾਤ ਸੱਪਾਂ ਦੀਆਂ ਸਿਰੀਆਂ ਮਿੱਧਣ ਵਾਲਾ...ਕਾਸ਼ਤ ਕਰਨ ਵਾਲਾ...ਸਿੱਖ ਬੰਦਗੀ 'ਚ ਓਹ ਆਇਆ ਜੀਹਨੇ ਆਪਣੀ ਜ਼ਿੰਦਗੀ ਗੁਰੂ ਮੂਹਰੇ ਵੇਚੀ ਹੈ...ਦੂਜੇ ਨੂੰ ਨਹੀਂ ਕਿਹਾ :

**ਖਾਣਾ ਪੀਣਾ ਹਸਣਾ ਸਉਣਾ**
**ਵਿਸਰਿ ਗਇਆ ਹੈ ਮਰਣਾ ॥**
**ਖਸਮੁ ਵਿਸਾਰਿ ਖੁਆਰੀ ਕੀਨੀ**
**ਧ੍ਰਿਗੁ ਜੀਵਣੁ ਨਹੀ ਰਹਣਾ ॥** *(ਅੰਗ ੧੨੫੪)*

ਖਾ ਪੀ ਕੇ ਸੌਣ ਵਾਲੇ ਨੂੰ...ਮੱਖਣ ਖਾ ਲਏ...ਕਿਸੇ ਨੇ ਠੂਠਾ ਫੜ ਲਿਆ...ਕਿਸੇ ਨੇ ਖੱਲੜ ਪਾ ਲਿਆ...ਕਿਸੇ ਨੇ ਚਿੱਪੀ ਫੜ ਲਈ...ਖ਼ਾਲਸੇ ਨੇ ਕਿਹਾ ਇਹ ਤਾਂ ਛਟਕਾਏ ਜੇ ਨਾਮ ਨੇ...ਮੰਗਣ ਲੱਗ ਗਏ। ਇਹਨਾਂ ਨੇ ਨਾਂ ਸੋਹਣਾ ਧਰ ਲਿਆ...ਜੇ ਕੋਈ ਅੰਬ ਤੋੜਦੈ, ਫਲ ਤੋੜਦੈ ਬਾਗ਼ 'ਚੋਂ...ਉਹਦਾ ਨਾਉਂ ਡਾਲੀ ਧਰਿਆ ਸੀ...ਉਹ ਦਾਤ ਦੇ ਨਾਲ ਝੋਲਾ ਬੰਨ੍ਹ ਕੇ...ਉੱਤੋਂ ਫਲ ਤੋੜਦੇ ਨੇ, ਭੁੰਜੇ ਨਹੀਂ ਡਿੱਗਦਾ। ਪੱਕਾ ਫਲ ਉਹ ਝੋਲੇ 'ਚ ਡਿੱਗ ਪੈਂਦੈ...ਉਹਦਾ ਨਾਂ ਡਾਲੀ ਧਰਿਆ

ਹੁਣ ਜੇ ਖ਼ਾਲਸੇ ਮੰਗਣ ਜਾਂਦੇ...ਉਹਦਾ ਨਾਂ ਡਾਲੀ ਧਰ ਲਿਆ...ਤੇ ਸਿੱਖ ਕਿਥੇ ਗਿਆ। ਅੱਧੀ ਰਾਤ ਸੁੱਤਾ ਰਹਿਣਾ...ਬੰਦਗੀ ਨਹੀਂ ਕਰਨੀ। ਪਰ ਓਥੇ ਭੋਜਨ ਆਪੇ ਚੱਲ ਕੇ ਆ ਜਾਂਦੈ...ਜਿਥੇ

ਬੰਦਗੀ ਵਾਲਾ ਕੋਈ ਬੈਠਾ ਹੈ...ਗੁਰੂ ਨਾਨਕ ਦੇਵ ਜੀ ਨੇ ਕਿਤੇ ਭੋਜਨ ਨਹੀਂ ਕੀਤਾ, ਸਾਰੇ ਵੈੜ ਵਿਚ ਫਿਰੇ ਨੇ...ਉਹਨਾਂ ਦਾ ਵਰਤ ਈ ਏਡਾ ਵੱਡਾ ਸੀ, ਉਹਨਾਂ ਦੇ ਆਸਰੇ ਸਾਰੀ ਕੌਮ ਜਿਉਂਦੀ ਹੈ। ਉਹਨਾਂ ਦੀ ਕਰਨੀ ਵਾਲੇ...ਉਹਨਾਂ ਦੇ ਸਿੱਖ, ਉੱਠਦੇ ਰਹਿੰਦੇ ਨੇ। ਜਦੋਂ ਇਹ ਸੁੰਨ ਹੋ ਗਏ, ਉਦੋਂ ਵਿਦਿਆ ਖ਼ਤਮ ਹੋ ਜਾਏਗੀ। ਵਿਦਿਆਰਥੀ ਉੱਠਦੇ ਰਹਿਣਗੇ, ਸੰਗਤ ਬਣੀ ਰਹੇਗੀ। ਆਪਣੇ ਜ਼ੁੰਮੇ ਕੰਮ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਨਿਰੰਕਾਰ ਜਾਣ ਕੇ ਪੂਜਣਾ। ਗੁਰਬਾਣੀ ਦਾ ਪਾਠ ਸਾਰੇ ਹੀ ਵੀਰਾਂ ਨੇ ਆਉਣ ਵਾਲਿਆਂ ਨੇ ਕਰਨੈ, ਜਿੰਨੀ-ਜਿੰਨੀ ਕਿਸੇ ਦੀ ਸ਼ਰਧਾ ਹੈ। ਮਾਹੌਲ ਤੁਸੀਂ ਆਪ ਬਣਾਉਣੈ...ਦਸ ਮਿੰਟ ਬਣਾਉ। ਜਦੋਂ ਤੁਹਾਡਾ ਪ੍ਰੇਮ ਵਧ ਗਿਆ, ਸਾਡਾ ਥੋੜਾ ਫੇਰ, ਸਾਰੀ ਜ਼ਿੰਦਗੀ ਈਸ਼ਰ ਪ੍ਰਾਇਣ ਹੋ ਗਈ। ਗੁਰੂ ਪ੍ਰਾਇਣ ਹੋ ਜਾਏਗੀ। ਇਕ ਪ੍ਰਣ ਤੁਸੀਂ ਕਰ ਲੌ...ਬਈ ਦੱਸ ਮਿੰਟ ਮੈਂ ਸਾਰੇ...ਕੋਈ ਮਰੇ ਕੋਈ ਜੀਵੇ...ਸੁਥਰਾ ਘੋਲ ਪਤਾਸੇ ਪੀਵੇ...ਸੁਥਰਾ ਨਾਮ ਸ਼ੁੱਧ ਦਾ ਹੈ...ਸ਼ੁੱਧ ਨਾਮ ਸਾਰੀ ਦੁਨੀਆਂ 'ਚੋਂ ਗੁਰਸਿੱਖ ਹੈ। ਜਿਹੜਾ ਸਾਰਿਆਂ ਵਿਸ਼ਿਆਂ ਨੂੰ ਛੱਡ ਕੇ ਪਹਿਲਾਂ ਗੁਰਬਾਣੀ ਦਾ ਅੰਮ੍ਰਿਤ ਪੀਂਦੈ...ਨਿਯਮ ਨਾਲ ਕੋਈ ਜੰਮੇ, ਕੋਈ ਮਰੇ...ਤੇਰਾ ਤਾਂ ਜ਼ੁੰਮਾ ਨਹੀਂ, ਇਹ ਤਾਂ ਅਕਾਲ ਦਾ ਜ਼ੁੰਮਾ...ਤੇਰੇ ਕਹੇ 'ਤੇ ਕੋਈ ਜਿਉਂਦਾ ਰਹਿ ਜੂ ਜਾਂ ਕੋਈ ਬੀਮਾਰ ਰਾਜ਼ੀ ਹੋ ਜੂ, ਤੂੰ ਆਪਣੇ ਕੰਮ ਛੱਡ ਕੇ ਰੱਬ ਦਾ ਨਾਂ ਲੈ...ਤੇਰੀ ਜ਼ਿੰਦਗੀ ਸਾਫ਼ ਹੋਵੇ। ਫਿਰ ਤੇਰੇ ਨਾਮ ਨਾਲ ਕੋਈ ਹੋਰ ਵੀ ਰਾਜੀ ਹੋ ਜਾਊਗਾ।

ਸਤਿਗੁਰੂ ਦਾ ਨਾਮ ਪ੍ਰਗਟ ਹੁੰਦੈ ਤਾਂ ਕਮਾਈ ਵਾਲਿਆਂ ਕੋਲ ਹੁੰਦੈ...ਸਾਰਿਆਂ 'ਚ ਹੀ ਕਮਾਈ ਵਾਲਿਆਂ ਨੂੰ ਮਾਲਕ ਦਿੰਦੈ...ਕਮਾਈ ਕਰਨ ਵਾਲਿਆਂ ਨੂੰ...ਨੌਕਰੀ ਤੇ ਤਨਖ਼ਾਹ ਮਾਲਕ ਦਿੰਦੈ...ਘਰ ਬੈਠਣ ਵਾਲਿਆਂ ਨੂੰ ਕੋਈ ਨਹੀਂ ਸੱਜਣੋਂ ਦਿੰਦਾ...ਕਿੱਡਾ ਲੁਧਿਆਣਾ...ਜੇ ਡੀ.ਸੀ. ਘਰ ਬੈਠਾ ਹੋਵੇ, ਉਹਨੂੰ ਦੂਜੇ ਦਿਨ ਮੁਅੱਤਲ ਕਰ ਦੇਣਗੇ...ਉਹ ਵੀ ਆਪਣੇ ਜ਼ਿਲੇ ਨੂੰ ਸਾਂਭੀ ਬੈਠੇ

ਨੇ...ਮੇਰੇ ਜ਼ਿਲੇ 'ਚ ਉਪੱਦਰ ਨਾ ਹੋਵੇ, ਭਾਰੀ ਡਿਗਰੀ ਮਿਲਦੀ ਹੈ। ਬੈਠਣ ਵਾਲੇ ਨੂੰ ਕੋਈ ਰੁਤਬਾ ਨਹੀਂ ਮਿਲਦਾ। ਗੁਰਬਾਣੀ ਪੜ੍ਹੋ, ਵਿਹਾਰ ਕਰੋ, ਦਾਸ ਨੇ ਵੀਹ ਸਾਲ ਹਜ਼ੂਰ ਦੇ ਸ਼ਬਦ ਨੂੰ ਨੱਕੀ ਖੜੇ ਨੇ ਕਮਾਇਆ...ਦੋ-ਦੋ ਸੌ ਪਾਠ ਗਰੀਬ ਨਿਵਾਜ਼ ਨੱਕੀ ਖੜੇ ਕਰ ਲੈਂਦੇ ਸੀ...ਜਪੁਜੀ ਸਾਹਿਬ ਦਾ...ਉਸ ਸਿੰਘ ਨੂੰ ਮੈਂ ਏਹੀ ਕਿਹਾ...ਬਾਣੀ ਵਾਲੇ ਬੈਠੇ ਨੇ...ਤੁਸੀਂ ਤਾਂ ਕਹਿੰਦੇ ਹੋ ਅਸੀਂ ਨੱਕੇ ਛੱਡੀਏ ਕਿ ਜਪੁਜੀ ਸਾਹਿਬ ਦਾ ਪਾਠ ਕਰੀਏ। ਸਾਰੀ ਦੁਨੀਆਂ ਕਹਿੰਦੀ ਹੈ। ਪੁੱਤਰ ਨੂੰ ਮਾਪੇ ਕਹਿੰਦੇ ਆਏ ਨੇ ਕਿ ਉਹਨਾਂ ਦੀ ਬਿਰਤੀ ਵਿਹਾਰ 'ਚ ਲੱਗੀ ਹੋਈ ਸੀ। ਕਬੀਰ ਨੂੰ ਕਹਿੰਦੇ ਆਏ ਨੇ...ਸਾਰੇ ਹੀ ਮਹਾਂਪੁਰਖਾਂ ਨੂੰ ਕਹਿੰਦੇ ਆਏ ਨੇ...ਉਹਨਾਂ ਦੀ ਬਿਰਤੀ ਵਿਹਾਰ 'ਚ ਖੜੀ ਸੀ। ਇਹਨਾਂ ਨੇ ਵਿਹਾਰ ਨੂੰ ਨਜਿੱਠ ਲਿਆ ਬਈ ਵਿਹਾਰ ਤਾਂ ਕੰਮ ਕਰਨ ਵਾਲੇ ਸੋਹਣਾ ਕਰਦੇ ਹੁੰਦੇ ਨੇ, ਬੰਦਗੀ ਕਰਨ ਵਾਲੇ ਨੂੰ ਤੇ ਜਿਹੜੇ ਉਹ ਰੱਬ ਦੀ ਬੰਦਗੀ ਕਰਦੈ...ਉਸ ਨੂੰ ਹੀ ਨੱਕੇ ਛੱਡਣ ਲਾ ਲਿਆ।

ਧੰਨੇ ਦੇ ਕਰਤਾ ਪੁਰਖ ਨੱਕੇ ਛੱਡਦਾ ਸੀ, ਕਹਿੰਦਾ ਮੈਂ ਮਹਾਰਾਜ ਸਮ 'ਚ ਹੀ ਹਾਂ ਜਾਂ ਗਾਧੀ 'ਤੇ ਬੈਠੋ ਜਾਂ ਨੱਕੇ ਛੱਡੋ। ਨੱਕੇ ਛੱਡਣ ਵਾਲਿਆਂ ਨੇ ਬੰਦਗੀ ਕੀਤੀ ਹੈ, ਸੱਜਣੋ...ਲੰਮੇ ਪਿਆਂ ਨੇ ਕਿਸੇ ਨੇ ਨਹੀਂ ਕੀਤੀ। ਕਿਸੇ ਦੇ ਸਿਰ 'ਤੇ ਰੋਟੀਆਂ ਖਾ ਕੇ, ਦਹੀਂ ਮੱਖਣ ਖਾ ਕੇ ਘੁਰਾੜੇ ਮਾਰਦੇ ਨੇ...ਉਹਨਾਂ ਨੂੰ ਬਾਬਾ ਜੀ ਨੇ ਕਿਹੈ:

**ਖਾਣਾ ਪੀਣਾ ਹਸਣਾ ਸਉਣਾ**
**ਵਿਸਰਿ ਗਇਆ ਹੈ ਮਰਣਾ॥**
**ਖਸਮੁ ਵਿਸਾਰਿ ਖੁਆਰੀ ਕੀਨੀ**
**ਧ੍ਰਿਗੁ ਜੀਵਣੁ ਨਹੀ ਰਹਣਾ॥**

ਉਸ ਅਵਸਥਾ ਦੇ...ਮੇਰੇ ਵਰਗਿਆਂ ਵੱਲੋਂ ਜਿਨ੍ਹਾਂ ਨੇ ਨਾਮ ਜਪਿਆ...ਸਾਰੀ ਬਾਣੀ ਉਹਦੀ ਉਪਮਾ ਕਰਦੀ ਹੈ। ਬਾਣੀ ਸਿਰਫ਼

ਉਪਮਾ ਹੀ ਨਹੀਂ ਕਰਦੀ, ਬਾਣੀ ਪੁੱਤਰ ਵਾਂਗੂੰ ਹਰ ਥਾਂ 'ਤੇ ਆਪਣੀ ਗੋਦੀ 'ਚ ਰੱਖ ਕੇ ਉਹਦੀ ਰਾਖੀ ਕਰਦੀ ਹੈ। ਦੁੱਖ-ਸੁਖ ਵਿਚ, ਵਿਸ਼ਿਆਂ 'ਚ ਬਾਣੀ ਰੁਲਣ ਨਹੀਂ ਦਿੰਦੀ ਆਪਣੇ ਸਿੱਖ ਨੂੰ। ਇਸ ਬਾਣੀ ਨਾਲ ਪਿਆਰ ਕਰੀਏ ਤਾਂ ਫਿਰ ਗੁਰੂ ਕੇ ਆਪਾਂ ਨੂੰ ਵੀ ਇਹ ਆਸ਼ੀਰਵਾਦ ਦੇਣਗੇ:

**ਇਹ ਲੋਕ ਸੁਖੀਏ ਪਰਲੋਕ ਸੁਹੇਲੇ॥**
**ਨਾਨਕ ਹਰਿ ਪ੍ਰਭਿ ਆਪਹਿ ਮੇਲੇ॥**

*(ਅੰਗ ੨੯੨-੯੩)*



# ਚੌਣਵੇਂ ਬਚਨ

* ਸਾਰਿਆਂ ਦਾ ਮੁੱਖ ਮੰਤਵ ਅੱਜ ਪੈਸਾ ਹੀ ਹੈ। ਇਲਮਦਾਰਾਂ ਦਾ ਵੀ, ਅਹੁਦੇਦਾਰਾਂ ਦਾ ਵੀ, ਆਪਣੀ ਜ਼ਾਤ ਵੀ ਭੁੱਲ ਗਏ ਹਾਂ ਬਈ ਅਸੀਂ ਇਕ ਰੱਬ ਖ਼ੁਦਾ ਦੀ ਜ਼ਾਤ ਹਾਂ, ਬਈ ਇਕ ਗੁਰੂ ਦੇ ਸਿੱਖ ਹਾਂ।
* ਜਿੰਨਾ ਟਾਈਮ ਤੁਸੀਂ ਕੱਢਦੇ ਹੋ, ਉਹ ਕਿਸੇ ਸ਼ਰਧਾ ਨਾਲ ਕੱਢੋ।
* ਸਾਡੇ ਗੁਰੂ ਕਿੱਡੇ ਬਲੀ ਹੋਏ ਨੇ, ਪਰ ਉਹਨਾਂ ਨੇ ਮਰਿਆਦਾ ਭੰਗ ਨਹੀਂ ਕੀਤੀ।
* ਆਪਣੀ ਕੌਮ ਵਿਚ, ਆਪਣੀ ਜ਼ਾਤ ਵਿਚ, ਆਪਣੀ ਬਰਾਦਰੀ ਵਿਚ, ਆਪਣੇ ਸੰਸਕਾਰਾਂ ਨੂੰ ਸ਼ੁੱਧ ਰੱਖੋ। ਬੀਬੀ ਨੂੰ ਪਤੀ 'ਤੇ, ਸਿੱਖ ਨੂੰ ਗੁਰੂ 'ਤੇ ਭਰੋਸਾ ਹੋਣਾ ਚਾਹੀਦਾ ਹੈ।
* ਇਸ ਦਰ ਦੀ ਗਾਗਰ ਚੁੱਕ ਕੇ, ਸੇਵਕਾਂ ਤੋਂ ਸੁਆਮੀ ਬਣ ਗਏ। ਇਥੋਂ ਦਾ ਝਾੜੂ ਚੁੱਕ ਕੇ ਜੋਗੀ ਜਤੀ ਹੋ ਗਏ। ਹਰੀ ਦਾ ਸਿਮਰਨ ਕਰ ਕੇ ਕਿੱਡੇ-ਕਿੱਡੇ ਰੁਤਬੇ ਪਾ ਗਏ।
* ਚੰਗੇ-ਚੰਗੇ ਬਰਕਤਾਂ ਵਾਲੇ ਗੁਰਸਿੱਖ ਉੱਜਲ ਹੀਰੇ-ਮੋਤੀ ਪੰਥ ਦੇ ਮਹਾਤਮਾ ਦਸਤਖ਼ਤ ਕਰ ਗਏ ਹਨ ਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਦੇ ਗਏ ਹਨ ਦਸਵੇਂ ਪਾਤਸ਼ਾਹ। ਪਰ ਤੇਰੇ ਖੋਟੇ ਭਾਗ ਨੇ, ਤੂੰ ਮੰਨਦਾ ਨਹੀਂ।

# ਸਾਖੀ ਹਮਜਾ ਗੌਂਸ ਫ਼ਕੀਰ ਦੀ

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

**ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥**
**ਈਘੈ ਨਿਰਗੁਨ ਊਘੈ ਸਰਗੁਨ**
**ਕੇਲ ਕਰਤ ਬਿਚਿ ਸੁਆਮੀ ਮੇਰਾ॥ ਰਹਾਉ॥**
**ਨਗਰ ਮਹਿ ਆਪਿ ਬਾਹਰਿ ਫੁਨਿ ਆਪਨ**
**ਪ੍ਰਭ ਮੇਰੇ ਕੋ ਸਗਲ ਬਸੇਰਾ॥**
**ਆਪੇ ਹੀ ਰਾਜਨੁ ਆਪੇ ਹੀ ਰਾਇਆ**
**ਕਹ ਕਹ ਠਾਕੁਰੁ ਕਹ ਕਹ ਚੇਰਾ॥**
**ਕਾ ਕਉ ਦੁਰਾਉ ਕਾ ਸਿਉ ਬਲਬੰਚਾ**
**ਜਹ ਜਹ ਪੇਖਉ ਤਹ ਤਹ ਨੇਰਾ॥**
**ਸਾਧ ਮੂਰਤਿ ਗੁਰੁ ਭੇਟਿਓ ਨਾਨਕ**
**ਮਿਲਿ ਸਾਗਰ ਬੂੰਦ ਨਹੀ ਅਨ ਹੇਰਾ॥੨॥੧॥੧੧੭॥**

*(ਅੰਗ ੮੨੭)*

**ਜਿਉ ਬੋਲਾਵਹਿ ਤਿਉ ਬੋਲਹ ਸੁਆਮੀ**
**ਕੁਦਰਤਿ ਕਵਨ ਹਮਾਰੀ॥**
**ਸਾਧਸੰਗਿ ਨਾਨਕ ਜਸੁ ਗਾਇਓ**
**ਜੋ ਪ੍ਰਭ ਕੀ ਅਤਿ ਪਿਆਰੀ॥੮॥੧॥੮॥**

*(ਅੰਗ ੫੦੭-੦੮)*

ਸਾਧਸੰਗਤ ਵਾ ਗੁਰੂ ਰੂਪ ਸਾਧਸੰਗਤ ਜੀਓ, ਗੁਰੂ ਦਾ ਹੁਕਮ

ਗੁਰਸਿੱਖ ਸਖੀਆਂ ਦੀ ਵਿਚਾਰ। ਅੱਜ ਪੁੰਨਿਆਂ ਦਾ ਦਿਹਾੜਾ ਜਾਣ ਕਰਕੇ, ਸੰਗਤਾਂ ਦੇ ਦਿਲ ਵਿਚ ਉਤਸ਼ਾਹ ਹੈ। ਦਰਗਾਹੀ ਬਖ਼ਸ਼ਿਸ਼ਾਂ ਦੇ ਪਾਤਰ ਬਣ ਕੇ ਕੋਈ ਸੈਂਕੜੇ ਮੀਲਾਂ ਤੋਂ ਚੱਲ ਕੇ ਆਇਆ ਹੈ, ਕੋਈ ਸੈਂਕੜੇ ਕਦਮਾਂ ਤੋਂ ਚੱਲ ਕੇ ਆਇਆ ਹੈ। ਸਭ ਦੀ ਕਦਮ ਚੱਕੀ ਇਥੇ ਗੁਰਦੇਵ ਮਨਜ਼ੂਰ ਕਰਨ, ਉਹਨਾਂ ਦਾ ਬਿਰਦ ਬਾਣਾ ਹੈ। ਧਰਮ ਹੀ ਇਹ ਹੈ ਕਿ ਉਹ ਹਰ ਇਕ ਦਾ:

**ਮਨਸਾ ਧਾਰਿ ਜੋ ਘਰ ਤੇ ਆਵੈ॥**
**ਸਾਧਸੰਗਿ ਜਨਮੁ ਮਰਣ ਮਿਟਾਵੈ॥** *(ਅੰਗ ੧੦੪)*

ਬਖ਼ਸ਼ਿਸ਼ ਹੈ, ਦਰਗਾਹੀ ਬਚਨ ਹੈ ਇਹ। ਕਿਸੇ ਕਵੀ ਦਾ ਜਾਂ ਕਿਸੇ ਬੁਲਾਰੇ ਦਾ ਕਥਨ ਨਹੀਂ ਹੈ। ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਦਾ ਇਹ ਬਚਨ ਹੈ।

ਸਾਧ ਸੰਗਤ ਵਿਚ ਆਪਣੇ ਮਨ ਨੂੰ ਸ਼ੁੱਧ ਕਰਕੇ (ਮਨਸਾ ਧਾਰਿ) ਭਾਵ ਕਿ ਜੋ ਵੀ ਮਨ ਦੇ ਵਿਚ ਧਾਰ ਕੇ ਆਉਂਦਾ ਹੈ, ਉਹ ਸਾਧ ਸੰਗਤ 'ਚੋਂ ਪ੍ਰਾਪਤ ਹੁੰਦਾ ਹੈ।

(ਮਨਸਾ ਧਾਰਿ) ਜੇ ਮਨ ਸਧਾਰ ਲਾ ਲਈਏ (ਤਾਂ) ਥੋੜ੍ਹਾ ਜਿਹਾ ਪਾਠ ਵਿਚ ਫ਼ਰਕ ਪੈਂਦਾ ਹੈ।

(ਮਨਸਧਾਰ ਜੋ ਘਰ ਤੇ ਆਵੈ) ਪਰ ਇਸ ਤਰ੍ਹਾਂ ਪਾਠ ਬਣਦਾ ਨਹੀਂ ਹੈ, ਗਿਆਨੀਆਂ ਵਿਦਵਾਨਾਂ ਨੂੰ ਵਿਚਾਰ ਨਾਲ ਪੁੱਛਿਆ ਵੀ ਹੈ (ਕੂਕਰ ਨੇ) (ਮਨਸਧਾਰ) ਨਹੀਂ ਕਹਿਣਾ, (ਮਨਸਾਧਾਰ) ਸਧਾਰੁ ਨੂੰ ਔਂਕੁੜ ਲਾਉਣਾ ਪਵੇਗਾ।

ਪਾਠ ਸਿਧਾ ਮਨਸਾਧਾਰ ਹੀ ਬਣਦਾ ਹੈ। (ਮਨਸਾਧਾਰ ਜੋ ਘਰ ਤੇ ਆਵੈ) ਵਿਹਾਰ ਦੀ ਸਿੱਧੀ ਵੀ ਇਥੋਂ ਪ੍ਰਾਪਤ ਹੁੰਦੀ ਹੈ। ਬਹੁਤ ਉੱਤਮ ਭਾਗਾਂ ਦਾ ਹੀ ਫਲ ਹੈ। (ਕਿਉਂਕਿ) ਵਿਹਾਰ ਦੀ ਸਿੱਧੀ ਤਾਂ ਸਕੂਲਾਂ ਕਾਲਜਾਂ, ਵਿਦਵਾਨਾਂ ਅਤੇ ਉੱਤਮ ਪੁਰਸ਼ਾਂ ਤੋਂ ਅਤੇ ਹੋਰ ਵੀ ਮਤ ਦੇ ਰਸਤੇ ਮਿਲ ਜਾਂਦੇ ਹਨ, ਪਰ ਪਰਮਾਰਥ ਦੀ ਸਿੱਧੀ ਦਾ ਘਰ ਇਹੋ ਹੀ ਹੈ, ਜਿਸ ਨੂੰ ਗੁਰੂ ਕਿਹਾ ਜਾਂਦਾ

ਹੈ। ਆਪਣੀ-ਆਪਣੀ ਮਤ ਵਿਚ ਕਿਤੇ ਵੀ ਲਾ ਲੌ (ਸ਼ਰਧਾ ਨਾਲ) ਜਿਸ ਦਾ ਨਾਂ ਸਤਿਗੁਰੂ ਹੈ, ਸਤਿ ਨੂੰ ਗ੍ਰਹਿਣ ਕਰਨ ਵਾਲਾ, ਉਹ ਇਕੋ ਹੀ, ਨਿਰਾਆਕਾਰ ਨੂੰ ਜਾਨਣ ਵਾਲਾ:

**ਸਤਿਗੁਰ ਬਾਝਹੁ ਗੁਰੁ ਨਹੀ ਕੋਈ**

*(ਅੰਗ ੪੩੫)*

ਉਸ ਨੂੰ ਹੀ, ਫਿਰ ਵਿਦਿਆਰਥੀਆਂ ਦੇ ਰਾਹ ਲੱਭਣ ਵਾਸਤੇ, ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਵਿਚ ਵਰਣਨ ਕਰਦੇ ਹਨ ਕਿ ਬਈ ਸਤਿਪੁਰਖ ਇਕੋ ਹੀ ਹੈ ਅਤੇ ਜਿਸ ਨੇ ਇਹ ਜਾਣ ਲਿਆ ਉਹਦਾ ਨਾਂ ਵੀ ਸਤਿਗੁਰੂ ਹੈ। ਸ੍ਰੀ ਸੁਖਮਨੀ ਸਾਹਿਬ ਜੀ ਦੀ ਅਸ਼ਟਪਦੀ ਵਿਚ ਲਿਖਿਆ ਹੈ:

**ਸਤਿ ਪੁਰਖੁ ਜਿਨਿ ਜਾਨਿਆ**
**ਸਤਿਗੁਰੁ ਤਿਸ ਕਾ ਨਾਉ॥**
**ਤਿਸ ਕੈ ਸੰਗਿ ਸਿਖੁ ਉਧਰੈ**
**ਨਾਨਕ ਹਰਿ ਗੁਨ ਗਾਉ॥** *(ਅੰਗ ੧੮੬)*

ਉਥੇ ਦੀ ਬਿਭੂਤੀ ਤੇ ਕਮਾਈ ਤੇ ਲੱਛਣ ਤੇ ਆਚਾਰ, ਸਭ ਇਸੇ ਸ਼ਬਦ ਵਿਚ ਦੱਸ ਦਿੱਤੇ ਨੇ। ਜਿਹੜੀ ਪੂੰਜੀ ਉਥੇ ਦੀ ਹੈ, ਸਿਮਰਨ ਦੀ, ਵਾਹਿਗੁਰੂ ਦੀ, ਭਗਤੀ ਦੀ, ਉਹ ਮਹਾਂਪੁਰਖ ਕੋਲ ਹੈ।

ਇਹਦੇ ਨਾਲ ਸਾਰੇ...ਜਿਤਨੇ ਵੀ ਪ੍ਰਾਚੀਨ, ਮੀਰਾਂ ਬਾਈ, ਕਰਵਾ ਮਾਈ, ਤ੍ਰਿਲੋਚਨ, ਕਬੀਰ, ਸਧਨਾ, ਨਾਮਾ, ਜੈਦੇਵ, ਧੰਨਾ, ਹਜ਼ੂਰ ਦੀ ਗੋਦੀ ਵਿਚ ਬੈਠੇ ਨੇ, ਉਹ ਸਰਗੁਣ ਮੂਰਤੀ ਦੀ ਪੂਜਾ ਨਾਲ ਸਿੱਧ ਹੋਏ ਨੇ। ਸਰਗੁਣ ਪੱਥਰ-ਪੂਜਾ ਨੂੰ ਕਹਿੰਦੇ ਨੇ। ਹੈ ਤਾਂ ਹੁਣ ਆਪਾਂ ਵੀ ਸਰਗੁਣ ਦੇ ਪੁਜਾਰੀ, ਨਿਰਗੁਣ ਦੇ ਨਹੀਂ।

ਕੋਈ ਆਖਦਾ ਹੈ ਮੈਂ ਬੁੱਤ-ਪ੍ਰਸਤ ਨਹੀਂ ਹਾਂ, ਸਰਗੁਣ ਨੂੰ ਬੁੱਤ-ਪ੍ਰਸਤ ਦੱਸਦੇ ਹਨ। ਪਰ ਇਹ ਮਨ ਦੀ ਮਲੀਨਤਾ ਹੈ, ਸ਼ੁੱਧਤਾ ਹੈ ਨਿਰਗੁਣ ਸਰਗੁਣ ਸਾਰਿਆਂ 'ਚ ਇਕੋ ਹੀ ਹੈ।

**ਨਿਰਗੁਨੁ ਆਪਿ ਸਰਗੁਨੁ ਭੀ ਓਹੀ॥**
**ਕਲਾ ਧਾਰਿ ਜਿਨਿ ਸਗਲੀ ਮੋਹੀ॥**

ਹਜ਼ੂਰ ਤਾਂ ਇਥੇ ਆਉਣ ਵਾਲਿਆਂ ਨੂੰ ਕਹਿੰਦੇ ਹਨ ਕਿ ਇਥੇ ਦੋ ਰਸਤੇ ਹੀ—ਨਹੀਂ ਹਨ। ਇਹ ਤਾਂ ਤੇਰੇ ਮਨ ਦੀ ਕਮਜ਼ੋਰੀ ਹੈ ਮਨ ਦੀ ਮਲੀਨਤਾ ਹੈ ਕਿਉਂਕਿ ਮਨ ਮਲੀਨ ਹੈ।

**ਨਿਰਗੁਨੁ ਆਪਿ ਸਰਗੁਨੁ ਭੀ ਓਹੀ॥**
**ਕਲਾ ਧਾਰਿ ਜਿਨਿ ਸਗਲੀ ਮੋਹੀ॥**
**ਅਪਨੇ ਚਰਿਤ ਪ੍ਰਭਿ ਆਪਿ ਬਨਾਏ॥**
**ਅਪੁਨੀ ਕੀਮਤਿ ਆਪੇ ਪਾਏ॥**
**ਹਰਿ ਬਿਨੁ ਦੂਜਾ ਨਾਹੀ ਕੋਇ॥**
**ਸਰਬ ਨਿਰੰਤਰਿ ਏਕੋ ਸੋਇ॥**
**ਓਤਿ ਪੋਤਿ ਰਵਿਆ ਰੂਪ ਰੰਗ॥**
**ਭਏ ਪ੍ਰਗਾਸ ਸਾਧ ਕੈ ਸੰਗ॥**

*(ਅੰਗ ੨੮੭)*

ਉਹ ਸਾਧ ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਹਨ। ਸੰਪ੍ਰਦਾਈ ਵਿਚਾਰ ਹੈ ਕਿ ਪਿਤਾ-ਪੁੱਤਰ ਨਾਲ ਸ੍ਰਿਸ਼ਟੀ ਬਣੀ ਹੋਈ ਹੈ। ਗੁਰਦੇਵ ਸਮਾਪਤ ਹੋਣ ਵਾਲੀ ਵਸਤੂ ਕਿਵੇਂ ਹੈ ? ਜਦ ਉਹਦੀ ਉੱਮਤ ਨਹੀਂ ਸਮਾਪਤ ਹੁੰਦੀ। ਜੇ ਪਿਤਾ ਚਲਾ ਗਿਆ ਤਾਂ ਉਹਦਾ ਅੱਗੇ ਪੁੱਤਰ ਹੈ। ਗੁਰਦੇਵ ਜਾਣ ਵਾਲੀ ਸ਼ਕਤੀ ਨਹੀਂ, ਜਿਵੇਂ ਕਹਿੰਦੇ ਹਾਂ ਕਿ ਫਲਾਣਾ ਮਹਾਤਮਾ ਚੋਲਾ ਬਦਲ ਗਏ। ਸਰੀਰ ਨੂੰ ਚੋਲੇ ਦਾ ਮੁਰਾਤਬਾ ਦਿੱਤਾ ਕਿ ਇਹ ਚੋਲਾ ਭਾਵ ਕੱਪੜਾ ਹੈ। ਇਹ ਜੀਵਨ ਮੁਕਤੀ ਦਾ ਆਨੰਦ ਲੈਣ ਵਾਸਤੇ ਪਾਇਆ ਸੀ। ਗੁਰਦੇਵ ਦੇ ਘਰ ਦੀ ਪੂਰਨਮਾਸ਼ੀ। ਕੱਤਕ ਦੀ ਪੂਰਨਮਾਸ਼ੀ ਦਾ...ਗਰੀਬ ਨਿਵਾਜ਼ ਪਹਿਲੇ ਪਾਤਸ਼ਾਹ ਨੇ ਅਵਤਾਰ ਧਾਰਿਆ। ਜਗਤ ਗੁਰੂ...ਗੁਰਸਿੱਖ ਕੌਮ ਦੇ ਬਾਨੀ...ਅਥਵਾ ਸਰਬ ਸ੍ਰਿਸ਼ਟੀ ਦੇ ਹੀ ਬਾਨੀ ਹਨ। ਪਰ ਇਸ ਸੰਪ੍ਰਦਾਇ ਦੇ ਮੁਤਾਬਕ ਸਿੱਖ ਗੁਰੂ ਦਾ

ਹੀ ਕਹਾਉਂਦੈ।

ਗੁਰੂ ਪਦਵੀ ਗਿਆਨ ਦੀ ਅਵਸਥਾ ਨਾਲ ਹੀ ਹੁੰਦੀ ਹੈ ਤੇ ਗਿਆਨ ਇਕ ਹੀ ਹੈ, ਰੱਬ ਨੂੰ ਜਾਨਣ ਵਾਲਾ। ਗਿਆਨ ਵਿਹਾਰ 'ਚ ਰਿਹਾ...ਪ੍ਰਮਾਰਥ ਵਿਚ ਇਕੋ ਹੀ ਪਰਮਾਤਮਾ ਹੈ।

ਬ੍ਰਹਮ ਦ੍ਰਿਸ਼ਟੀ ਦੇ ਵਿਚ ਬਹੁਤੇ ਨਹੀਂ। ਸਕੂਲ ਕਿੰਨੇ ਹੀ ਹੋਣ, ਉਹਨਾਂ ਦਾ ਸਿਧਾਂਤ...ਜਾ ਕੇ...ਚੋਟੀ ਤਾਂ ਇਕੋ ਹੀ ਹੁੰਦੈ।

ਜਗਤ ਗੁਰੂ ਦਾ ਦਿਹਾੜਾ ਮਹਾਂਪੁਰਸ਼ਾਂ ਨੇ ਬਾਰਾਂ ਮਹੀਨੇ ਹੀ ਮਨਾਏ ਹਨ, ਸਾਡੀ ਸਫਲਤਾ ਲਈ...ਪੁੰਨ ਵਧਾ ਦਿੱਤੇ ਬਈ ਸਿਮਰਨ ਕਰਨਗੇ, ਹਜ਼ੂਰ ਦੀ ਯਾਦ ਵਿਚ ਸਮਾਂ ਕੱਢਣਗੇ।

ਉਸ ਸਮੇਂ ਦੇ ਵਿਚ ਆਪਣੇ ਆਤਮੇ ਦੀ ਗਤੀ ਕਰਨਗੇ। ਜੀਵਨ ਮੁਕਤੀ ਦਾ ਆਨੰਦ ਲੈਣਗੇ। ਵਿਹਾਰ ਦੀ ਸਿੱਧੀ ਵੀ ਹਜ਼ੂਰ ਦੇ ਦਰ 'ਤੇ ਹੁੰਦੀ ਹੈ ਕਿਉਂਕਿ ਅਸੀਂ ਸਾਰੇ ਵਿਹਾਰੀ ਹਾਂ...ਇਹ ਬੜੀ ਉੱਤਮ ਚੀਜ਼ ਹੈ। ਜੇ ਵਿਹਾਰ ਸਿੱਧ ਹੋ ਜਾਣ ਕਿਉਂਕਿ ਸਾਡਾ ਵਿਗੜਿਆ ਹੀ ਵਿਹਾਰ ਹੈ। ਪਰਮਾਰਥ ਤਾਂ ਵਿਗੜਿਆ ਹੀ ਨਹੀਂ। ਪਰਮਾਰਥ ਕਦੇ ਵੀ ਨਹੀਂ ਵਿਗੜਦਾ, ਮਲੀਨ ਆਤਮੇ ਨੂੰ ਵਿਹਾਰ ਵਿਗੜਿਆ ਲੱਗਦੈ। ਸ਼ੁੱਧ ਆਤਮਾ ਦਾ ਵਿਹਾਰ ਕਦੇ ਵਿਗੜਿਆ ਹੀ ਨਹੀਂ। ਜੇ ਵਿਗੜਿਆ ਤਾਂ ਵਿਹਾਰ ਹੀ ਹੈ ਤੇ ਉਹ ਗੁਰੂ ਨੂੰ ਮਿਲ ਕੇ ਸ਼ੁੱਧ ਹੋ ਜਾਂਦੈ, ਆਤਮਾ ਕਦੇ ਵਿਗੜਨ ਵਾਲੀ ਚੀਜ਼ ਨਹੀਂ। ਇਹਨੂੰ ਸ਼ੁੱਧ ਕਰਨ ਵਾਸਤੇ ਕੋਈ ਉੱਦਮ...ਯੱਗ...ਹੋਮ...ਪ੍ਰਬੰਧ ਕੋਈ ਨਹੀਂ...ਉਹ ਸ਼ੁੱਧ ਹੀ ਹੈ, ਉਸ ਦਾ ਨਾਸ ਹੁੰਦਾ ਹੀ ਨਹੀਂ ਕਦੇ...ਉਹ ਨਾ ਕਦੇ ਮਲੀਨ ਹੁੰਦੈ।

ਮਲੀਨ ਇਨਸਾਨ ਦੇ ਵਿਹਾਰ...ਸ਼ੁੱਧ ਤੇ ਮਲੀਨਤਾ ਨਾਲ ਰਾਕਸ਼ ਤੇ ਦੇਵਤਾ ਨਾਂ ਧਰੇ ਨੇ। ਸ਼ੁੱਧ ਵਿਚਾਰਾਂ ਵਾਲੇ ਨੂੰ ਦੇਵਤਾ ਆਖ ਕੇ ਬੁਲਾਉਂਦੇ ਨੇ, ਸਾਡੀ ਕੰਟਰੀ ਵਿਚ ਤੇ ਹੋਰ ਦੇਸ਼ ਭਾਸ਼ਾ ਦਾ ਮੈਂ ਵਾਕਿਫ਼ ਨਹੀਂ। ਤਾਂਕਿ ਸਾਰੀਆਂ ਕੰਟਰੀਆਂ ਦਾ ਬਚਨ ਮੈਂ ਕਰ ਸਕਾਂ, ਕੋਈ ਬੁਲਾਰਾ ਕਰੇ, ਗੁਣੀ-ਗਿਆਨੀ ਕਰੇ। ਫਿਰ

ਤਾਂ ਸਭਾ ਸੁਸ਼ੋਭਿਤ ਹੁੰਦੀ ਹੈ। ਪਰ ਇਥੇ ਤਾਂ ਹੁਣ ਸਤਿਗੁਰੂ ਦੀ ਕਿਰਪਾ ਨਾਲ, ਪਹਿਲਾਂ-ਪਹਿਲਾਂ ਸਾਊਥਹਾਲ ਮੈਂ ਗਿਆ, ਉਥੇ ਇਹਨੂੰ ਮਿੰਨੀ ਪੰਜਾਬ ਕਹਿੰਦੇ ਹਨ। ਹਜ਼ੂਰ ਦੀ ਕਿਰਪਾ ਨਾਲ ਇਥੇ ਵੀ ਗੁਰਦੁਆਰਾ ਬਣਿਆ ਹੈ। ਇਸ ਤਰ੍ਹਾਂ ਦਾ ਹਰਿ ਦਰਬਾਰ, ਇਹੋ ਜਿਹੀ ਟਕਸਾਲ ਨਹੀਂ ਮਿਲਦੀ। ਇਕ ਇਹ ਕਮਾਈ ਵਾਲੇ ਮਹਾਂਪੁਰਸ਼ ਨੇ ਦਸਤੂਰ ਤੋਰਿਆ ਬਈ ਬਾਰਾਂ ਹੀ ਪੂਰਨਮਾਸ਼ੀਆਂ ਕਿਉਂ ਨਾ ਮਨਾਈਆਂ ਜਾਣ...ਪੂਰਨਮਾਸ਼ੀ ਇਕੋ ਹੀ ਹੈ ਗੁਰੂ ਨਾਨਕ ਦੇ ਅਵਤਾਰ ਧਾਰਨ ਦੀ।

ਉਹਨਾਂ ਦੱਸਿਆ ਬਈ ਗੁਣ ਲੈਣੇ ਗੁਰੂ ਤੋਂ...ਲੋਕਲ ਵਿਹਾਰ ਦੇ ਵਿਚ। ਗੁਰੂ ਕਿੱਡਾ ਸਮਰੱਥ ਹੈ। ਜਿਸ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਮਤ ਦੇਣ ਵਾਸਤੇ...ਉਸ ਨਿਰਗੁਣ ਸਰਬ ਵਿਆਪੀ ਅਕਾਲ ਨੇ...ਮਨੁੱਖ ਦਾ ਜਾਮਾ ਪਾਇਆ...ਉਸ ਦਿਨ ਦੁਨੀਆਂ 'ਤੇ ਹਨੇਰਾ ਹੈ ਹੀ ਨਹੀਂ ਸੀ। ਰਾਤ ਦਾ ਪਹਿਰੇਦਾਰ ਚੰਦਰਮਾ (ਚਾਰ ਪਹਿਰ ਦਾ) ਮੁਕੰਮਲ ਖੜ੍ਹੈ ਅਤੇ ਦਿਨ ਦਾ ਪਹਿਰੇਦਾਰ ਵੀ ਅਤੇ ਵਿਹਾਰੀ ਸਿੱਧੀ ਵਿਚ ਵੀ ਕੋਈ ਹਨੇਰੇ ਦਾ ਸੁਆਲ ਨਹੀਂ ਸੀ।

ਗੁਰੂ ਏਡਾ ਸਮਰੱਥ ਹੈ, ਜਿਸ ਦਿਨ ਉਸ ਨੇ ਅਵਤਾਰ ਲਿਆ, ਉਸ ਦਿਨ ਹਨੇਰਾ ਹੈ ਹੀ ਨਹੀਂ ਸੀ, ਕੱਤਕ ਦੀ ਪੂਰਨਮਾਸ਼ੀ...(ਪੂਰਨਮਾਸ਼ੀ) ਮਾਸ ਹਿੰਦੀ ਵਿਚ ਪੂਰੇ ਦਿਨਾਂ ਦੇ ਮਹੀਨੇ ਨੂੰ ਆਖਦੇ ਹਨ। ਆਪਣੇ ਦੇਸ਼ ਵਿਚ ਅਤੇ ਕਈ ਹੋਰ ਇਲਾਕਿਆਂ ਦਾ ਥੋੜ੍ਹਾ-ਥੋੜ੍ਹਾ ਬੋਲਾਂ ਦਾ ਫ਼ਰਕ ਹੋਵੇਗਾ।

ਮਹੀਨਾ ਪੰਜਾਬ ਵੱਲ ਕਹਿੰਦੇ ਹਨ ਤੇ ਮਾਸ ਹਿੰਦੀ ਵਿਚ ਕਹਿ ਦਿੰਦੇ ਨੇ। ਗੁਰਬਾਣੀ ਵਿਚ ਵੀ ਜ਼ਿਆਦਾ ਮਾਸ ਹੀ ਲਿਖਿਆ ਹੋਇਆ ਹੈ :

**ਪੜੀਅਹਿ ਜੇਤੇ ਮਾਸ ॥** *(ਅੰਗ ੪੬੭)*

ਸੁਆਸਾਂ ਨੂੰ ਵੀ ਕਹਿੰਦੇ ਨੇ। ਸਰੀਰਾਂ ਨੂੰ...ਆਰਜਾ ਨੂੰ...

ਮਹੀਨੇ ਨੂੰ, ਜਿੰਨੇ ਮਹੀਨੇ ਮਰਜ਼ੀ ਪੜ੍ਹੀ ਜਾਈਏ...ਪਰ ਲੇਖੇ ਵਿਚ ਇਕ ਹੀ ਸਿਧਾਂਤ ਆਉਂਦੈ।

ਉਸ ਬਾਰੇ ਅੱਜ ਦੀ ਆਉਣ ਵਾਲੀ ਹਸਤੀ ਨੇ ਮਨੁੱਖ ਜਨਮ ਧਾਰ ਕੇ ਮਨੁੱਖਾਂ ਨੂੰ ਪੜ੍ਹਾਇਆ...ਸੁਮੱਤ ਦਿੱਤੀ ਹੈ...ਜੀਵ ਨੂੰ। ਮੁਕਤੀ ਦਾ ਰਾਹ ਦਿੱਤਾ ਹੈ। ਮੋਖ ਬਣ ਕੇ...ਮਾਸਟਰ ਬਣ ਕੇ ਇਹ ਐਜੂਕੇਸ਼ਨ ਤੋਰਿਐ। ਮਨੁੱਖ ਹੀ ਮਨੁੱਖ ਬਣ ਕੇ...ਮਨੁੱਖਾਂ ਨੂੰ ਰਾਹੇ ਪਾਉਣ ਵਾਲਾ ਬਣਿਆ।

ਮਨੁੱਖ ਹੀ ਗ਼ਲਤੀਆਂ ਕਰਨ ਵਾਲਾ ਹੈ। ਦੇਵਤਾ ਗ਼ਲਤੀ ਨਹੀਂ ਕਰਦਾ। ਨਾ ਉਹ ਗ਼ਲਤੀ ਨੂੰ ਸਵਾਰ ਸਕਦਾ ਹੈ। ਜਦ ਵੀ ਗ਼ਲਤੀ ਨੂੰ ਸਵਾਰਦਾ ਹੈ, ਤਾਂ ਮਨੁੱਖ ਬਣ ਕੇ ਹੀ ਸਵਾਰੂ। ਜਦੋਂ ਵੀ...ਮਨੁੱਖ, ਰਾਜਾ ਬਣ ਕੇ ਜੋਗੀ, ਸਾਧੂ, ਆਪਣੇ ਦੇਸ਼ ਦਾ ਪੂਜਨੀਕ ਬਜ਼ੁਰਗ ਬਣ ਕੇ ਮਨੁੱਖ ਦੇ ਜਾਮੇ ਵਿਚ ਹੀ ਸੁਧਾਰਿਆ ਸਾਰਿਆਂ ਨੇ। ਉਹਦੇ ਵਿਚ ਨਾ ਕੋਈ ਗੁਣ ਹੈ, ਨਾ ਕੋਈ ਔਗੁਣ ਹੈ, ਉਹ ਮਹਾਂ ਆਕਾਸ਼ ਸੁੰਨ ਹੈ। ਹਰ ਇਕ ਸਾਹ ਸਾਡਾ ਉਹਦੇ ਵਿਚ ਦਾਖ਼ਲ ਹੁੰਦਾ ਹੈ।

ਅੱਜ ਦੇ ਦਿਹਾੜੇ ਵਾਲੇ ਸਾਈਂ ਦਾ ਸੁਨੇਹਾ ਯਾਦ ਕਰੀਏ। ਜੋ ਮਹਾਂਪੁਰਖਾਂ ਦੀ ਰਸਨਾ ਤੋਂ ਕੂਕਰ ਨੇ ਸੁਣਿਆ ਹੈ, ਉਹ ਮੈਂ ਸੰਗਤ ਦੇ ਚਰਨਾਂ ਵਿਚ ਰੱਖਦਾ ਹਾਂ ਤੇ ਉਸ ਨੂੰ ਸ਼ੁੱਧ ਤੁਸੀਂ ਕਰ ਲਿਓ।

ਸਾਡੇ ਜਗਤ ਗੁਰੂ ਦਾ ਪ੍ਰਯੋਜਨ ? ਬਹੁਤ ਵਿਦਵਾਨਾਂ ਦਾ ਆਪਸ ਵਿਚ ਵਿਚਾਰ ਹੁੰਦਾ ਰਹਿੰਦੈ ਬਈ ਉਸ ਅਕਾਲ ਪੁਰਖ ਨੇ ਇਹੋ ਜਿਹੀ ਕਲਮ ਸਾਧੀ...ਘਰ ਕਾਇਆਂ ਵਿਚ ਆਉਣ ਲਈ...ਕੀ ਜ਼ਰੂਰਤ ਪਈ ? ਜਦੋਂ ਕਿ ਸਾਰਿਆਂ ਵਿਚ ਨਿਰੰਕਾਰ ਹੀ ਤਾਂ ਹੈ। ਇਹਨੂੰ ਸਾਰੇ ਸ਼ਾਸਤਰ, ਵੇਦ, ਕਲੇਸ਼ ਦਾ ਘਰ ਦੱਸਦੇ ਹਨ, ਇਸ ਕਾਇਆਂ ਨੂੰ। ਅੱਗੇ ਕਿਸੇ ਨੇ ਵੀ ਸੁਖ ਨਹੀਂ ਪਾਇਆ ਇਹ ਸਾਡੀ ਖਿਊਰੀ ਹੈ, ਜਿਹੜੇ ਅਸੀਂ ਏਡੇ ਪ੍ਰੇਮ ਵਾਲੇ ਨਹੀਂ ਬਈ

ਨਿਰਗੁਣ ਸਾਨੂੰ ਸਾਰੇ ਦਿੱਸ ਪਵੇ।

ਸਾਨੂੰ ਤਾਂ ਬੰਦੇ ਹੀ ਸੁਖੀ ਦਿੱਸਦੇ ਨੇ, ਮਿੱਤਰ ਪਿਆਰੇ ਗੁਣੀ-ਗਿਆਨੀ, ਦੁਰਾਚਾਰੀ, ਸਿਸ਼ਟਾਚਾਰੀ, ਮਨੁੱਖ 'ਚੋਂ ਹੀ ਦਿੱਸਦੇ ਨੇ...ਮਨੁੱਖ ਤੋਂ ਬਿਨਾਂ ਕੋਈ ਦੁਰਾਚਾਰੀ ਨਹੀਂ ਦਿੱਸਦਾ...ਮਨੁੱਖ ਤੋਂ ਬਿਨਾਂ ਕੋਈ ਸਿਸ਼ਟਾਚਾਰੀ ਨਹੀਂ ਦਿੱਸਦਾ...ਜੇ ਅੱਖਾਂ ਦੇਖਣਗੀਆਂ ਤਾਂ ਮਨੁੱਖ ਨੂੰ ਦੇਖਣਗੀਆਂ ਬਈ ਫਲਾਣੇ ਆਦਮੀ ਨੇ ਬੜੀ ਬੁਰਿਆਈ ਕੀਤੀ, ਬਈ ਏਨੇ ਆਦਮੀਆਂ ਨੂੰ ਦੁਖੀ ਕੀਤਾ, ਕਿਸੇ ਰਾਜੇ ਨੇ ਦੁਖੀ ਕੀਤਾ, ਕੋਈ ਲੜਾਈ ਲਾ ਕੇ, ਉਪਾਧੀ ਛੇੜ ਕੇ। ਆਏ ਤਾਂ ਮਨੁੱਖ ਬਣ ਕੇ, ਪਰ ਜੇ ਸ਼ਾਂਤੀ ਵਰਤਾਈ ਹੈ। ਬਾਬਾ ਜੀ ਦੇ ਘਰ ਵਿਚ, ਸਾਧੂ ਸ਼ਬਦ ਬਹੁਤ ਪੂਜਨੀਕ ਹੈ। ਪਰ ਸਾਡੇ ਕਈ ਇਹ ਕਹਿੰਦੇ ਹਨ ਕਿ ਸਾਧ ਤਾਂ ਗੁਰੂ ਨਾਨਕ ਹੀ ਹੋਇਆ ਹੈ, ਹੋਰ ਕੋਈ ਨਹੀਂ ਹੋਇਆ। ਇਹ ਰਸਮ ਹੈ ਸਿੱਖਾਂ ਵਿਚ ਹੀ। ਰਾਜ-ਪ੍ਰਬੰਧ ਦਾ ਪਾਹ ਚੜ੍ਹਿਆ ਹੋਣ ਕਰਕੇ, ਪਰ ਗੁਰਬਾਣੀ ਕੀ ਕਹਿੰਦੀ ਹੈ:

**ਘਟ ਘਟ ਮੈ ਹਰਿ ਜੂ ਬਸੈ**

ਸੰਤ ਨੂੰ ਪੁੱਛੋ ਤਾਂ ਉਹ ਕਹਿੰਦੈ, ਰੱਬ ਸਾਰਿਆਂ ਵਿਚ ਹੀ ਵੱਸਦਾ ਹੈ।

**ਘਟ ਘਟ ਮੈ ਹਰਿ ਜੂ ਬਸੈ**
**ਸੰਤਨ ਕਹਿਓ ਪੁਕਾਰਿ ॥**
**ਕਹੁ ਨਾਨਕ ਤਿਹ ਭਜੁ ਮਨਾ**
**ਭਉ ਨਿਧਿ ਉਤਰਹਿ ਪਾਰਿ ॥**

*(ਅੰਗ ੧੪੨੭)*

ਭਜਨ ਦਾ ਸਾਧਨ ਦੇਖੋ, ਬਾਹਰਲੀ ਬਿਰਤੀ ਦੇ ਨਾਲ। ਆਪਾਂ ਰਾਜ-ਪ੍ਰਬੰਧ ਵਿਚ ਕਿਸ ਤਰ੍ਹਾਂ ਦੇ ਰੌਲੇ ਪਾਉਂਦੇ ਹਾਂ, ਸਾਨੂੰ ਖ਼ਾਲਿਸਤਾਨ ਚਾਹੀਦੈ, ਸਾਨੂੰ ਪਾਕਿਸਤਾਨ ਚਾਹੀਦੈ, ਸਾਨੂੰ ਹਿੰਦੁਸਤਾਨ ਚਾਹੀਦੈ। ਇਹ ਸਭ ਇਕ ਦੂਜੇ ਦੇ ਅਧੂਰੇ ਕਰਮ ਹਨ

ਕਿਉਂਕਿ **ਮੁਰਸ਼ਿਦ ਕਾਮਲ ਮਿਲਿਆ ਨਹੀਂ, ਮਨ ਕਿਤੇ ਟਿਕਦਾ ਨਹੀਂ।**

ਜਦ ਕਿਸੇ ਆਦਮੀ ਨੂੰ ਕੋਈ ਆਪਣੇ ਵਿਹਾਰ ਤੇ ਵਿਹਲ ਲੱਭ ਜਾਂਦਾ ਹੈ ਤਾਂ ਉਹ ਮੇਰੇ ਵਰਗਾ ਰੌਲੇ-ਗੌਲੇ ਦੀ ਯਾਤਰਾ ਵਿਚ ਰਲ ਜਾਂਦਾ ਹੈ। ਕਰਨੀ ਵਾਲੇ ਨੂੰ ਤਾਂ ਕਦੀ ਵੀ ਵਿਹਲ ਨਹੀਂ ਹੈ ਕਿਉਂਕਿ ਜਿਸ ਨੇ ਪ੍ਰਭੂ ਦੀ ਪ੍ਰਾਪਤੀ ਕਰਨੀ ਹੈ...ਉਹਨੂੰ ਵਿਹਲ ਕਿਥੇ। ਆਮ ਕੰਮ ਕਾਰ ਵਾਲੇ ਕੋਲ ਵਿਹਲ ਨਹੀਂ ਹੈ।

ਨਾਲੇ ਪਤਾ ਹੈ ਬਈ ਉਸ ਨੇ ਚਿੜੀਆਂ ਕੂੰਜਾਂ ਨੂੰ ਵੀ ਦੇਣਾ ਹੈ, ਸਾਰਿਆਂ ਨੂੰ ਰੋਜ਼ੀ ਦੇਣੀ ਹੈ, ਪਰ ਵਿਹਾਰ ਵਿਚ ਏਨੇ ਬਿਜ਼ੀ ਨੇ...ਇਹਨਾਂ ਨੂੰ ਕਿਸੇ ਤਾਈਂ ਗੱਲ ਕਰਨ ਦਾ ਵੀ ਵਿਹਲ ਨਹੀਂ ਹੈ। ਪਰ ਜਿਸ ਨੂੰ ਨਹੀਂ ਕੰਮ ਮਿਲਦਾ, ਉਹਨੂੰ ਹੋਰ ਤਾਂ ਕੁਝ ਲੱਭਦਾ ਨਹੀਂ। ਗੁਰਦੁਆਰੇ ਝਗੜਾ ਪਾ ਕੇ ਕਹਿੰਦੇ, ਅਸੀਂ ਏਡੇ ਖ਼ਾਲਸੇ ਹੋ ਗਏ, ਪਰ ਗੁਰਮਤਿ ਨੂੰ ਕਿਤੇ ਚਿਤਾਰਦੇ ਨਹੀਂ। ਉਹ ਮੇਰੇ ਵਰਗੇ ਰੋਟੀ ਟੁੱਕ ਖਾਣ ਵਾਲੇ ਹੀ ਹਨ। ਪਰ ਇਹ ਪੰਡਾਲ ਕਿਸੇ ਸਾਧੂ ਦਾ ਬੰਨ੍ਹਿਆ ਹੋਇਆ ਹੈ, ਉਹਨੂੰ ਕਹੋ ਗੁਰੂ ਨਾਨਕ...ਗੁਰੂ ਨਾਨਕ ਸਾਖਿਆਤ ਹੈ।

**ਮਰਿਆਦਾ ਅਨੁਸਾਰ ਸਿੱਖ ਸੰਪਰਦਾ ਦੀ ਸ਼ਰਧਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਪਰ ਹੈ। ਉਸੇ ਦੀ ਪੂਜਾ ਕੀਤੀ ਜਾਂਦੀ ਹੈ। ਉਸੇ ਦੀ ਵਿਆਖਿਆ ਕੀਤੀ ਜਾਂਦੀ ਹੈ। ਉਸੇ ਦਾ ਆਰਾਧਨ ਕੀਤਾ ਜਾਂਦਾ ਹੈ, ਵੱਡੀ ਵਡਿਆਈ ਹੈ।** ਜੋ ਕੁਝ ਦੇਖੋਗੇ, ਜਿੰਨੀ ਕੁ ਸਾਨੂੰ ਮਤ ਮਿਲੀ ਹੈ, ਵਾਹਿਗੁਰੂ ਤੋਂ।

ਦਾਸ ਇਸ ਸਕੂਲ ਵਿਚ 61 ਸਾਲ ਦਾ ਦਾਖ਼ਲ ਹੋਇਆ ਸੀ। ਉਦੋਂ ਸਤਿਗੁਰਾਂ ਦੀ ਹਾਜ਼ਰੀ ਵਿਚ ਮੈਂ ਤਾਂ ਭਲਾ ਇਕ ਇਥੇ ਦਾ ਨਾਚੀਜ਼ ਜਿਹਾ ਕੂਕਰ ਕਹਾਉਨਾਂ। ਪਰ ਜਿਹੜਾ ਆਦਮੀ...ਦਰਸ਼ਨ ਮੇਲੇ ਵਾਸਤੇ ਉੱਤਮ ਪੁਰਸ਼ਾਂ ਦੀ ਸੰਗਤ ਵਿਚ ਆਇਆ ਹੈ, ਉਹ ਸਤਿਗੁਰਾਂ ਦੀ ਹਜ਼ੂਰੀ ਵਿਚ ਦੇਖੋ ਸੰਗਤ ਦੇ

ਨਾਲ ਇਕ ਆਸਣ 'ਤੇ ਬੈਠਦਾ ਹੈ।

ਇਥੇ ਮੰਜਾ ਕਿਸੇ ਵਾਸਤੇ ਨਹੀਂ (ਸਿਰਫ਼) ਸ੍ਰੀ ਗੁਰੂ ਗ੍ਰੰਥ ਸਾਹਿਬ ਵਾਸਤੇ ਮੰਜਾ ਹੈ। ਇਹ ਬਾਬਾ ਜੀ ਕਲੇਰਾਂ ਵਾਲਿਆਂ ਦੀ ਮਰਿਆਦਾ ਹੈ। ਇਸ ਗੱਲ ਦਾ ਉਹਨਾਂ ਨੇ ਪ੍ਰਚਾਰ ਨਹੀਂ ਕੀਤਾ...ਉਹਨਾਂ ਨੇ ਸੰਚਾਰ ਕੀਤਾ ਹੈ।

ਉਹਨਾਂ ਨੂੰ ਅਸੀਂ ਦੇਖਿਆ ਹੈ ਕਿ ਉਹਨਾਂ ਨੇ ਜ਼ਿੰਦਗੀ ਵਿਚ ਮੰਜਾ ਨਹੀਂ ਲਿਆ, ਆਪਣੀ ਜ਼ਿੰਦਗੀ ਵਿਚ ਗੁਰੂ ਤੋਂ ਪਰੇ ਹੋਏ ਨਹੀਂ ਤੇ ਗੁਰੂ ਕੋਲ ਮੰਜੇ 'ਤੇ ਪੈਂਦੇ ਸੋਹਣੇ ਨਹੀਂ ਲੱਗਦੇ। ਕਿਉਂਕਿ ਉਹ ਹਰ ਵੇਲੇ ਕਰਤਾਰ ਨੂੰ ਨਾਲ ਜਾਣਦੇ ਸਨ।

ਆਪਣੀ ਸਿੱਖ ਸੰਪਰਦਾ ਵਿਚ ਹੋਤੀ ਦੇ ਵਿਚ ਸਾਧੂ ਹੋਏ ਨੇ ਇਕ। ਹੋਤੀ ਸ਼ਹਿਰ ਦਾ ਨਾਮ ਹੈ, ਹੁਣ ਉਹ ਪਾਕਿਸਤਾਨ ਵਿਚ ਆ ਗਿਆ ਹੈ। ਮਰਦਾਨ ਸ਼ਹਿਰ ਨਦੀ ਦੇ ਕਿਨਾਰੇ ਸਾਧੂ ਬੈਠੇ ਸੀ। ਇਸ ਕਰਕੇ ਦੋਹਾਂ ਦਾ ਨਾਂ ਜੁੜ ਕੇ ਹੋਤੀ ਮਰਦਾਨ ਪੈ ਗਿਆ। ਮਰਦਾਨ ਉਸ ਮਹਾਤਮਾ ਦੀ ਜਗ੍ਹਾ ਦਾ ਨਾਮ ਹੈ।

ਸੰਤ ਕਰਮ ਸਿੰਘ ਜੀ ਹੋਏ ਉਥੇ, ਪਿਛਲੀ ਸਦੀ ਦੇ ਵਿਚ।

ਹਿੰਦੁਸਤਾਨ ਦੀ ਕੰਟਰੀ ਦੇ ਦਿੱਲੀ ਸੈਂਟਰ ਵਿਚ ਦੂਸਰੇ ਰਾਜੇ ਨਾਲ, ਕੋਈ ਝਗੜਾ ਪੈ ਗਿਆ 1857 ਵਿਚ। ਬੜਾ ਨੁਕਸਾਨ ਹੋਇਆ, ਦਿੱਲੀ ਲੁੱਟੀ ਗਈ, ਬਹੁਤ ਗ਼ਰੀਬ ਮਾਰੇ ਗਏ, ਅੱਜ ਤਕ ਉਹ ਗੱਲ ਮਸ਼ਹੂਰ ਚਲੀ ਆਉਂਦੀ ਸੀ। ਤਾਂ ਸਾਡੇ ਦੇਸ਼ ਦੇ ਰਾਜ-ਪ੍ਰਬੰਧਕਾਂ ਨੇ ਇਹਨਾਂ ਸੰਸਕਾਰਾਂ ਵਿਚ ਪੈ ਕੇ...ਕਿਉਂਕਿ ਦੁਨੀਆਂ ਦੇ ਵਿਹਾਰ ਅਕਲ ਨਾਲ ਅਸਮਾਨ ਵਿਚ ਚਲੇ ਗਏ। ਅਕਲ ਨਾਲ ਹੀ ਬ੍ਰਹਮ ਮਿਲਦਾ ਹੈ। ਅਕਲ ਨੂੰ ਨਿੰਦਿਆ ਨਹੀਂ, ਪਰ ਜੀਹਦੇ ਨਾਲ ਗੁਰੂ ਦੀ ਅਕਲ ਮਿਲ ਜਾਵੇ, ਉਹ ਅਕਲ ਗਿਆਰਾਂ-ਗੁਣੀ ਬਣ ਜਾਂਦੀ ਹੈ। ਜਿਹੜੀ ਸਿੰਗਲ ਹੈ, ਸਿਰਫ਼ ਆਪਣੀ ਰਹਿ ਜਾਏ, ਉਹ ਇਕੋ ਹੀ ਰਹਿ ਜਾਂਦੀ ਹੈ। **ਜਿਥੇ ਵੀ ਵਿਹਾਰ ਦੀ ਸਿੱਧੀ ਲਈ ਗੁਰੂ ਕੀ ਮਤਿ ਨਾਲ ਵਰਤਾਂਗੇ ਤਾਂ ਉਹ**

**ਕਿਸੇ ਵੀ ਵਿਹਾਰ 'ਚ ਹਾਰਦਾ ਨਹੀਂ।** ਇਹ 'ਕੱਲਾ ਮੰਨੀ ਬੈਠਾ ਬਈ ਮੈਂ ਅਕਲਮੰਦ ਹਾਂ ਤਾਂ ਉਥੇ ਹੰਗਤਾ ਹੀ ਹੰਗਤਾ ਰਹਿ ਜਾਂਦੀ ਹੈ।

ਆਪਣੀ ਰੋਜ਼ੀ ਲਈ ਸਰਕਾਰੀ ਭਰਤੀ ਤੇ ਬਾਬਾ ਕਰਮ ਸਿਉਂ ਹੋਣੀਂ ਦਿੱਲੀ ਲੁੱਟ ਵਾਲੀ ਲੁੱਟ ਦੇ ਵਿਚ ਹੌਲਦਾਰੀ ਰੈਂਕ 'ਤੇ ਭਰਤੀ ਹੋਏ।

ਰੈਂਕ ਉਹਨਾਂ ਦਾ ਹੌਲਦਾਰ ਦੱਸਿਆ ਇਤਿਹਾਸ ਵਾਲੇ ਨੇ...ਕਿਸੇ ਗੁਰਮੁਖ ਨੇ ਇਤਿਹਾਸ ਬਣਾਇਆ, ਉਸ ਵਿਚ ਲਿਖਿਆ ਹੈ।

1857 ਵਿਚ ਲੜਾਈ ਹੋਈ ਹੈ ਤਾਂ ਟਾਈਮ ਦੇ ਕਰਮਚਾਰੀਆਂ ਨੇ ਜੋਤਿਸ਼ ਦੇ ਖ਼ਿਆਲ ਵਿਚ ਪੈ ਕੇ ਬਈ ਸਦੀ ਮਗਰ ਉਹੀ ਦਿਨ ਆਉਂਦੈ...ਜਿਹੜਾ ਅੱਜ ਗ੍ਰਹਿਣ ਲੱਗਿਐ ਇਕ ਸਦੀ ਮਗਰੋਂ ਫਿਰ ਲੱਗੇਗਾ, ਇਸ ਗੱਲ ਨੂੰ ਨਿਸਚੈ ਕਰ ਲਿਆ ਚੰਗੇ-ਚੰਗੇ ਸਿਆਣਿਆਂ ਨੇ ਇਸ ਗੱਲ ਨੂੰ ਮੁੱਖ ਰੱਖ ਲਿਆ ਬਈ ਹੁਣ 1957 ਆਉਣ ਵਾਲਾ ਹੈ, ਇਹਦੇ ਵਿਚ ਗ਼ਦਰ ਹੋਊ (ਦਿੱਲੀ ਵਿਚ) ਕਿਉਂਕਿ ਸਦੀ ਹੋ ਗਈ, ਗੁਰੂ ਦੀ ਮਤ ਤੋਂ ਬਿਨਾਂ ਵਿਦਵਾਨਾਂ ਸਾਰਿਆਂ ਦੀ ਮਤ ਰਲ ਗਈ। ਇਸ ਲਈ ਸਾਰੇ ਕਰਮਚਾਰੀਆਂ ਅਤੇ ਰਾਜਿਆਂ ਨੇ ਵਿਚਾਰ ਕਰ ਕੇ 57 ਸੰਨ ਬਦਲ ਦਿੱਤਾ ਕਾਗ਼ਜ਼ਾਂ 'ਚ, ਛੋਟੀ ਜਿਹੀ ਗੱਲ ਨਹੀਂ ਸੀ ਸਾਰੀ ਹਿੰਦੁਸਤਾਨ ਕੰਟਰੀ ਵਿਚ ਬਦਲਿਆ, ਇਕੱਲਾ ਦਿੱਲੀ ਵਿਚ ਹੀ ਨਹੀਂ। ਸੰਨ ਦਾ ਨਾਂ ਸਾਰਿਆਂ 'ਚ ਬਦਲਿਆ, ਉਹਨਾਂ ਦਾ ਵਿਚਾਰ ਸੀ ਕਿ ਅਪਦਾ ਨਾਂ 'ਤੇ ਆਉਂਦੀ ਹੈ।

ਜਿਵੇਂ ਜਾਇਦਾਦ ਨਾਂ 'ਤੇ ਮਿਲਦੀ ਹੈ, ਪੁੱਤਰ ਨੂੰ ਪਿਉ ਦੀ, ਸਭ ਕੁਝ ਨਾਂ 'ਤੇ ਚੱਲਦਾ ਹੈ।

ਨਾਮ ਹੀ ਗੁਰੂ ਕਿਆਂ ਨੇ ਮੁੱਖ ਰੱਖ ਲਿਆ—ਨਾਮ ਜਪੋ, ਨਾਮ ਜਪੋ।

ਉਹ ਕਹਿੰਦੇ ਬਈ ਨਾਂ ਤੇ ਅਤੇ ਰਾਸ ਦੇ ਉੱਤੇ ਅਪਦਾ ਆਉਣੀ ਹੈ, ਆਪਾਂ ਨਾਂ ਬਦਲ ਦਿਉ। ਇਸ ਗੱਲ ਦਾ ਰਾਸ਼ਟਰੀ ਅਤੇ ਦਫ਼ਤਰੀ ਕੰਮ ਕਰਨ ਵਾਲਿਆਂ ਸਾਰਿਆਂ ਨੂੰ ਪਤਾ ਹੈ। ਦੇਖ ਲੌ 1957 ਸੰਨ ਨਹੀਂ ਲੱਭਣਾ ਕਦੇ ਹਿੰਦੁਸਤਾਨ ਵਿਚ।

ਉਥੇ ਲਿਖਿਆ ਹੈ 1956-ਏ, 1956-ਬੀ, ਇਕ ਸਾਲ ਦੇ ਦੋ ਸਾਲ ਬਣਾ ਦਿੱਤੇ 56-ਏ ਤੇ 56-ਬੀ ਕਰਕੇ 57 ਦਾ ਨਾਉਂ ਕੱਢ ਦਿੱਤਾ।

ਅੱਗੇ 56-ਬੀ ਤੋਂ ਅਗਾਹਾਂ 58 ਕਰ ਦਿੱਤਾ ਤਾਂ ਉਹਨਾਂ ਨੂੰ ਨਿਸਚਾ ਹੋ ਗਿਆ ਬਈ ਜਿਹੜੀ ਅਸੀਂ ਵਿਚਾਰ ਕੀਤੀ ਹੈ, ਉਹ ਸਿੱਧ ਹੋਈ ਹੈ, ਅਪਦਾ ਨਹੀਂ ਆਈ।

ਪਰ ਹੁਣ 84 'ਚ ਆ ਗਈ। ਥੋੜ੍ਹੇ ਜਿਹੇ ਦਿਨ ਅਗਾਹਾਂ ਹੋਏ। ਇਹ ਗੱਲ ਆਪਾਂ ਛੱਡੋ, ਇਸ ਗੱਲ 'ਚੋਂ ਨਹੀਂ ਆਪਾਂ ਨੂੰ ਕੁਝ ਮਿਲਣਾ। ਬਹੁਤੇ ਵੀਰ ਆਪੋ-ਆਪਣੇ ਖ਼ਿਆਲਾਂ ਨਾਲ ਢੂੰਡ ਕਰਨ ਵਾਲੇ ਨੇ ਕਿ ਏਨਾ ਗ਼ਦਰ ਹੋਇਆ।

ਗ਼ਦਰ ਬਹੁਤ ਜ਼ਿਆਦਾ ਹੋਇਆ, ਮੈਂ ਤਾਂ ਹਾਜ਼ਰ ਨਹੀਂ ਸੀ। ਇਸ ਸੰਗਤ ਦਾ ਜਿਵੇਂ ਆਹ ਗੁਰਦੁਆਰਾ ਬਣਿਆ ਹੋਇਆ ਹੈ। ਇਸੇ ਤਰ੍ਹਾਂ ਦਿੱਲੀ ਵੀ ਬਣਿਆ ਹੋਇਆ ਹੈ। ਗੁਰਦੁਆਰਾ ਤਾਂ ਗੁਰੂ ਨਾਨਕ ਦਾ ਹੀ ਹੈ, ਬਣਾਉਣ ਵਾਲੇ ਸੇਵਾਦਾਰਾਂ ਦਾ ਨਾਂ ਜ਼ਰੂਰ ਹੁੰਦੈ...ਬਈ ਇਥੇ ਕਿਹੜੀ ਸੰਗਤ ਨੇ ਬਣਾਇਐ। ਕਿਹੜੇ ਮਹਾਤਮਾ ਨੇ ਬਣਾਇਐ...ਕਿਹੜੇ ਜਥੇਦਾਰ ਨੇ ਬਣਾਇਐ...ਕਿਹੜੇ ਆਗੂ ਨੇ ਬਣਾਇਐ। ਆਗੂ ਦਾ ਨਾਂ ਹਰੇਕ ਵਿਹਾਰ ਵਿਚ ਹੋ ਜਾਂਦਾ ਹੈ। ਪਰ ਹੈ ਇਹ ਚੀਜ਼ ਸੰਗਤ ਦੀ।

ਦਿੱਲੀ ਗੁਰਦੁਆਰਾ ਜਿਥੇ ਹੈ, ਜਿਸ ਮਹਾਂਪੁਰਖਾਂ ਦੀ ਸੰਗਤ ਮੈਨੂੰ ਹੋਈ ਹੈ, ਉਥੇ 1941-42 ਵਿਚ...ਜਿਹੜਾ ਹੁਣ 88 ਹੈ, 42 ਵਿਚ ਉਥੇ ਪੂਰਨਮਾਸ਼ੀ ਕਰੀ ਸੀ। ਜਮਨਾ ਦੇ ਦੂਜੇ ਪਾਸੇ ਹੈ...ਏਧਰਲੇ ਪਾਸੇ ਮਜਨੂੰ ਟਿੱਲਾ ਪ੍ਰਸਿੱਧ ਹੈ। ਨਦੀ ਦੇ ਕੰਢੇ ਹੋਣ

ਕਰਕੇ।

ਦੂਸਰੇ ਪਾਸੇ ਖ਼ਾਲਸਿਆਂ ਦਾ ਗੁਰਦੁਆਰਾ ਹੈ। ਉਹ ਹੈ ਦੂਜੇ ਪਾਸੇ ਯੂ.ਪੀ. ਕੰਨੀਂ...ਯੂ.ਪੀ. ਦਾ ਬਾਰਡਰ ਉਥੋਂ ਦਸ ਕੁ ਮੀਲ ਜਾ ਕੇ ਅਗਾਹਾਂ ਆ ਜਾਂਦੈ। ਪਰ ਲਾਗ-ਲਾਗ ਹੈ ਦਿੱਲੀ ਸੂਬੇ ਦੀ ਜ਼ਮੀਨ। ਪਰ ਉਪਰਲਾ ਪਾਸਾ ਯੂ.ਪੀ. ਦਾ ਕਿਹਾ ਜਾਂਦੈ, ਨਦੀ ਟੱਪ ਕੇ ਤੇ ਯੂ.ਪੀ. ਕੰਨੀਂ ਗੁਰਦੁਆਰਾ ਹੈ। ਮਹਾਂਪੁਰਖਾਂ ਦੀ ਸੰਗਤ ਹੋਣ ਕਰਕੇ ਜੰਗਲ ਵਿਚ, ਨਦੀ ਦੇ ਵਿਚ ਬਣਾਇਆ ਹੈ।

ਐਤਕੀਂ ਸੰਗਤ ਕੁਛ ਆਈ ਹੈ ਉਹਨਾਂ ਨੇ ਦੱਸਿਆ ਬਈ ਹੜ੍ਹ ਆ ਗਿਆ। ਗੁਰਦੁਆਰੇ ਦੇ ਆਲੇ-ਦੁਆਲੇ ਸਾਰੇ ਪਾਣੀ ਫਿਰ ਜਾਂਦਾ ਹੈ, ਜਦ ਨਦੀ ਚੜ੍ਹ ਜਾਏ।

ਇਕ ਸਾਲ ਅੱਗੇ ਵੀ ਚੜ੍ਹੀ ਸੀ ਪਰ ਨੁਕਸਾਨ ਕੋਈ ਏਡਾ ਵੱਡਾ ਨਹੀਂ ਹੋਇਆ। ਹੁਣ ਥੋੜ੍ਹਾ ਜਿਹਾ ਗੁਰਦੁਆਰੇ ਦੇ ਲਾਗ-ਲਾਗ ਕੰਧ ਕਰੀ ਹੈ।

ਜਿਹਨੂੰ ਆਪਾਂ ਦਰਬਾਰੀ ਹਾਲ ਕਹਿੰਦੇ ਹਾਂ, ਉਸ ਦੇ ਆਲੇ-ਦੁਆਲੇ ਕੰਧ ਸੀ। ਇਸ ਲਈ ਪਾਣੀ ਅੰਦਰ ਨਹੀਂ ਵੜਿਆ। ਜੇ ਕੰਧ ਨਾ ਹੁੰਦੀ...ਫਿਰ ਤਾਂ ਚੌਂਕ ਨੀਵਾਂ ਸੀ ਗੁਰਦੁਆਰਾ ਥੋੜ੍ਹਾ ਜਿਹਾ ਉੱਚੇ ਥਾਂ 'ਤੇ ਹੈ।

ਦਾਸ ਤਾਂ ਇਥੇ ਸੀ, ਮੈਂ ਦੇਖਿਆ ਨਹੀਂ। ਮੈਂ ਗ੍ਰਹਿਸਥੀ ਹਾਂ ਪਰ ਘਰ ਛੱਡੇ ਨੂੰ ਮੈਨੂੰ 41 ਸਾਲ ਹੋ ਗਏ ਹਨ। ਥੋਡੇ ਵਿਚ ਬੈਠੇ ਨੂੰ ਐਸ ਲੋਟ। ਸਤਿਪੁਰਸ਼ਾਂ ਦਾ 1947 ਵਿਚ ਮੈਨੂੰ ਹੁਕਮ ਹੋ ਗਿਆ ਸੀ।

1947, 17 ਅਗਸਤ ਮੈਨੂੰ ਆਪਣੇ ਧਿਆਨ ਵਿਚ ਬੈਠੇ ਨੂੰ ਦਿਨ ਦੇ ਟਾਈਮ ਜਿਸ ਮਹਾਂਪੁਰਖ ਦੀ ਮੈਂ ਸੰਗਤ ਕਰੀ ਹੈ, ਉਹਨਾਂ ਮੈਨੂੰ ਕਿਹਾ ਕਿ ਤੇਰੀ ਗ੍ਰਹਿਸਤ ਦੀ ਡਿਊਟੀ ਪੂਰੀ ਹੋ ਗਈ ਹੈ।

ਹਨੇਰੀ ਆਉਂਦੀ ਹੈ, ਨਿਤਨੇਮ ਵਧਾ ਦੇ...ਇਹਦਾ ਮੈਂ ਕੋਈ

ਅਰਥ ਨਾ ਕਰ ਸਕਿਆ...ਕਿਉਂਕਿ ਮੈਂ ਨਦਾਨ ਬੱਚਾ...ਜ਼ਿਮੀਂਦਾਰਾਂ ਦਾ ਖੇਤੀ ਕਰਨ ਵਾਲਾ। ਇਸ ਗੱਲ ਨੂੰ ਮੈਂ ਕੀ ਸਮਝਾਂ ? ਮੈਂ ਸੋਚਿਆ ਬਈ ਮੈਨੂੰ ਥੱਕੇ ਹੋਏ ਨੂੰ ਨੀਂਦ ਆ ਗਈ ਹੋਣੀ ਹੈ। ਮੈਂ ਤਾਂ ਭਾਵੇਂ ਆਪਣੇ ਜਾਣ ਸਮਾਧੀ ਵਿਚ ਸੀ। ਇਹ ਸੁਪਨਾ ਗ਼ਲਤ ਹੈ। ਮੈਂ ਬਾਹਰ ਨਿਕਲਿਆ, ਇਹ ਤਾਂ ਭਾਦੋਂ ਦਾ ਮਹੀਨਾ ਹੈ, ਇਸ ਮਹੀਨੇ ਹਨੇਰੀ ਕਿਥੇ। ਨਿਤਨੇਮ ਵਧਾਉਣ ਦਾ ਮੈਂ ਸੰਗਤ ਤੋਂ ਅਰਥ ਪੁੱਛਿਆ। ਉਹਨਾਂ ਵਿਚ ਪੜ੍ਹਿਆ-ਲਿਖਿਆ ਤਾਂ ਕੋਈ ਵੀ ਨਹੀਂ ਸੀ, ਰਲ ਮਿਲ ਕੇ ਵਿਚਾਰ ਕੀਤੀ ਤੇ ਸੰਗ ਕਰਨ ਵਾਲੇ ਵੀ ਦੋ-ਚਾਰ ਬੰਦੇ ਹੀ ਸੀ, ਪਰ ਸੰਗਤ ਤਾਂ ਗੁਰੂ ਰੂਪ ਹੀ ਹੁੰਦੀ ਹੈ।

ਮਗਰ ਵਿਚਾਰ ਇਹੀ ਹੋਈ ਬਈ ਗੁਰੂ ਗ੍ਰੰਥ ਸਾਹਿਬ ਨੂੰ ਹੀ ਪੁੱਛਿਆ ਜਾਵੇ ਤਾਂ ਹੁਕਮ ਵੀ ਜ਼ਿਆਦਾ ਸਿਮਰਨ ਕਰਨ ਦਾ ਹੀ ਆਇਆ :

**ਜਹ ਹਰਿ ਸਿਮਰਨੁ ਭਇਆ**
**ਤਹ ਉਪਾਧਿ ਗਤੁ ਕੀਨੀ**
**ਵਡਭਾਗੀ ਹਰਿ ਜਪਨਾ॥** *(ਅੰਗ ੬੭੦)*

ਤਾਂ ਉਸ ਦਿਨ 18 ਤਰੀਕ ਤੋਂ ਹੀ ਮੈਂ ਸੰਗੀਆਂ ਨੂੰ ਸੱਦ ਕੇ ਸੰਪੁਟ ਪਾਠ ਤੋਰ ਦਿੱਤੇ। ਹੁਣ ਗੁਰੂ ਕੇ ਇਸ ਕੂਕਰ ਨੂੰ ਜਿਥੇ ਵੀ ਭੇਜਦੇ ਨੇ, ਸਫ਼ਰ ਦੀ ਵੱਖਰੀ ਗੱਲ ਹੈ, ਪਰ ਜਿਥੇ ਅਸਥਾਨ ਬਣੇ ਨੇ... ਉਥੇ ਪਾਠ ਜ਼ਰੂਰ ਹਮੇਸ਼ਾ ਹੁੰਦਾ ਹੀ ਰਹਿੰਦਾ ਹੈ। ਚਾਹੇ ਸੰਪੁਟ ਹੋਵੇ, ਚਾਹੇ ਅਖੰਡ ਪਾਠ ਹੋਵੇ, ਚਾਹੇ ਸਹਿਜ ਪਾਠ ਹੋਵੇ।

ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜ਼ਰੀ ਵਿਚ ਹੁੰਦਾ ਹੀ ਹੈ। ਆਪੋ ਆਪਣੀ ਥਾਂ ਤਾਂ ਸਾਰੀ ਦੁਨੀਆਂ ਹੀ ਕਰਦੀ ਹੈ।

ਇਥੇ ਇਕ ਪਾਠ ਗੁਰੂ ਕੀ ਹਾਜ਼ਰੀ 'ਚ ਹੁੰਦਾ ਰਹਿੰਦਾ, ਚਾਹੇ ਸੁਖਮਨੀ ਸਾਹਿਬ ਦਾ ਹੋਵੇ, ਚਾਹੇ ਗੁਰੂ ਸਾਹਿਬ ਦਾ ਹੋਵੇ। ਜਿੰਨੇ

ਵੀ ਅਸਥਾਨ ਬਣੇ ਹੋਏ ਹਨ, ਇਸ ਸੰਪਰਦਾ ਦੇ, ਉਸ ਦੇ ਸਿਮਰਨ ਦਾ ਕੀ ਸਹਾਰਾ ਹੋਇਆ ? ਸਾਰੀ ਦੁਨੀਆਂ ਹੀ ਘਰ-ਘਰ ਕਰਦੀ ਹੈ ਇਕ ਦੱਸੀ ਹੋਈ ਸਤਿਪੁਰਸ਼ਾਂ ਦੀ ਮਰਿਆਦਾ ਨਾਲ ਸੰਨ 47 ਦੇ ਵਿਚ ਦੋ ਸੌ ਆਦਮੀ ਬਿਪਤਾ ਦਾ ਮਾਰਿਆ, ਜਿਨ੍ਹਾਂ ਦੇ ਟੱਬਰ ਮਰ ਗਏ, ਮੁਸਲਮਾਨ ਵੀਰ ਮੇਰੇ ਕੋਲ ਆ ਕੇ ਰਹੇ, ਢੈਪਈ ਨਗਰ ਦੇ ਵਿਚ।

ਇਥੋਂ ਤਿੰਨ-ਚਾਰ ਸਰੀਰ ਬਾਅਦ ਵਿਚ ਲਾਇਲਪੁਰ ਜਾ ਕੇ ਆਏ ਨੇ। ਤਾਂ ਪਤਾ ਲੱਗਿਆ ਕਿ ਉਥੇ ਉਹਨਾਂ ਨੇ ਸਾਰੇ ਦੇਸ਼ ਵਿਚ ਚਰਚਾ ਕੀਤੀ ਕਿ ਏਨੇ ਗ਼ਦਰ ਵਿਚ ਸਾਡੀ ਸੰਤਾਂ ਨੇ ਰਾਖੀ ਕੀਤੀ।

ਦੋ ਸੌ ਆਦਮੀ ਸੀ, ਜਿਨ੍ਹਾਂ ਦੇ ਟੱਬਰ ਮਰ ਗਏ, ਬੀਬੀਆਂ ਸੀ, ਇਕ ਬੀਬੀ ਨੂੰ ਤਾਂ ਇਥੇ ਆ ਕੇ ਬੱਚਾ ਹੋਇਆ। ਸਰਾਭੇ ਪਿੰਡ ਦੀ ਸੀ ਉਹ। ਕਿਉਂਕਿ ਸਰਾਭੇ ਵੀ ਗ਼ਦਰ ਹੋਇਆ, ਖੰਜਰਵਾਲ ਵੀ ਹੋਇਆ, ਜੋਧਾਂ ਵੀ ਹੋਇਆ, ਬੁੜੇਲੇ ਵੀ ਹੋਇਆ। ਬਹੁਤ ਜ਼ਿਆਦਾ ਹੋਇਆ, ਜਿਹੜੇ ਬਚੇ ਰਹੇ, ਉਹ ਸੋਅ ਸੁਣ ਕੇ ਉਥੇ ਆ ਗਏ ਕਿ ਸੰਤ ਨਹੀਂ ਮਾਰਦੇ।

ਇਸ ਤਰ੍ਹਾਂ ਦਾ ਸੀ ਆਪਣਾ ਜੱਥਾ। ਹਰਿ ਜੱਸ ਕਰਦਾ...ਮੈਂ ਕੱਲਾ ਹੀ ਨਿਕਲਿਆ ਹੋਇਆ। ਤੀਹ ਤਰੀਕ ਤਾਈਂ ਅਸੀਂ ਸਿਆੜ ਰਹੇ, ਤੀਹ ਦੀ ਪੂਰਨਮਾਸ਼ੀ ਕਰ ਕੇ ਢੈਪਈ ਚਲੇ ਗਏ। ਢੈਪਈ ਦੋ ਮਹੀਨੇ ਰਹੇ।

ਹਰ ਤਿੰਨ ਆਦਮੀ ਲੈ ਕੇ ਜਾਂਦਾ-ਆਉਂਦਾ ਸੀ। ਉਸ ਵੇਲੇ ਹਜ਼ੂਰ ਨੇ ਸਮਝਾਇਆ :

**ਪਰ ਕਾ ਬੁਰਾ ਨ ਰਾਖਹੁ ਚੀਤ॥**
**ਤੁਮ ਕਉ ਦੁਖੁ ਨਾਹੀ ਭਾਈ ਮੀਤ॥**

*(ਅੰਗ ੩੮੬)*

ਸੱਜਣੋ, ਇਹ ਅਭਿਆਸ ਗਤ ਨੇ...ਜੇ ਇਥੇ ਤੁਸੀਂ ਤੇਲੀ,

ਜੁਲਾਹੇ ਨੂੰ ਮਾਰੋਗੇ ਤਾਂ ਤੁਹਾਡੇ ਇਸ ਤਬਾਦਲੇ 'ਚ ਲੱਖਾਂਪਤੀ ਆਦਮੀ ਮਰਨੇ ਨੇ। ਥੋਡੇ ਜੇ ਲਾਇਲਪੁਰ ਵਿਚ ਨੇ ਤਾਂ ਵੀ, ਜੇ ਰਾਵਲਪਿੰਡੀ ਵਿਚ ਨੇ ਤਾਂ ਵੀ, ਧਨੀ ਨੇ, ਉਧਰ ਤੁਹਾਡੇ ਬੜੇ ਆਦਮੀ ਮਰਨੇ ਨੇ, ਤੁਸੀਂ ਮਾਰੋ ਨਾ। ਕਰਤਾਰ ਤੁਹਾਡੀ ਰਾਖੀ ਕਰੇਗਾ। ਦਾਸ ਦਾ ਪ੍ਰਚਾਰ ਤਾਂ ਇਹੋ ਹੀ ਸੀ, ਹੋਇਆ ਤਾਂ ਜੋ ਕੁਛ ਕਰਤਾਰ ਨੇ ਕੀਤਾ। ਪਰ ਗ਼ਦਰ ਤਾਂ ਹੁੰਦਾ ਹੀ ਰਿਹਾ।

ਪਰ ਇਹ ਜ਼ਰੂਰੀ ਹੈ ਬਈ ਜਿਸ ਇਲਾਕੇ ਵਿਚ ਇਸ ਕੂਕਰ ਨੂੰ ਭੇਜ ਦਿੱਤਾ, ਉਸ ਪਾਸੇ ਨਹੀਂ ਹੋਇਆ। ਸਿਆੜ ਦੇ ਆਲੇ-ਦੁਆਲੇ। ਸਾਡੇ ਪਿੰਡ ਵਿਚ ਚਾਰ ਸੌ ਮੁਸਲਮਾਨ ਵੀਰ ਰਹਿਣ ਵਾਲਾ ਸੀ। ਕੋਈ ਤੇਲੀ, ਕੋਈ ਜੁਲਾਹੇ, ਇਸ ਤਰ੍ਹਾਂ ਸਾਰੇ ਰਲਾ ਕੇ ਚਾਰ ਸੌ ਮੁਸਲਮਾਨ ਵੀਰ ਸੀ। ਆਪਣੇ ਮਿੱਤਰ ਪਿਆਰੇ ਜਿਥੇ-ਜਿਥੇ ਵੀ ਕਿਸੇ ਨੂੰ ਕਿਹਾ, ਉਸੇ ਵੇਲੇ ਪਿੰਡ ਛੱਡ ਕੇ ਆ ਗਏ। ਉਹਨਾਂ 'ਚੋਂ ਮਰਿਆ ਕੋਈ ਵੀ ਨਹੀਂ, ਢੈਪਈ ਚਲੇ ਗਏ, ਮੁੜ ਕੇ ਢੈਪਈ ਦੇ ਨਹੀਂ ਮਰੇ। ਉਸ ਤੋਂ ਬਾਅਦ ਇਕੱਠ ਹੋ ਗਿਆ, ਕੋਟਲੇ 'ਚ ਜ਼ਿਆਦਾ...ਮਲੇਰ ਕੋਟਲਾ ਰਿਆਸਤ ਸੀ ਮੁਸਲਮਾਨਾਂ ਦੀ, ਆਪਣਾ ਸਮਾਂ ਤਾਂ ਬੜਾ ਮਹਿੰਗਾ ਹੈ, ਇਸ ਨੂੰ ਐਵੇਂ ਬਾਤ ਹੀ ਨਾ ਸਮਝਿਉ ਬਈ ਐਵੇਂ ਗੱਲਾਂ ਕਰਦੇ ਨੇ ਪਿਛਲੀਆਂ, ਇਹ ਕੋਈ ਮਤ ਲੈਣ ਵਾਲੀ ਹੈ ਗੁਰੂ ਤੋਂ।

ਕਲਗੀਧਰ ਜੀ ਨੇ...ਦੁਨੀਆਂ ਦੀ ਰੱਖਿਆ ਵਾਸਤੇ...ਉਹਨਾਂ ਦੇ ਜੰਮੇ ਸਾਹਿਬਜ਼ਾਦਿਆਂ ਨੂੰ ਸ਼ਹੀਦੀ ਦੇਣੀ ਪਈ ਕਿਉਂਕਿ ਆਪ ਜੁੰਮਾ ਚੁੱਕਿਆ ਸੀ ਨੌਵੇਂ ਜਾਮੇ ਦੇ ਵਿਚ। ਤਾਂ ਕਰਕੇ ਇਸ ਲੋਟ ਪੁੱਤ-ਪੁੱਤਰ ਤੇ ਪੋਤਰਿਆਂ ਨੇ ਲਿਖਾਇਆ ਬਈ ਸਿਰ ਦਿੱਤਿਆਂ ਤੋਂ ਹੀ ਦੁਨੀਆਂ ਦਾ ਬੋਝ ਲਹੇਗਾ। ਉਹ ਸਮਰੱਥ ਸੀ...ਉਹਨਾਂ ਨੇ ਇਹੋ ਹੀ ਕਿਰਤ ਕਰ ਕੇ ਜੋ ਕੁਝ ਦਾਦੇ ਨੇ ਤੋਰੀ...ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਹੀ ਅਸੂਲ ਨਾਲ ਆਜ਼ਾਦ ਕਰ ਗਏ। ਪਾਤਸ਼ਾਹੀ ਸੱਤ ਪੁਸ਼ਤ ਦੀ ਬੈਠੀ ਔਰੰਗਜ਼ੇਬ ਦੀ ਦੇਖਦਿਆਂ-ਦੇਖਦਿਆਂ ਨਾਸ

ਹੋ ਗਈ। ਕਲਗੀਧਰ ਨੇ ਵੰਸ ਵਾਰ ਦਿੱਤਾ ਤਾਂ ਸੱਤਾਂ ਪੀੜ੍ਹੀਆਂ ਦਾ ਜੰਮਿਆ ਰਾਜ ਚਲਾ ਗਿਆ।

ਸਤਵੀਂ ਪੀੜ੍ਹੀ ਤੇ ਬਹਾਦਰ ਸ਼ਾਹ ਸੀ, ਛੇਵੀਂ 'ਤੇ ਔਰੰਗਜ਼ੇਬ। ਬਾਬਰ ਆਇਆ, ਹਜ਼ੂਰ ਦੇ ਦੇਖਦਿਆਂ...ਬਾਬਰ ਦੇ ਹਮਾਯੂੰ ਹੋਇਆ, ਹਮਾਯੂੰ ਦੇ ਅਕਬਰ, ਅਕਬਰ ਦੇ ਜਹਾਂਗੀਰ, ਜਹਾਂਗੀਰ ਦੇ ਸ਼ਾਹ ਜਹਾਨ, ਸ਼ਾਹ ਜਹਾਨ ਦੇ ਔਰੰਗਜ਼ੇਬ।

ਬਹਾਦਰ ਸ਼ਾਹ ਨੇ ਚੰਦ ਦਿਨ ਕੀਤੇ ਆ...ਹਜ਼ੂਰ ਨੇ ਕਿਹਾ ਸੀ ਦਿੱਲੀ ਨਾ ਜਾਈਂ, ਉਹ ਗਿਆ ਤਾਂ ਉਹਦਾ ਸਰੀਰ ਸ਼ਾਂਤ ਹੋ ਗਿਆ। ਥੋੜ੍ਹੇ ਦਿਨ ਹੀ ਕੀਤੀ ਹੈ, ਕੀਤੀ ਸਤਵੇਂ ਨੇ ਵੀ ਹੈ, ਪਰ ਸਿਧਾਂਤ ਕੀ ਹੈ?

ਉਸ ਵਕਤ ਵੀ ਏਨੀ ਹੰਗਤਾ ਦੇ ਵਿਚ ਕਿੰਨੇ ਸਿੰਘਾਂ ਦੀ ਰਸਨਾ 'ਤੇ ਹੋਊ ਬਈ ਸੰਤਾਂ ਨੂੰ ਮਾਰ ਦਿਉ। ਇਹ ਮੁਸਲਮਾਨਾਂ ਦੀ ਰੱਖਿਆ ਕਰਦੇ ਆ। ਜਿਸ ਤਰ੍ਹਾਂ ਹੁਣ ਆਪਣੇ ਵੀ ਇਹ ਗੱਲ ਚੱਲੀ ਬਈ ਇਹ ਗੁਰਦੁਆਰਾ ਪਾਉਂਦੇ ਨੇ। ਗਾਂਧੀ ਨੇ ਸਾਡੇ ਸਿਰ 'ਤੇ ਤਲਵਾਰ ਧਰੀ ਹੋਈ ਹੈ ਤੇ ਇਹਨਾਂ ਨੇ ਗੁਰਦੁਆਰਾ ਗਾਂਧੀ ਤੋਂ ਪਵਾਇਆ ਹੈ। ਇਸ ਲਈ ਸੰਤਾਂ ਨੂੰ ਮਾਰ ਦਿਉ। ਮੈਂ ਨਹੀਂ ਕੋਈ ਦੇਖਿਆ...ਕਹਿੰਦਾ...ਸੀਨੇ-ਬਸੀਨੇ ਗੱਲ ਆ ਜਾਂਦੀ ਹੈ। ਦੂਸਰਿਆਂ ਆਦਮੀਆਂ ਕੋਲੋਂ ਸੁਣਿਆ। ਜਿੰਨੇ ਗੁਰਦੁਆਰੇ ਹਨ ਆਪਣੇ, ਮੈਂ ਮਹੀਨੇ 'ਚ ਜਦੋਂ ਸਮਾਂ ਲੱਗੇ, ਜਾਂਦਾ ਹਾਂ। ਮੈਂ ਜਾਨਾਂ, ਪਰ ਕਿਸੇ ਨੇ ਮੈਨੂੰ ਕਦੇ ਗਹਿਰੀ ਅੱਖ ਨਾਲ ਨਹੀਂ ਦੇਖਿਆ।

ਕਹਿਣ ਵਾਲੇ ਕਹਿੰਦੇ ਨੇ ਕਿ ਥੋਨੂੰ ਮਾਰ ਦੇਣਗੇ। ਜੋਗੀ ਨੇ ਮੈਨੂੰ ਕਰਤਾ ਫ਼ੋਨ...ਬੜੇ ਕਾਬਲ ਆਦਮੀ ਨੇ ਆਣ ਕੇ ਦੱਸਿਆ 1947 ਵਿਚ ਵੀ ਕਿ ਸਿੰਘਾਂ ਨੇ ਕਿਹਾ ਕਿ ਤੁਹਾਨੂੰ ਮਾਰ ਦੇਣਾ।

ਮੇਰੇ ਕੋਲ ਆ ਗਏ ਪੰਜ-ਸੱਤ ਸਰੀਰ। ਉਹ ਕਹਿੰਦੇ ਬਈ ਅਸੀਂ ਤਾਂ ਕਿਹਾ ਨਹੀਂ ਐਵੇਂ ਲੋਕੀ ਕਹੀ ਜਾਂਦੇ ਹਨ।

ਪਰ ਕਿਹਾ ਉਹਨਾਂ ਨੇ ਸੀਗਾ...ਬਈ ਸੰਤ ਮਾਰ ਦੇਣੇ ਹਨ।

ਮੇਰੇ ਕੋਲ ਏਨੀ ਗੱਲ ਤਾਂ ਕਹੀ...ਗਿਆਨੀ ਸੀ ਜੋਧਾਂ ਵਾਲਾ...ਬਈ ਜਿਹੜਾ ਕੋਈ ਹੁਣ ਮੁਸਲਮਾਨਾਂ ਦੀ ਰੱਖਿਆ ਕਰੇਗਾ, ਉਹਦੇ ਪੁੱਤ ਮਾਰੇ ਜਾਣਗੇ। ਇਸ ਵਕਤ ਸਿੱਖਾਂ ਦਾ ਰਾਜ ਹੋ ਚੁੱਕਿਐ...ਸੰਨ ਸੰਤਾਲੀ ਦਾ ਗ਼ਦਰ...ਉਹ ਜਾ ਕੇ ਮਹੀਨੇ ਸਵਾ ਮਹੀਨੇ ਬਾਅਦ ਗੌਰਮਿੰਟ ਨੇ ਸੰਭਾਲ ਕੀਤੀ ਹੈ...ਮਹੀਨਾ ਤਾਂ ਕੋਈ ਗੌਰਮਿੰਟ ਹੀ ਨਹੀਂ ਆਈ, ਨਾ ਮੁਸਲਮਾਨਾਂ ਦੀ, ਨਾ ਆਪਣੀ ਤੇ 84 ਵਿਚ ਸੰਤਾਂ ਦੇ ਇਸ ਆਸਣ 'ਤੇ ਬੈਠਣ ਕਰਕੇ, ਸੱਤ ਹਜ਼ਾਰ ਆਦਮੀ ਉਸ ਗੁਰਦੁਆਰੇ ਵਿਚ ਰਿਹਾ, ਦਿੱਲੀ ਦੀ ਸੰਗਤ ਵੀ ਵਿਚ ਸੀ ਅਤੇ ਦੇਸ਼ ਦੀ ਵੀ ਸੀ। ਮੈਂ ਉਥੇ ਨਹੀਂ ਸੀ, ਜੇ ਮੈਂ ਰੱਖਣ ਵਾਲਾ ਸੀ ਤਾਂ ਮੈਂ ਤਾਂ ਇਥੇ ਸੀ...ਇਹ ਸਾਈਂ ਰੱਖਣ ਵਾਲਾ ਹੈ। ਬ੍ਰਹਮ ਗਿਆਨੀ ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਦਾ ਰੂਪ...ਬਾਬਾ ਨੰਦ ਸਿੰਘ ਜੀ ਨੇ ਉਥੇ ਪੂਰਨਮਾਸ਼ੀ ਕਰੀ ਹੈ। ਤੇ ਮੇਰਾ ਜਥੇਦਾਰ ਮੇਰੇ ਮਗਰ ਪਿਆ ਸੀ ਕਿ ਦਿੱਲੀ ਗੁਰਦੁਆਰਾ ਬਣਾਉਣਾ ਹੈ ਤਾਂ ਬਾਬਾ ਜੀ ਦੀ ਜਗ੍ਹਾ ਸੁੱਚੀ ਕਰੀ ਹੋਈ ਹੈ। ਸਾਰੇ ਹੀ ਸੇਵਕ ਕਹਿਣ ਲੱਗੇ ਬਈ ਅੱਜ ਦਿੱਲੀ ਥੋੜੇ ਹੱਥ ਵਿਚ ਹੈ। ਕਿਸੇ ਚੱਜ ਦੇ ਥਾਂ ਬਣਾਉ। ਦਿੱਲੀ ਦੇ ਸੰਗਾਟ 'ਚ ਗੁਰਦੁਆਰਾ ਬਣਾਉ। ਆਪਾਂ ਨੂੰ ਕਿਥੇ ਨਹੀਂ ਥਾਂ ਮਿਲਦਾ। ਮੈਂ ਕਿਹਾ ਅਸੀਂ ਕੋਈ ਸੌਦਾ ਨਹੀਂ ਵੇਚਣਾ, ਜਿਹੜਾ ਸੰਘਣੇ ਥਾਂ ਬੈਠੀਏ। ਜੋਗੀ ਤਾਂ ਨਿਰਮਲੇ ਹੀ ਚੰਗੇ ਹਨ। ਜਿਥੇ ਕੋਈ ਆਸ਼ਕ ਹੀ ਆਊਗਾ, ਹਰੇਕ ਤਾਂ ਨਹੀਂ ਕੋਈ ਜੰਗਲ ਵਿਚ ਆਉਂਦਾ, ਚਲੋ ਮੱਥਾ ਟੇਕ ਆਉ ਸਾਧਾਂ ਨੂੰ। ਇਹ ਤਾਂ ਏਕਾਂਤ ਵਿਚ ਹੀ ਚੰਗੇ ਹੁੰਦੇ ਹਨ।

ਕਹਿੰਦੇ ਹਨ, ਨਦੀ ਚੜ੍ਹ ਜੂਗੀ, ਬਹਿੰਗਮ ਮਰ ਜਾਣਗੇ, ਤਾਂ ਕੀ ਹੈ, ਦੁਨੀਆਂ ਦਾ ਬੋਝ ਲੈ ਜਾਣਗੇ। ਬਹਿੰਗਮ ਕਾਸ ਨੂੰ ਹੋਰ... ਬੰਦਗੀ ਕਰਨੀ ਹੈ, ਅਸੀਂ ਏਕਾਂਤ ਵਿਚ ਬੈਠ ਕੇ...ਸੰਗਤ ਨੇ ਕਿਹਾ ਮੰਨ ਕੇ ਗੁਰਦੁਆਰਾ ਨਦੀ ਦੇ ਵਿਚ ਪਾ ਲਿਆ, ਦੋ-ਤਿੰਨ ਵਾਰ

ਚੜ੍ਹਿਆ ਪਾਣੀ...ਪਰ ਜਾਨੀ ਨੁਕਸਾਨ ਨਹੀਂ ਕੋਈ ਹੋਇਆ। ਹੋਰ ਸਾਡਾ ਕਿਹੜਾ ਕੋਈ ਮਾਲ-ਪਸ਼ੂ ਹੈ ਜਿਹੜਾ ਮਰ ਜਾਏਗਾ।

ਦੱਸਦੇ ਬਈ 84 ਵਿਚ ਦੋ ਸੌ ਗੁਰਦੁਆਰਾ ਦਿੱਲੀ ਵਿਚ ਢਹਿ ਗਿਆ!...ਗ਼ਦਰ ਵਿਚ...ਬਹੁਤ ਜ਼ੁਲਮ ਹੋਇਆ...ਗਲ 'ਚ ਟਾਇਰ ਪਾ-ਪਾ ਕੇ ਆਦਮੀ ਸਾੜੇ...ਤੇ ਇਸ ਗੁਰਦੁਆਰੇ ਵਿਚ ਸੱਤ ਹਜ਼ਾਰ ਆਦਮੀ ਬਚਿਆ...ਜਿਹੜਾ ਨਦੀ ਤੋਂ ਇਧਰ ਇਲਾਕਾ ਸੀ। ਉਹ ਸਾਰਾ ਗ਼ਦਰ ਤੋਂ ਡਰਦਾ ਹੋਇਆ ਗੁਰਦੁਆਰੇ ਆ ਗਿਆ। ਗੁਰਦੁਆਰੇ ਵੜਿਆਂ ਨੇ ਆਪਣੀ ਬਿਰਥਾ ਸੁਣਾਈ ਬਈ ਸਾਡੇ ਬੱਚੇ ਖਵਨੀਂ ਹੈਗੇ, ਖਵਨੀ ਨਹੀਂ...ਅਸੀਂ ਆਪਣੀ ਜਾਨ ਮਸਾਂ ਕੱਢ ਕੇ ਆਏ ਹਾਂ।

ਸੰਗੀਆਂ ਨੇ ਫਿਰ ਉੱਦਮ ਕੀਤਾ, ਪੁਲਿਸ ਨੂੰ ਨਾਲ ਲੈ ਕੇ ਉਹਨਾਂ ਦੇ ਘਰਾਂ ਤੋਂ ਬੱਚਿਆਂ ਨੂੰ ਟੋਲ-ਟੋਲ ਕੇ ਕੱਢ-ਕੱਢ ਕੇ ਲਿਆਏ।

ਇਹ ਸਾਰਾ ਸੱਤ ਹਜ਼ਾਰ ਆਦਮੀ ਹੋਇਆ, ਜਿਹੜੇ ਰਾਜ਼ੀ ਸੀ ਉਹ ਤਾਂ ਥੋੜ੍ਹੇ ਦਿਨਾਂ ਵਿਚ ਚਲੇ ਗਏ, ਦੱਸ ਵੀਹ ਦਿਨਾਂ ਵਿਚ, ਜਿਹੜੇ ਜ਼ਿਆਦਾ ਲਾਚਾਰ ਸੀ, ਕੋਈ ਅੱਗ ਨਾਲ ਸੜ ਗਿਆ ਸੀ, ਪਰ ਇਥੇ ਆ ਕੇ ਮਰਿਆ ਕੋਈ ਨਹੀਂ।

ਇਹਨਾਂ ਨੇ ਆਪਣੀਆਂ ਗੱਡੀਆਂ 'ਤੇ ਜਾ ਕੇ ਲਿਆਂਦੇ...ਇਹ ਭਜਨ ਦਾ ਇਤਨਾ ਪ੍ਰਤਾਪ ਹੈ, ਮਹਾਂਪੁਰਸ਼ਾਂ ਦੇ ਨਿਵਾਜੇ ਹੋਏ ਥਾਂ 'ਤੇ ਬੈਠੇ ਦਾ...ਬਈ ਉਥੇ ਕੀਹਨੇ ਰੱਖ ਲਿਆ...

ਕਹਿਣ ਵਾਲੇ ਤਾਂ ਜਦ ਵੀ ਕਹਿੰਦੇ ਸੀ, ਤਕੜੇ-ਤਕੜੇ ਸਿਆਣਿਆਂ ਨੇ ਕਿਹਾ ਬਈ ਬੂਟਾ ਸਿਉਂ ਨੇ ਆਪਣਾ ਗੁਰਦੁਆਰਾ ਰੱਖ ਲਿਆ...ਸਾਡਾ ਜਲ ਗਿਆ। ਉਹ ਕਹਿੰਦਾ...ਦੋ ਸੌ ਗੁਰਦੁਆਰਾ ਜਲ ਗਿਆ, ਸਾਰਾ ਹੀ ਬੂਟਾ ਸਿਉਂ ਨੇ ਰੱਖਣਾ ਸੀ, ਬੂਟਾ ਸਿਉਂ ਤੋਂ ਤਾਂ ਆਪਣੇ ਨਿਆਣੇ ਨਹੀਂ ਸਾਂਭੇ ਗਏ...ਪੁਲਿਸ ਨੇ ਜਵਾਬ ਦੇ ਦਿੱਤਾ ਬਈ ਇਹਨਾਂ ਨੂੰ ਆਪਣੇ ਘਰ ਪੜ੍ਹਾ ਲੈ,

ਬਾਹਰ ਅਸੀਂ ਜ਼ੁੰਮੇਵਾਰ ਨਹੀਂ, ਜੇ ਮਾਰ ਦਿੱਤੇ।

ਸਾਡੀ ਰਾਖੀ ਨਾ ਗਾਂਧੀ ਨੇ ਕਰੀ ਹੈ ਸੱਜਣੋ, ਨਾ ਸਾਡਾ ਗਾਂਧੀ ਨਾਲ ਕੋਈ ਨਾਤਾ ਹੈ। ਨਾ ਬੂਟਾ ਸਿਉਂ ਨੇ ਕਰੀ ਹੈ ਨਾ ਅਸੀਂ ਉਹਦੀ ਕੋਈ ਸਹਾਇਤਾ ਮੰਗਦੇ ਹਾਂ। ਗੁਰਸਿੱਖੀ ਦੇ ਨਾਤੇ ਜੇ ਸੰਗਤ ਵਿਚ ਆ ਜਾਵੇ ਤਾਂ ਉਹਦੀ ਮੌਜ...ਪਰ ਨਾਲ ਦੇ ਉਹਦੇ ਸੰਗੀ ਉਹਨੂੰ ਆਉਣ ਹੀ ਨਹੀਂ ਦਿੰਦੇ ਬਈ ਉਥੇ ਖ਼ਤਰਾ...ਉਥੇ ਅੱਤਵਾਦੀ ਨਾ ਹੋਣ, ਸ਼ਰੇਆਮ ਨਹੀਂ...ਜੇ ਕਿਤੇ ਆ ਜਾਏ ਤਾਂ ਉਹਨੂੰ ਇਥੇ ਕੋਈ ਸਾਡੇ 'ਚੋਂ ਨਹੀਂ ਰੋਕਦਾ।

ਪਰ ਇਥੇ ਨਾ ਉਹਦਾ ਕੋਈ ਧੇਲਾ ਲੱਗਿਆ ਹੈ, ਹੁਣ ਇਸ ਗੱਲ ਨੂੰ ਇਥੇ ਹੀ ਸਮਾਪਤ ਕਰੀਏ।

ਅਜ ਦਿਹਾੜਾ ਹੈ ਗੁਰੂ ਨਾਨਕ ਦੇਵ ਜੀ ਦੀ ਪੁੰਨਿਆਂ ਦਾ। ਜਗਤ ਗੁਰੂ ਦੇ ਸਿਮਰਨ ਕਰਨ ਵਾਲੇ ਬਾਬਾ ਨੰਦ ਸਿੰਘ ਜੀ ਦੀ ਬਖ਼ਸ਼ਿਸ਼ ਨੂੰ ਮੈਂ ਜਣਾਇਆ ਹੈ ਬਈ ਜਿਸ ਧਰਤੀ 'ਤੇ ਬੈਠੇ ਹੋਣ ਕਰਕੇ ਉਥੇ ਗੁਰਦੁਆਰਾ ਇਹ ਪਾਇਆ। ਗੁਰਦੁਆਰੇ ਸਾਰੇ ਹੀ ਗੁਰੂ ਦੇ ਹਨ।

ਤਿੰਨ ਵਜੇ ਮੈਨੂੰ ਉਹਨਾਂ ਸਿੰਘਾਂ ਨੇ ਦੱਸਿਆ ਬਈ ਮਜਨੂੰ ਟਿੱਲੇ ਵਾਲਾ ਸਾਧੂ...ਹੈ ਸਾਧੂ ਪੁਰਾਣੀ ਉਮਰ ਦਾ ਤਿੰਨ ਦਿਨ ਉਹ ਪ੍ਰਸ਼ਾਦਾ ਦੇ ਕੇ ਜਾਂਦਾ ਰਿਹਾ ਇਥੋਂ ਦੇ ਬਹਿੰਗਮਾਂ ਨੂੰ...ਕਿਉਂਕਿ ਆਪਣੇ ਪ੍ਰਸ਼ਾਦਾ ਦਰਅਸਲ ਘਰਾਂ ਤੋਂ ਆਉਂਦਾ...ਪਰ ਉਸ ਸਮੇਂ ਤਾਂ ਕਰਫ਼ਿਊ ਆਰਡਰ ਲੱਗਿਆ ਹੋਇਆ ਸੀ ਇਸ ਕਰਕੇ ਆ ਨਹੀਂ ਸਕਿਆ। ਇਹ ਭੁੱਖੇ ਤਿਹਾਏ ਰਹੇ...ਪਰ ਇਕ ਦਿਨ ਉਹ ਦੇ ਗਿਆ ਸੀ...ਫੇਰ ਉਹਨੇ ਕਿਹਾ ਭਾਈ ਤੁਸੀਂ ਮੈਥੋਂ ਰਾਸ਼ਨ ਚੁੱਕ ਲਿਆਉ ਉਥੋਂ, ਤੁਸੀਂ ਆਪ ਪਕਾ ਕੇ ਛਕ ਸਕਦੇ ਹੋ। ਕਹਿੰਦੇ, ਨਹੀਂ, ਸਾਡਾ ਇਸ ਲੋਟ ਸਰ ਜਾਏਗਾ। ਤਿੰਨ ਦਿਨਾਂ ਦੇ ਬਾਅਦ ਕਰਫ਼ਿਊ ਆਰਡਰ ਖੁਲ੍ਹ ਗਿਆ ਸੀ...ਸੰਗਤ ਆਉਣ ਲੱਗ ਗਈ ਤੇ ਤਿੰਨ ਹਜ਼ਾਰ ਆਦਮੀ ਦੋ ਮਹੀਨੇ ਰਿਹਾ, ਜਿਕ੍ਣ-ਜਿਕਣ

ਗੌਰਮਿੰਟ ਨੇ ਉਹਨਾਂ ਨੂੰ ਬੁਲਾ ਕੇ ਜਗ੍ਹਾ ਦਿੱਤੀ, ਚਲੇ ਗਏ। ਉਹ ਅੱਜ ਤਕ ਜੱਸ ਗੁਰੂ ਨਾਨਕ ਦਾ ਗਾਉਂਦੇ ਨੇ ਬਈ ਅਸੀਂ ਇਹੋ ਜਿਹਾ ਆਨੰਦ ਘਰ ਨਹੀਂ ਕਦੇ ਮਾਣਿਆ, ਜਿਸ ਤਰ੍ਹਾਂ ਦਾ ਇਸ ਗੁਰਦੁਆਰੇ ਮਾਣਿਆ। ਨਾ ਸਾਡੇ ਬੱਚਿਆਂ ਦੀ ਪੜ੍ਹਾਈ ਵਿਚ ਗ਼ਲਤੀ ਹੋਈ ਹੈ। ਸਾਨੂੰ ਆਪੇ ਹੀ ਛੱਡ ਕੇ ਆਉਂਦੇ ਸੀ, ਆਪੇ ਹੀ ਲੈ ਕੇ ਆਉਂਦੇ ਸੀ। ਡਾਕਟਰਾਂ ਨੇ ਛੇ ਲੱਖ ਰੁਪਿਆ ਕੱਢਿਆ ਬਈ ਖ਼ਰਚ ਹੋ ਗਿਆ, ਪਰ ਜਿਹੜੇ ਡਾਕਟਰ ਸੀ, ਉਹ ਵੀ ਮੁਫ਼ਤ ਸੀ, ਉਹ ਵੀ ਸੇਵਾ ਤੇ ਸੀ...ਜਿਹੜੀ ਜਿਨਸ ਆਈ, ਉਹ ਵੀ ਤੇ ਸੀ...ਇਕ ਆਦਮੀ ਨਹੀਂ ਬਈ ਉਹਨੇ ਲੱਖ ਦਿੱਤੇ ਬੂਟਾ ਸਿਉਂ ਨੇ ਦਿੱਤੇ...ਜਾਂ ਸਾਡੇ ਕਿਸੇ ਜਥੇਦਾਰ ਨੇ ਦਿੱਤੇ...ਪੰਚਾਇਤ ਉਥੇ ਇਹੋ ਹੀ ਹੈ। ਇਹੋ ਹੀ ਲੰਦਨ ਹੈ, ਇਵੇਂ ਹੀ ਦਿੱਲੀ ਹੈ। ਮੇਰੇ ਨਾਂ ਕੋਈ ਚੀਜ਼ ਨਹੀਂ।

ਪਰ ਅੱਜ ਇਹ ਜਗਤ ਗੁਰੂ ਨਾਨਕ ਦਾ ਦਿਹਾੜਾ ਹੈ, ਇਸ ਦੇ ਨਾਮ ਵਿਚ ਬਰਕਤ ਹੈ, ਸਾਰੇ ਤੁਸੀਂ ਹੁਣ ਏਥੇ ਹਜ਼ੂਰ ਕੋਲੋਂ ਨਾਮ ਸਿੱਖਣ ਆਏ ਹੋ। ਇਕ ਤੋਂ ਦੋ ਹੋ ਜਾਣ ਦਾ ਨਾਂ—ਸੰਗਤ ਹੈ। ਨਾਮ ਤਾਂ ਬਹੁਤ ਨੇ...ਸਰੀਰ ਦੀਆਂ ਨਾੜੀਆਂ ਦੇ ਮਿਸ਼ਨ ਦੇ ਕਿੰਨੇ ਨਾਮ ਹਨ। ਨਾਮ ਰੱਖੇ ਬਿਨਾਂ ਵਿਹਾਰ ਸਿੱਧ ਨਹੀਂ ਹੁੰਦਾ। ਹਰੇਕ ਚੀਜ਼ ਨਾਮ ਨਾਲ ਹੀ ਬੁਲਾਈ ਜਾਂਦੀ ਹੈ। ਮਗਰ ਉਹ ਚੀਜ਼ ਸਮਾਪਤ ਹੋ ਸਕਦੀ ਹੈ, ਜੇ ਉਸ ਦਾ ਨਾਂ ਸਮਾਪਤ ਹੋ ਜਾਵੇ...ਜਦ ਇਹ ਇਨਸਾਨ ਸਮਾਪਤ ਹੋਊਗਾ, ਉਹਦਾ ਨਾਮ ਵੀ ਸਮਾਪਤ ਹੋਊਗਾ...ਨਾਮ ਵਿਹਾਰ ਦੀ ਸ਼ੁੱਧੀ ਲਈ ਹੈ...ਜਿਸ ਨੂੰ ਗੁਰੂ ਕੇ ਨਾਮ ਕਹਿੰਦੇ ਨੇ...ਭਾਈ ਨਾਮ ਜਪ...ਉਹ ਕਿਹੜਾ ਹੈ? ਮੰਨ ਲਿਆ ਬਈ ਤੂੰ ਆਪਣੇ ਗੁਰਦੇਵ ਦਾ ਨਾਮ ਲੈ...ਜਿਥੇ ਤੇਰੀ ਸ਼ਰਧਾ ਹੈ। ਬਾਬਾ ਜੀ ਨੇ ਤਾਂ ਮਿਸ਼ਨ ਕੀਤਾ ਬਈ ਨਾਮ ਤਾਂ—ਹੈਗਾ, ਦੋ ਤੋਂ ਇਕ ਹੋ ਜਾਣ ਦਾ। ਜਿਥੇ ਤੇਰੀ ਸ਼ਰਧਾ ਹੈ, ਤੂੰ ਸ਼ਰਧਾ ਨੂੰ ਨਕਲੀ ਨਾ ਰੱਖ...ਅਸਲੀ ਬਣਾ ਲੈ।

ਤੇ ਆਪਣੀ ਸ਼ਰਧਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ...ਉਸ ਵਿਚ ਮਿਲ ਕੇ ਦਿਖਾਲ ਦੇ, ਜਿਕਣ ਲਹਿਣਾ ਜੀ ਗੁਰੂ ਨਾਨਕ ਨਾਲ ਮਿਲ ਗਿਆ। ਬਾਬਾ ਨੰਦ ਸਿੰਘ ਜੀ ਗੁਰੂ ਗ੍ਰੰਥ ਸਾਹਿਬ ਨਾਲ ਮਿਲ ਗਏ। ਹਮੇਸ਼ਾ ਭੋਗ ਲਵਾਉਂਦੇ ਸੀ ਸਾਖਿਆਤ।

ਸਾਰੀ ਸੰਗਤ ਸਿੱਖ ਸੰਪਰਦਾ ਦੇ ਵਿਚ ਮਸ਼ਹੂਰ ਹੈ ਕਿ ਬਾਬਾ ਨੰਦ ਸਿੰਘ ਜੀ ਪੂਰਨ ਜੋਗੀ ਹੋਏ ਹਨ, ਗੁਰੂ ਗ੍ਰੰਥ ਸਾਹਿਬ ਦੀ ਜਿਹੜੀ ਇਹ ਪੂਜਾ ਕਰ ਗਏ, ਹੋਰ ਕਿਸੇ ਤੋਂ ਹੋਣੀ ਨਹੀਂ। ਰਾਹ ਤੋਰ ਗਏ ਬਈ ਇਹਦੇ ਵਿਚੋਂ ਸਭ ਕੁਝ ਮਿਲਣਾ ਹੈ, ਆਪਾਂ ਇਹਦੀ ਸੇਵਾ ਕਰਨੀ ਹੈ।

ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਏਮਨਾਬਾਦ ਵਿਚ ਬੈਠੇ ਸਨ। ਏਮਨਾਬਾਦ ਗਏ ਤਾਂ ਕਈ ਵਾਰੀ ਨੇ...ਭਾਈ ਲਾਲੋ ਦਾ ਉਹ ਨਗਰ ਸੀ...ਏਮਨਾਬਾਦ ਪਾਕਿਸਤਾਨ ਇਹ ਮਘਿਆਣੇ ਕੰਨੀਂ ਚਲਾ ਜਾਂਦੈ...ਉਸ ਤੋਂ ਅਗਾਹਾਂ ਤਾਂ ਸਮੁੰਦਰ ਆ ਜਾਂਦੈ...ਏਮਨਾਬਾਦ ਰੋੜੀ 'ਤੇ ਬੈਠੇ ਸੀ...ਭਾਈ ਮਰਦਾਨੇ ਨੂੰ ਹੁਕਮ ਕੀਤਾ ਹਜ਼ੂਰ ਨੇ...ਮਰਦਾਨਾ! ਰਬਾਬ ਗਲਾਫ਼ ਕਰ, ਅਕਾਲ ਪੁਰਖ ਦਾ ਹੁਕਮ ਆਇਆ ਸਾਨੂੰ...ਸਮੁੰਦਰ ਨੂੰ ਅੱਗ ਲੱਗ ਗਈ...ਅਸੀਂ ਅੱਗ ਬੁਝਾਉਣੀ ਹੈ...ਮਰਦਾਨਾ ਸਤਿਵਾਦੀ ਸੀ। ਅਸੀਂ ਕਹਿ ਦਿੰਦੇ ਹਾਂ ਬਈ ਜਾਤ ਦਾ ਮਰਾਸੀ ਛੋਟੀ ਜਾਤ ਦਾ ਐਵੇਂ...ਬੋਲੀ ਜਾਂਦਾ ਸੀ। ਐਵੇਂ ਸਵਾਲ ਕਰਦਾ ਸੀ ਪਰ ਨਹੀਂ...ਕਹਿਣ ਲੱਗਾ, ਗ਼ਰੀਬ ਨਿਵਾਜ਼ ਥੋੜੀਆਂ ਤੁਸੀਂ ਜਾਣੋ, ਜੇ ਸਮੁੰਦਰ ਨੂੰ ਅੱਗ ਲੱਗ ਗਈ ਤਾਂ ਬੁਝਾਵਾਂਗੇ ਕੀਹਦੇ ਨਾਲ? ਉਹ ਤਾਂ ਅਥਾਹ ਜਲ ਹੈ ਸਾਰੀ ਦੁਨੀਆਂ ਦਾ ਇਕੱਠਾ ਹੋਇਆ, ਇਹਨੂੰ ਅੱਗ ਕਿੱਥੋਂ ਲੱਗ ਗਈ?

ਮਰਦਾਨਾ, ਤੈਨੂੰ ਅਸੀਂ ਸਿੱਖ ਬਣਾ ਕੇ ਨਾਲ ਰੱਖਿਆ ਤੇ ਸਿੱਖ ਨੂੰ ਸ਼ੰਕਾ ਨਹੀਂ ਹੁੰਦੀ, ਤੈਨੂੰ ਕਿਥੋਂ ਆ ਗਈ?

ਕਹਿੰਦਾ, ਜੀ ਭੁੱਲ ਗਿਆ।

ਦੂਜਾ ਸ਼ਬਦ ਫੇਰ ਕਿਹਾ, ਮਰਦਾਨਿਆ, ਛੇਤੀ ਕਰ ਰਬਾਬ ਨੂੰ ਗਲਾਫ਼ ਕਰ, ਕੱਪੜੇ 'ਚ ਲਪੇਟ ਛੇਤੀ ਚੱਲ। ਬ੍ਰਹਮ ਸੱਤਾ ਨਾਲ ਉਥੇ ਚਲੀਏ। ਬਾਵਨ ਚੰਦਨ ਨੂੰ ਅੱਗ ਲੱਗ ਗਈ।

ਬੜੀ ਹੈਰਾਨੀ ਦੀ ਗੱਲ ਹੈ...ਬਾਵਨ ਚੰਦਨ ਤਾਂ, ਜੇ ਇਕ ਚੁਟਕੀ ਉਹਦੇ ਬੂਰ ਦੀ ਪਾ ਦੇਈਏ ਤਪਦੇ ਕੜਾਹੇ ਵਿਚ ਤਾਂ ਉਹ ਠੰਡਾ ਹੋ ਜਾਂਦੈ...ਚੰਦਨ ਏਡਾ ਠੰਡਾ ਮਹਾਰਾਜ, ਚੰਦਨ ਨੂੰ ਅੱਗ ਲੱਗ ਗਈ, ਕੌਣ ਕਹੂ ? ਪਰ ਜਿਵੇਂ ਤੁਹਾਡੀ ਰਜ਼ਾ, ਮੈਂ ਹਾਜ਼ਰ ਹਾਂ...ਮੈਨੂੰ ਆਪ ਦਾ ਬਣਾ ਲੌ...ਮੇਰੀ ਭੁੱਲ ਮਾਫ਼ ਕਰ ਦਿਉ।

ਅਖੇ ਫਿਰ ਅੱਖਾਂ ਮੀਚ।

ਸਤਿਬਚਨ।

ਹਮਜਾ ਗੌਂਸ ਮੁਸਲਮਾਨ ਫ਼ਕੀਰ ਸੀ। ਆਪਣੇ ਪੰਜਾਬ ਵਿਚ ਰਹਿਣ ਵਾਲਾ। ਉਹਦੇ ਕੋਲ ਆ ਗਏ, ਸਿਆਲਕੋਟ। ਹਮਜਾ ਗੌਂਸ ਬੜਾ ਮਸ਼ਹੂਰ ਫ਼ਕੀਰ ਸੀ, ਸਾਰਾ ਸ਼ਹਿਰ ਸਤਿਕਾਰ ਕਰਦਾ ਸੀ। ਉਮਰ ਦਾ ਵੀ ਬੁੜ੍ਹਾ ਹੋਇਆ ਸੀ, ਰਿਧੀਆਂ-ਸਿਧੀਆਂ ਦਾ ਮਾਲਕ ਸੀ, ਕਮਾਈ ਵਾਲਾ ਸਾਧੂ ਸੀ।

ਕਿਸੇ ਮਹਾਜਨ ਦੇ ਔਲਾਦ ਨਹੀਂ ਸੀ, ਇਹਦੀ ਸੋਅ ਸੁਣ ਕੇ ਬਈ ਤੂੰ ਉਹਦੀ ਸੇਵਾ ਕਰ, ਉਹ ਬੜਾ ਸਾਈਂ ਲੋਕ ਹੈ, ਬੜਾ ਤਕੜਾ, ਰੱਬ ਦੀ ਪਹੁੰਚ ਵਾਲਾ ਅਰਫ਼ ਹੈ, ਤੈਨੂੰ ਪੁੱਤਰ ਮਿਲ ਜਾਊ। ਕਿਸੇ ਸੰਗੀ ਦੇ ਕਹੇ 'ਤੇ ਉਥੇ ਦਿਨ-ਰਾਤ ਝਾੜੂ ਦੇਈ ਜਾਇਆ ਕਰੇ। ਆਲੇ-ਦੁਆਲੇ ਫੇਰੀ ਜਾਇਆ ਕਰੇ। ਜਿਹੜੀ ਮੰਗ ਨਾ ਕਰੀਏ ਤਾਂ ਉਹ ਛੇਤੀ ਵੱਸ ਕਰ ਲੈਂਦੈ ਮਾਲਕ ਨੂੰ। ਬਿਨਾਂ ਮੰਗੇ ਸੇਵਾ ਕਰੀ ਜਾਣੀ ਕੁਛ ਮੰਗਣਾ ਨਹੀਂ। ਉਹਨੂੰ ਦੇਖ ਕੇ ਸੰਤ ਬੜੇ ਪ੍ਰਸੰਨ ਹੋਏ ਬਈ ਲੱਗਦਾ ਅਮੀਰ ਹੈ, ਦਿਨ-ਰਾਤ...ਅਸੀਂ ਪਿਆ ਨਹੀਂ ਦੇਖਦੇ। ਉਹਨੂੰ ਕਹਿੰਦੇ, ਭਲਾ ਤੂੰ ਅਮੀਰ ਲੱਗਦੈਂ ? ਤੈਨੂੰ ਕੀ ਗਰਜ਼ ਹੈ ? ਦਿਨ-ਰਾਤ ਪੈਂਦਾ ਨਹੀਂ, ਆਰਾਮ ਨਹੀਂ

ਕਰਦਾ। ਕਿਰਿਆ ਤੋਂ ਤਾਂ ਅਮੀਰ ਲੱਗਦੈਂ।

ਕਹਿੰਦਾ, ਮਹਾਰਾਜ ਥੋੜਾ ਦਿੱਤਾ ਬੜਾ ਕੁਝ ਹੈ ਤੇ ਮੈਨੂੰ ਸ਼ਾਹੂਕਾਰ ਕਹਿ ਕੇ ਬੁਲਾਉਂਦੇ ਨੇ ਸਾਰੇ। ਪਦਾਰਥ ਬਹੁਤ ਹੈ ਥੋੜਾ ਦਿੱਤਾ ਹੋਇਆ, ਪਰ ਜੱਗ ਦੀ ਸਾਂਝ ਨਹੀਂ ਹੈ।

ਸੁਆਲ ਤਾਂ ਸਾਡੇ 'ਚ ਹੁੰਦਾ ਹੀ ਹੈ। ਹਮਜਾ ਗੌਂਸ ਦੇ ਪੁੱਛੇ 'ਤੇ ਦੱਸਿਆ ਉਸ ਮਹਾਜਨ ਨੇ ਬਈ ਮੇਰੇ ਔਲਾਦ ਨਹੀਂ ਹੈ।

ਹਮਜਾ ਗੌਂਸ ਬੜੀਆਂ ਬਰਕਤਾਂ ਦਾ ਮਾਲਕ ਸੀ। ਅੱਧਾ ਮਿੰਟ ਵਿਚਾਰ ਕੇ ਕਹਿੰਦਾ ਬਈ ਬੜੀ ਸੇਵਾ ਤੂੰ ਕੀਤੀ ਹੈ ਔਰ ਬਿਨਾਂ ਮੰਗਣ ਤੋਂ ਕੀਤੀ ਹੈ। ਇਸ ਲਈ ਪੁੱਤਰ ਦਿੱਤੇ ਤੈਨੂੰ ਤਿੰਨ, ਪਰ ਸਾਡੀ ਅਵਸਥਾ ਹੋ ਗਈ ਬਿਰਧ, ਕੋਈ ਲਾਇਕ ਸੇਵਕ ਨਹੀਂ, ਜਿਹੜਾ ਸਾਡੀ ਸੇਵਾ ਕਰੇ...ਸਾਡੀ ਸੇਵਾ ਵਾਸਤੇ ਇਕ ਸਾਡਾ ਰਿਹਾ। ਇਕ ਪੁੱਤਰ ਸੇਵਾ ਕਰਨ ਲਈ, ਉਹ ਅਸੀਂ ਲਵਾਂਗੇ।

ਕਹਿੰਦਾ ਮਹਾਰਾਜ, ਤੁਸੀਂ ਮੈਨੂੰ ਤਿੰਨ ਦਿੰਦੇ ਹੋ, ਇਕ ਥੋੜਾ ਰਿਹਾ। ਦੋ ਤਾਂ ਫਿਰ ਵੀ ਤੁਸੀਂ ਬਖ਼ਸ਼ੇ। ਪੁੱਤਰ ਤਾਂ ਥੋੜੇ ਹੀ ਨੇ।

ਇਹ ਸਾਡੀ ਸੰਸਾਰੀਆਂ ਦੀ ਇਥੋਂ ਹੀ ਕਮੀ ਸੰਸਾਰੀ ਪਾਈ ਜਾਂਦੀ ਹੈ। ਅਸੀਂ ਸੰਸੇ ਖ਼ਾਤਰ ਹੀ ਹੁੰਦੇ ਹਾਂ। ਵਾਕ ਸਾਧੂ ਦਾ ਪੂਰਾ ਹੋ ਗਿਆ। ਤਿੰਨ ਪੁੱਤਰ ਹੋ ਗਏ ਤੇ ਉਹ ਉਧਰ ਕਿਰਿਆ ਸਾਧਣ ਜਾਂਦਾ ਸੀ ਤੇ ਹੁਣ ਮੱਥਾ ਟੇਕਣ ਤੋਂ ਵੀ ਹਟ ਗਿਆ ਬਈ ਸਾਧੂ ਨੂੰ ਪੁੱਤਰ ਦੇਣਾ ਪਊ। ਸਾਧ ਨੂੰ ਗਰਮੀ ਚੜ੍ਹ ਗਈ। ਸੱਜਣੋਂ ਸਮੁੰਦਰ ਨੂੰ ਅੱਗ ਨਹੀਂ ਲੱਗਦੀ ਹੁੰਦੀ, **ਜਿਸ ਨੂੰ ਮਹਾਂਪੁਰਖ ਕਹਿੰਦੇ ਹਨ। ਟੋਲਦੇ ਹਾਂ, ਉਹ ਬਿਨਾਂ ਭਾਗਾਂ ਤੋਂ ਨਹੀਂ ਮਿਲਦਾ। ਮੇਰੇ ਵਰਗੇ ਰੋਟੀਆਂ ਖਾਣ ਵਾਲੇ ਸਾਧ ਬਥੇਰੇ ਨੇ। ਗੁਰੂ ਨਾਲ ਸੁਰ ਹੋਏ ਨੂੰ ਅਸੀਂ ਪਛਾਣ ਵੀ ਨਹੀਂ ਸਕਦੇ। ਕਿਸੇ ਉੱਤਮ ਸਖੀ ਦੀ ਸੰਗਤ ਨਾਲ ਜਾ ਲੱਭੀਏ ਤਾਂ ਜਾ ਲੱਭੀਏ। ਅਸੀਂ ਉਸ ਸਾਧ ਨੂੰ ਜਾਣ ਵੀ ਨਹੀਂ ਸਕਦੇ।**

**ਸਾਧ ਨਾਮ ਨਿਰਮਲ ਤਾ ਕੇ ਕਰਮ॥** ਸਾਧ ਸ਼ਬਦ ਨੂੰ ਕਦੇ

ਨਿੰਦਣ ਵਿਚ ਨਹੀਂ ਲਿਆਉਣਾ...ਆਹ ਬਾਣੀ ਸਾਰੀ ਸਾਧ ਦੀ ਹੈ।

ਜੇ ਕਿਸੇ ਵਿਅਕਤੀ ਦੀ ਸ਼ਰਧਾ ਨਾ ਹੋਵੇ...ਇਥੇ ਸੈਂਕੜੇ ਸਰੀਰਾਂ ਦੀ ਬਾਣੀ ਹੈ, ਉਹ ਸਾਰੇ ਹੀ ਇਸ ਅਵਸਥਾ ਦੇ ਮਾਲਕ ਹਨ। ਹਜ਼ੂਰ ਦੇ ਹੱਥ ਹੇਠ ਆਏ ਨੇ...ਉਹਨਾਂ ਦੀ ਛਤਰ-ਛਾਇਆ ਹੇਠ ਬੈਠੇ ਨੇ...ਇਹ ਬਾਣੀ ਉਹਨਾਂ ਲਈ ਹੈ, ਜਿਹੜੇ ਉਸ ਅਵਸਥਾ ਦੇ ਮਾਲਕ ਸੀ, ਇਸ ਬਾਣੀ ਅੱਗੇ ਝੁਕ ਜਾਉ, ਥੋਡੇ ਸਾਰੇ ਕੰਮ ਪੂਰੇ ਹੋ ਜਾਣਗੇ। ਅੱਜ ਥੋਨੂੰ ਟਾਈਮ ਨਾਲ ਮਹਾਤਮਾ ’ਤੇ ਵਿਸ਼ਵਾਸ ਨਹੀਂ ਬਈ ਦੁਨੀਆਂਦਾਰ ਤਾਂ ਲੁੱਟ-ਖਸੁੱਟ ਕੇ ਸਾਰੇ ਲੁੱਟ ਖਾਣ ਵਾਲੇ ਨੇ...ਜਿਹੜੇ ਆਉਂਦੇ ਨੇ, ਦੋ ਚੇਲੇ ਬਣਾ ਲੈਂਦੇ ਨੇ...ਉਹਨਾਂ ਦੀ ਵਡਿਆਈ ਕਰੋ, ਸਾਡੇ ਸੰਤ, ਸਾਡੇ ਸੰਤ। ਬਈ ਦੁਨੀਆਂ ਉੱਤੇ ਸੰਤ ਕਿਥੇ ਹੈ? ਗੁਰੂ ਨਾਨਕ ਹੀ ਸੰਤ ਹੋਇਆ ਹੈ, ਹੋਰ ਕਿਹੜਾ ਸੰਤ ਹੋਇਆ? ਇਹ ਨਾ-ਮੁਮਕਿਨ ਗੱਲ ਹੈ...ਜਿਹੜਾ ਕਹੇ ਬਈ ਗੁਰੂ ਮਗਰੋਂ ਨਹੀਂ ਹੋਇਆ, ਕੋਈ ਵੀ ਚੀਜ਼ ਹੋਵੇ...ਉਹਦੇ ਮਗਰ ਬੀ ਨਾਸ ਨਹੀਂ ਜਿਹੜੀ ਕਰਤਾਰ ਨੇ ਪੈਦਾ ਕੀਤੀ ਹੈ, ਉਹਦਾ ਨਹੀਂ ਹੁੰਦਾ...ਬੜੀਆਂ ਆਦਮ ਚੀਜ਼ਾਂ ਨੇ, ਉਹ ਕਿਸੇ ਤੋਂ ਰਹਿਣ ਵਾਲੀਆਂ ਨਹੀਂ...ਮਗਰ ਰਹਿੰਦੀਆਂ ਨੇ।

ਘੁੱਗੀ ਜਾਨਵਰ ਹੈ ਇਕ ਪਰਿੰਦਿਆਂ ਵਿਚੋਂ ਬਹੁਤ ਹੀ ਸੀਲ ਜਾਨਵਰ ਹੈ...ਪੰਜਾਬ ਵਿਚ ਜ਼ਿਆਦਾ ਹੈ। ਸਾਰੇ ਹੀ ਜਾਨਵਰ ਉਹਦੇ ਆਂਡੇ ਖਾ ਲੈਂਦੇ ਹਨ। ਕਾਂ ਤਾਂ ਖਾਂਦਾ ਹੀ ਖਾਂਦਾ ਹੈ। ਮਗਰ ਉਹਨੂੰ ਹੋਰ ਵੀ...ਇਕ ਚਿੜੀ ਹੁੰਦੀ ਹੈ...ਕਾਲੀ ਜਿਹੀ, ਉਹ ਵੀ ਖਾ ਲੈਂਦੀ ਹੈ।

ਕਾਂ ਤਾਂ ਇਲਤੀ ਨੇ...ਦੋ ਕਾਂ ਇਕੱਠੇ ਰਲ ਕੇ ਜਾਂਦੇ ਨੇ, ਇਕ ਉਹਨੂੰ ਛੇੜਦਾ, ਉਹਨੂੰ ਭੌਂਕੂ, ਉਹਦੇ ਮਗਰ ਪੈ ਜਾਊ ਤੇ ਦੂਜਾ ਉਹਦੇ ਆਂਡੇ ਚੱਕ ਕੇ ਲੈ ਜਾਊ। ਮਗਰ ਉਸ ਘੁੱਗੀ ਬਾਰੇ ਦੱਸਿਆ

ਬਈ ਏਨਾ ਸੀਲ ਜਾਨਵਰ ਹੈ ਤੇ ਉਹ ਖਾਂਦਾ ਵੀ ਦਾਣੇ ਹੀ ਹੈ...ਹੋਰ ਮਾਸ ਵਾਲੀਆਂ ਚੀਜ਼ਾਂ ਵੀ ਨਹੀਂ ਖਾਂਦਾ। ਉਹਨੂੰ ਏਨੀਆਂ ਚੀਜ਼ਾਂ ਮਾਰਨ ਵਾਲੀਆਂ ਨੇ, ਪਰ ਫਿਰ ਵੀ ਘੁੱਗੀਆਂ ਬਹੁਤ ਨੇ...ਬੀ ਨਾਸ ਨਹੀਂ ਕਿਸੇ ਚੀਜ਼ ਦਾ ਹੁੰਦਾ ਜਿਸ ਨੂੰ ਕਰਤਾਰ ਨੇ ਬਣਾ ਦਿੱਤਾ।

ਹਮਜਾ ਗੌਂਸ ਨੂੰ ਗਰਮੀ ਚੜ੍ਹ ਗਈ। ਮਹਾਂਪੁਰਸ਼ ਨੂੰ ਹੀ ਸਾਗਰ ਸਮੁੰਦਰ ਕਿਹਾ ਹੈ...ਇਹਨਾਂ ਨੂੰ ਹੀ ਚੰਦਨ ਕਿਹਾ ਹੈ।

ਚੰਦਨ ਵਾਸਤਵ ਮੇਂ ਇਕ ਦਰੱਖ਼ਤ ਹੈ...ਕੋਈ ਕੀ ਜਾਣਦਾ ਬਈ ਇਹ ਚੰਦਨ ਹੈ। ਉਸ ਨੂੰ ਵੀ ਕਿਸੇ ਗੁਣੀ ਗਿਆਨੀ ਮਹਾਤਮਾ ਨੇ ਹੀ ਪਰਖਿਆ ਹੈ। ਕਿਸੇ ਅਕਲ ਵਾਲੇ ਨੇ ਪਰਖਿਆ ਹੈਂ ਬਈ ਇਹਨੂੰ ਮਿਲ ਕੇ ਬਾਕੀ ਵੀ ਚੰਦਨ ਹੋ ਗਏ...ਇਹ ਬੜਾ ਮਹਿੰਗਾ ਦਰੱਖ਼ਤ ਹੈ। ਉਸ ਬਾਰੇ ਭਾਈ ਸਾਹਿਬ ਜੀ ਨੇ ਇਉਂ ਦੱਸਿਆ ਹੈ:

**ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ,**
**ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ।**

ਜਗਤ ਦੀ ਇਹ ਵਿਆਖਿਆ ਹੈ ਕਿ ਸੁਮੇਰ ਪਰਬਤ ਹੈ ਵੀ ਸੋਨੇ ਦਾ ਤੇ ਉੱਚਾ ਵੀ ਬਹੁਤ ਹੈ।

**ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ,**
**ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ।**
**ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ,**

ਚੰਦਨ ਦਾ ਦਰੱਖ਼ਤ ਕੱਦ 'ਚ ਨਹੀਂ ਵੱਡਾ, ਕੱਦ ਵਿਚ ਤਾਂ ਸਿਰਫ਼ ਬਵੰਜਾ ਉਂਗਲ ਦਾ ਹੀ ਹੁੰਦੈ। ਉਹਦਾ ਗੁਣ ਵੱਡਾ ਹੈ। ਜਿਥੋਂ ਤਕ ਉਸ ਦੀ ਹਵਾ ਜਾ ਪਹੁੰਚਦੀ ਹੈ, ਇਲਾਕੇ ਸਾਰੇ ਨੂੰ ਚੰਦਨ ਬਣਾ ਦਿੰਦਾ ਹੈ। ਉਹਦੇ 'ਚ ਇਹ ਸਿਫ਼ਤ ਹੈ...ਇਹ ਵੀ ਕਿਸੇ ਵਿਦਵਾਨ ਨੇ ਟੋਲਿਐ...ਉਹਨੇ ਤਾਂ ਨਹੀਂ ਦੱਸਿਆ ਕਿ ਮੈਂ ਚੰਦਨ ਹਾਂ, ਮੈਨੂੰ ਟੋਲ। ਉਹ ਤਾਂ ਇਕ ਜੰਗਲ ਦਾ ਦਰੱਖ਼ਤ ਹੈ, ਪੌਦਾ ਹੈ ਛੋਟਾ ਜਿਹਾ...ਜੰਗਲ ਦੀ ਬੂਟੀ ਹੈ ਇਕ, ਪਰ ਵੇਖਣ

ਵਾਲੇ ਥੋੜ੍ਹੇ ਨੇ...ਪਾਰਸ ਦੀ ਵੱਟੀ ਹੈ ਸਾਰੇ ਪਰਬਤਾਂ ਨਾਲੋਂ ਛੋਟੀ ਹੈ, ਬਾਕੀ ਪਰਬਤ ਬਹੁਤ ਵੱਡੇ-ਵੱਡੇ ਪਹਾੜ ਨੇ। ਛੋਟੇ-ਛੋਟੇ ਵੱਟੇ ਵੀ ਹਨ—ਪਾਈਏ, ਦੁਸੇਰੇ ਵੀ ਹਨ...ਪਰ ਪਾਰਸ ਦੀ ਵੱਟੀ ਬਹੁਤ ਹੀ ਛੋਟੀ ਹੁੰਦੀ ਹੈ।, ਮਗਰ ਉਹ ਚਾਰੇ ਹੀ ਧਾਤੂਆਂ ਨੂੰ ਲਾ ਦੇਈਏ, ਜਦੇ ਹੀ ਸੋਨਾ ਬਣਾ ਦਿੰਦੀ ਹੈ। ਜੀਹਨੂੰ ਪਾਰਸ ਲੱਗ ਜਾਏ ਸੋਨਾ ਬਣ ਜਾਂਦੈ। ਇਸੇ ਕਰਕੇ ਉਹਨੂੰ ਕਿਹਾ ਬਈ ਸਾਰੇ ਪੱਥਰਾਂ ਨਾਲੋਂ ਪਾਰਸ ਦੀ ਵੱਟੀ ਵੱਡੀ ਹੋਈ ਗੁਣ ਕਰਕੇ...ਦਰੱਖ਼ਤਾਂ ਵਿਚੋਂ ਚੰਦਨ ਨੂੰ ਵੱਡਾ ਮੰਨਿਐ।

**ਤਰ਼ਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ,**
**ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ।**

*(ਕਬਿਤ-ਸਵੈਯੇ ਭਾਈ ਗੁਰਦਾਸ ਜੀ, ੩੭੬)*

ਧਾਤੂਆਂ ਦੇ ਵਿਚੋਂ ਸੋਨਾ ਮਹਿੰਗਾ ਮੰਨਿਐ, ਪੰਛੀਆਂ 'ਚੋਂ ਹੰਸ। ਉਹ ਮੋਤੀ ਖਾਂਦਾ ਹੈ, ਹੋਰ ਚੋਗਾ ਨਹੀਂ ਉਹਦਾ ਕੋਈ ਜਾਂ ਕੱਚਾ ਦੁੱਧ। ਕੱਚਾ ਦੁੱਧ ਪਾਣੀ ਰਲਾ ਕੇ ਰੱਖ ਲੌ...ਉਹ ਪਾਣੀ ਛੱਡ ਜਾਊ, ਦੁੱਧ ਪੀ ਜਾਊ।

ਵਾਸਤਵ ਮੇਂ ਸਾਧ ਸੰਗਤ ਜੀ, ਇਹ ਕਹਾਣੀਆਂ ਨੇ। ਮਹਾਂਪੁਰਸ਼ਾਂ ਦੀ ਨਿਸ਼ਾਨੀ ਹੈ...ਅਸੀਂ ਜਾਣਦੇ ਹਾਂ...ਦੁੱਧ ਪਾਣੀ ਨੂੰ ਵੱਖ...ਫਿਰ ਵੀ ਪਾਣੀ ਪੀਨੇ ਹਾਂ ਦੁੱਧ ਛੱਡੀ ਜਾਂਦੇ ਹਾਂ।

ਆਹ ਰੀਤ ਤੋਰੀ ਹੈ ਗੁਰੂ ਨਾਨਕ ਦੇਵ ਜੀ ਨੇ। ਭਾਈ ਬੰਨੋ ਵਾਲੀ ਬੀੜ ਵਿਚ ਸ਼ਬਦ ਜੇ ਕਿਸੇ ਨੂੰ ਦੇਖਣ ਦੀ ਸ਼ੰਕਾ ਹੋਵੇ, ਐਸ ਦਰਬਾਰ 'ਚ ਨਹੀਂ ਹੈ, ਬਈ ਜਿਹੜਾ ਆਪੇ ਦੇਵੇ...ਦਾਨ...ਸ਼ਰਧਾ ਨਾਲ ਆਪਣੇ ਇਸ਼ਟ ਨੂੰ ਜਾਂ ਕਿਸੇ ਸਾਧੂ ਨੂੰ...ਜਿਥੇ ਤੇਰੀ ਭਾਵਨਾ ਹੈ—ਆਪੇ ਦੇਣਾ ਦੁੱਧ ਹੈ...ਉਸ ਨੂੰ ਕਥਨ ਹੀ ਇਉਂ ਕੀਤਾ ਹੈ...ਭਾਈ ਬੰਨੋ ਵਾਲੀ ਬੀੜ ਵਿਚ ਹੈ:

**ਆਪੇ ਦੇਣਾ ਦੁੱਧ ਬਰਾਬਰ**
**ਮੰਗ ਲਿਆ ਸੁ ਪਾਣੀ।**

**ਖੋਹਿਆ ਖੂਹਿਆ ਰਤ ਬਰਾਬਰ**
**ਕਹੁ ਨਾਨਕ ਨਿਰਬਾਣੀ।**

ਭਾਈ ਬੰਨੋ ਵਾਲੀ ਬੀੜ 'ਚ ਇਹ ਸ਼ਬਦ ਹੈ, ਪਰ ਇਸ 'ਚ ਨਹੀਂ ਹੈ, ਬਈ ਜਿਹੜਾ ਖੋਹਿਆ ਹੋਇਆ ਉਹ ਖ਼ੂਨ ਦੇ ਬਰਾਬਰ ਹੈ।

ਜੇ ਗੁਰਦੁਆਰਾ ਪਾਉਣੈ, ਇਕ ਸਾਡੇ ਗੁਰਮੁਖ ਸਾਊ ਹੈ। ਉਹ ਕਹਿੰਦਾ, ਬਾਬਾ ਜੀ, ਪਦਾਰਥ ਤਾਂ ਆਪਣੇ ਕੋਲ ਹੈ ਨਹੀਂ, ਗੁਰਦੁਆਰਾ ਬੜਾ ਸਾਰਾ ਆਰੰਭ ਕਰ ਲਿਆ ਤੇ ਜੇ ਮੈਂ ਲਾਟਰੀ ਪਾ ਦਿਆਂ ਤੇ ਨਿਕਲ ਆਊ ਤਾਂ ਮੈਂ ਗੁਰਦੁਆਰੇ ਨੂੰ ਦੇ ਦਊਂ।

**ਇਹ ਛੋਟਾ ਜਿਹਾ ਗੁਰਦੁਆਰਾ ਬਣਾ ਲੌ। ਹਰ ਜਸ ਉਥੇ ਹੀ ਚੰਗਾ, ਜਿਥੇ ਖਹਿ ਕੇ ਬੈਠੀਏ।**

**ਸਾਧਸੰਗਤਿ ਕੀ ਭੀਰ ਜਉ ਪਾਈ**
**ਤਉ ਨਾਨਕ ਹਰਿ ਸੰਗਿ ਮਿਰੀਆ॥**

*(ਅੰਗ ੧੨੦੯)*

**ਭੀੜ ਨਾਲ ਬੈਠਣਾ ਤਾਂ ਛੋਟਾ ਜਿਹਾ ਪਾ ਕੇ ਸਾਰ ਲੌ। ਮੈਂ ਗੁਰਦੁਆਰੇ ਪਾਉਣ ਨਹੀਂ ਨਿਕਲਿਆ...ਗੁਰਦੁਆਰੇ ਵਿਚ ਬੈਠਣ ਵਾਲਾ ਵੀ ਟੋਲੋ। ਸੋਨੇ ਦਾ ਮੰਦਰ ਪਾ ਲਉਗੇ, ਸੋਨੇ ਦੀ ਯੂਨੀਵਰਸਿਟੀ ਪਾ ਲਉਗੇ, ਕਾਲਜ ਪਾ ਲਉਗੇ, ਜੇ ਉਥੇ ਪੜ੍ਹਾਉਣ ਵਾਲਾ ਲਾਇਕ ਨਾ ਹੋਵੇ ਤਾਂ ਕੀ ਸਹਾਰਾ ਪਾਏ ਦਾ ਤੇ ਗੁਰਦੁਆਰਾ ਤੁਸੀਂ ਸੋਨੇ ਦਾ ਬਣਾ ਲਿਆ, ਆਹ ਸਾਧਸੰਗਤ ਦੀ ਬਿਭੂਤੀ ਹੈ...ਲਾਉਣ ਵਾਲਾ ਨੇਕ ਹੈ। ਸਾਰੀ ਸੰਗਤ ਜਾਣਦੀ ਹੈ ਆਪਣੇ ਕੋਲ ਬੈਠਣ ਵਾਲੀ। ਤੇ ਜੇ ਇਥੇ ਬੈਠਣ ਵਾਲਾ ਨਾ ਹੋਵੇ...ਲੜਾਈ ਹੀ ਪਾਉਣੀ ਹੈ...ਫਿਰ ਇੱਟਾਂ ਲਾਈਆਂ ਦਾ ਕੀ ਸਹਾਰਾ ? ਗੁਰੂ ਸਾਹਿਬ ਦੀ ਪੂਜਾ ਨਾ ਹੋਵੇ, ਆਪਣੀ ਕਲਿਆਣ ਦਾ ਸਾਧਨ...ਗੁਰੂ ਦੀ ਪੂਜਾ ਹੈ। ਬੰਦਾ ਟੋਲੋ...**

ਦਸਾਂ ਰੂਪਾਂ ਨੇ ਕਿਤੇ ਗੁਰਦੁਆਰਾ ਨਹੀਂ ਪਾਇਆ...ਦੋ ਸੌ

ਉਨਤਾਲੀ ਵਰ੍ਹੇ ਯਾਤਰਾ ਕਰ ਗਏ...ਮਨੁੱਖ ਜਾਮੇ ਵਿਚ।

ਗੁਰੂ ਨਾਨਕ ਦੀ ਸੰਪਰਦਾ ਵਿਚ ਕਿਤੇ ਗੁਰਦੁਆਰਾ ਨਹੀਂ ਪਾਇਆ। ਦਰਸ਼ਨ ਕਰ ਕੇ ਪੱਥਰ ਵਰਗੀਆਂ ਰੂਹਾਂ ਤਰ ਗਈਆਂ। ਹੁਣ ਕੋਈ ਹੈ ਤਾਰਨ ਵਾਲਾ ? ਉਹਨਾਂ ਕੋਲ ਬੰਦਗੀ ਸੀ, ਬੰਦਗੀ ਵਾਲੀਆਂ ਰੂਹਾਂ ਉਹਨਾਂ ਦੇ ਨਾਲ ਸੀ...ਬੰਦਗੀ ਕਰਦੇ ਸੀ ਕੋਲ ਰਹਿਣ ਵਾਲੇ।

ਭਾਈ ਮਰਦਾਨੇ ਨੇ...ਉਹ ਮਿਰਾਸੀਆਂ ਦਾ ਮੁੰਡਾ ਸੀ...ਬਾਲਾ ਜੱਟਾਂ ਦਾ ਮੁੰਡਾ ਸੀ। ਕਿਤੇ ਕ਼ੋਈ ਸਬੂਤ ਹੈ ਕਿਸੇ ਗ੍ਰੰਥ ਵਿਚ ਬਈ ਉਹਨਾਂ ਨੇ ਪੂਜਾ ਲਈ ਹੈ ਜਾਂ ਤਨਖ਼ਾਹ ਲਈ ਹੈ...ਸਾਰੀ ਉਮਰ ਨਾਲ ਰਹੇ ਨੇ, ਵਿਹਾਰ ਸੋਹਣੈ...ਬੁਰੀ ਗੱਲ ਨਹੀਂ, ਪਰ ਏਕਤਾ ਤਾਂ ਚੱਕੀ ਗਈ ਨਾ...ਘਰ ਤਾਂ ਨਹੀਂ ਕਿਸੇ ਨੂੰ ਰੋਟੀ ਦਿੰਦੇ...ਇਕ ਦੂਜੇ ਦੇ ਸਗਨ ਦੇ ਪੈਸੇ ਦੇਣੇ ਪੈਣੇ ਨੇ...ਫਿਰ ਤਾਂ ਸਾਰੇ ਦੂਣੇ ਬਣ ਗਏ।

ਘਰ ਦਾ ਤਾਂ ਕੋਈ ਰਿਹਾ ਹੀ ਨਾ, ਜਦ ਮਿਹਨਤ ਹੀ ਲ਼ੈਣੀ ਹੈ, ਫਿਰ ਗੁਰੂ ਨਾਲ ਪਿਆਰ ਕੀ...ਦਸਮ ਪਾਤਸ਼ਾਹ ਦਾ ਕਿਤੇ ਇਤਿਹਾਸ ਗਵਾਹੀ ਨਹੀਂ ਦਿੰਦਾ, ਏਨਾ ਜੰਗ ਕੀਤਾ, ਬਈ ਉਹਨਾਂ ਨੇ ਤਨਖ਼ਾਹ 'ਤੇ ਜੁਆਨ ਰੱਖੇ ਨੇ। ਸਾਰੇ ਪ੍ਰੇਮ ਵਿਚ ਸੀ। ਇਹ ਘਰ ਤਾਂ ਪ੍ਰੇਮੀਆਂ ਦੇ ਇਕੱਠੇ ਹੋਣ ਦਾ...ਆਹ ਜਗ੍ਹਾਂ ਪ੍ਰੇਮੀਆਂ ਨੇ ਪਾਈ ਹੈ। ਚਾਹੇ ਕਿਸੇ ਨੇ ਕੌਡੀ ਦਿੱਤੀ ਹੈ, ਉਹਦੀ ਕੌਡੀ ਲੱਖ ਵਰਗੀ ਹੈ। ਉਹਨੇ ਕਮਾ ਕੇ ਦਿੱਤੀ ਹੈ...ਚਾਹੇ ਕਿਸੇ ਨੇ ਲੱਖ ਦਿੱਤਾ...ਇਕ ਤਾਂ ਸੁਆਲ ਇਹ ਹੈ ਕਿ ਇਥੇ ਮੰਗੀ ਨਹੀਂ।

ਮਹਾਂਪੁਰਖਾਂ ਦਾ ਬਚਨ ਸੀ—ਤਾਕਤ ਦਿਉ ਸਾਧ ਸੰਗਤ ਜੀ...ਸਾਡੇ 'ਚ ਇਉਂ ਹੀ ਬਣੀ ਰਹੇ।

ਮੈਂ...ਭਾਈ ਸਾਹਿਬ...ਇਥੇ ਦੋ-ਤਿੰਨ ਸਰੀਰ ਸਾਡੇ ਇਲਾਕੇ ਦੇ ਬੈਠੇ ਨੇ...ਗਿਆਨੀ ਜੀ ਵੀ ਇਲਾਕੇ ਦੇ ਨੇ...ਦੋਨੋਂ ਹੀ ਗਿਆਨੀ ਨੇ, ਪੜ੍ਹੇ ਵੀ ਸੁਧਾਰ ਨੇ, ਪੜ੍ਹਾਇਆ ਵੀ ਸੁਧਾਰ ਹੀ ਹੈ ਇਹਨਾਂ

ਨੇ...ਮਾਸਟਰ ਰਹੇ ਨੇ ਜਿਹੜੇ, ਹੁਣ ਬੋਲੇ ਸੀ, ਗੁਰਮੁਖ...ਗਿਆਨੀ ਜੀ ਐਮ.ਐਲ.ਏ. ਨੇ...ਮੇਰਾ ਖ਼ਿਆਲ ਹੈ ਕਿ ਜਦ ਦਾ ਰਾਜ ਬਣਿਆ, ਜਦ ਦੇ ਹੀ ਐਮ.ਐਲ.ਏ. ਬਣੇ ਆਉਂਦੇ ਨੇ...ਅਗਾਹਾਂ ਇਹਨਾਂ ਨੇ ਮੰਗੀ ਨੀਂ ਤਰੱਕੀ...ਵਾਧਾ-ਘਾਟਾ ਕਰਨਾ ਪੈਂਦਾ ਹੈ, ਉਹ ਕੀਤਾ ਨਹੀਂ...ਤੇ ਨਹੀਂ ਅਗਾਹਾਂ ਹੋਏ। ਇਹ ਮੇਰੇ ਇਲਾਕੇ ਦੇ ਨੇ। ਮੈਨੂੰ ਆਪਣੇ ਇਲਾਕੇ ਵਿਚ ਪਿੰਡ ਵਾਲਿਆਂ ਨੇ ਤੋਰ ਲਿਆ ਪਹਿਲਾਂ...65 ਵਿਚ...ਸਕੂਲ ਪਾਉਣ ਨੂੰ। ਮੈਂ ਬਹੁਤ ਬੇਨਤੀ ਕੀਤੀ ਬਈ ਪਿਤਾ ਹਲ ਵਾਹੁੰਦਾ...ਮੈਨੂੰ ਦੁਨੀਆਂ ਸਾਰੀ ਮਿਹਣੇ ਮਾਰਦੀ ਹੈ। 'ਕੱਲਾ ਪੁੱਤ ਸੀ, ਮਾਲਾ ਫੜ ਕੇ ਬਹਿ ਗਿਆ, ਪਿਉ ਹਲ ਵਾਹੁੰਦੈ, ਆਪ ਮਾਲਾ ਫੇਰਦੈ। ਕਿੱਡਾ ਪਖੰਡੀ ਹੈ। ਮੈਂ ਏਨੇ ਬੋਲ-ਕੁਬੋਲ ਸਹਾਰੇ ਨੇ...ਮੈਂ ਭਗਤੀ ਵਾਸਤੇ ਨਿਕਲਿਆ...ਮੈਂ ਸਕੂਲ ਪਾਉਣ ਨਹੀਂ ਜਾਣਾ ਥੋੜੇ ਨਾਲ...ਪਰ ਪੰਚਾਇਤ ਮਗਰ ਪੈ ਗਈ ਟਾਇਮ ਦੀ...ਬਾਬਾ ਜੀ ਸਾਡੀ ਏਕਤਾ ਨਹੀਂ ਹੁੰਦੀ...ਜੇ ਤੁਸੀਂ ਚੱਲੋ, ਤੇ ਮੈਂ ਭੀ ਮਨ ਦੇ ਵਿਚ...ਮੈਂ ਭੀ ਜੀਵ ਹਾਂ ਸੰਸਾਰ ਦਾ...ਬਈ ਪੰਚਾਇਤ ਪਿੰਡ ਦੀ ਆਈ ਹੈ...ਤਾਂ ਮੈਂ ਆਖਿਆ ਬਈ ਕੱਲ੍ਹ ਨੂੰ ਆਇਉ...ਮੈਂ ਆਪਣੀ ਸ਼ਰਧਾ ਨਾਲ ਆਪਣੇ ਮਾਲਕ ਨੂੰ ਪੁੱਛ ਲਵਾਂ। ਤਾਂ ਮੈਂ ਆਪਣੀ ਸਮਾਧੀ ਵਿਚ ਬੈਠੇ ਨੇ...ਬਾਬਾ ਜੀ ਨੂੰ ਪੁੱਛਿਆ ਤਾਂ ਉਹਨਾਂ ਨੇ ਆਖਿਆ ਬਈ ਕਾਕਾ, ਬੰਦਗੀ ਵਿਚ ਤਾਂ ਅੜਚਨ ਹੈ ਹੀ ਤੇਰੇ...ਬਹੁਤ ਧਨੀ ਨੇ ਇਹ ਬਣਾਉਣ ਵਾਲੇ, ਤੈਨੂੰ ਇਹ ਜੰਜਾਲ ਪੈ ਜਾਊਗਾ, ਤੈਥੋਂ ਬੰਦਗੀ ਨਹੀਂ ਹੋਣੀ।

ਪਰ ਇਸ ਜਗ੍ਹਾ ਦਾ ਤੇ ਇਸ ਸਕੂਲ ਦਾ ਤਾਂ ਸਮਾਂ ਹੈ। ਇਹਨੇ ਤਾਂ ਆਪੇ ਹੀ ਬਣ ਜਾਣੈ...ਹਰ ਇਕ ਚੀਜ਼ ਸਮੇਂ ਨਾਲ ਬਣਦੀ ਹੈ ਬਈ ਇਸ ਸਕੂਲ ਦਾ ਸਮਾਂ ਆਇਆ ਹੋਇਐ...ਜੇ ਖੜਨਾ ਤੇਰੀ ਮੌਜ...ਅਸੀਂ ਨਾਰਾਜ਼ ਨਹੀਂ ਪਰ ਤੈਨੂੰ ਇਸ ਕਿੱਲੇ ਨੇ ਜਾਲ ਪਾ ਲੈਣੈ, ਪਿੰਡ ਦਾ ਸਕੂਲ ਥੋੜ੍ਹੇ ਦਿਨਾਂ 'ਚ ਹੀ ਬਣ ਗਿਆ।

ਨਿਆਣਿਆਂ ਨੇ ਵੀ ਕਿਹਾ...ਬਾਬੇ ਖੜ ਗਏ...ਬਾਬੇ ਖੜ

ਗਏ। ਜੀਹਦਾ ਮੈਂ ਪੋਤਾ ਲੱਗਦਾ ਸੀ, ਉਹ ਵੀ ਬਾਬਾ ਕਹੇ...ਹਜ਼ੂਰ ਦੇ ਦਰ 'ਤੇ ਬੈਠੇ ਨੂੰ। ਪਿੰਡ ਦਾ ਸਕੂਲ ਪੈ ਗਿਆ...ਪਿਆ ਸਕੂਲ ਪਿੰਡ ਦੀ ਏਕਤਾ ਨਾਲ...ਨਾ ਮੈਂ ਕੌਡੀ ਲਿਆਇਆ ਕੋਲੇ, ਨਾ ਹੈ ਮੇਰੇ ਕੋਲ...ਨਾ ਮੈਂ ਇਸ ਦੇਸ਼ ਦੀ ਬੋਲੀ ਜਾਣਦਾ। ਏਕਤਾ ਵਿਚ ਏਨੀ ਤਾਕਤ ਹੈ, ਜਿਥੇ ਖੜ ਜਾਵੇ ਬਣ ਜੂ...ਇਹ ਇਥੇ ਬੈਠਣ ਵਾਲੇ ਨੇ। ਇਸੇ ਮਿਸ਼ਨ ਨਾਲ 65 ਤੋਂ 77 ਤਕ ਵੀਹ ਸਕੂਲ ਪਾਏ ਨੇ। ਜਿਥੇ ਖੜ ਗਿਆ, ਕਿਤੇ ਦੋ ਦਿਨ, ਕਿਤੇ ਤਿੰਨ ਦਿਨ...ਸਕੂਲ ਪੈ ਜਾਂਦਾ ਸੀ। ਕਿਸੇ ਸਰਕਾਰ ਤੋਂ ਗਰਾਂਟ ਨਹੀਂ ਲਈ...ਕਿਸੇ ਪਿੰਡ ਵਿਚੋਂ ਮੰਗਿਆ ਨਹੀਂ ਜਾ ਕੇ, ਸਾਰੇ ਪਿੰਡ ਵਾਲਿਆਂ ਨੇ ਮੁੰਡੇ ਪੜ੍ਹਾਉਣੇ ਨੇ...ਦਸੋ ਕੀ ਦਿੰਦੇ ਹੋ ?

ਪਊ ਕਿਵੇਂ ਸਕੂਲ...ਪੈਸਿਆਂ ਨਾਲ ਹੀ ਪੈਣਾ ਹੈ। ਪਰ ਨਹੀਂ, ਪਰ ਸੱਜਣਾਂ ਨੇ ਦੇਣ ਵਾਲਿਆਂ ਨੇ ਆਪੇ ਹੀ...ਜੀ ਮੇਰੇ ਗਾਰਡਰ ਰਹੇ ਜੀ, ਮੇਰੀਆਂ ਇੱਟਾਂ ਰਹੀਆਂ...ਇਉਂ ਹੀ ਪੈ ਜਾਂਦਾ ਸੀ। ਇਕ ਪੈਸਾ ਵੀ ਜਿਹੜਾ ਦਿੰਦਾ ਸੀ, ਉਹਨੂੰ ਨਫ਼ਰਤ ਨਾਲ ਨਹੀਂ ਫੜਿਆ, ਜਿਵੇਂ ਲੱਖ ਫੜਿਆ, ਪਤਾ ਨਹੀਂ ਉਹਦੀ ਕਮਾਈ ਨਾਲ ਹੀ ਪਾਰ ਲੱਗਣਾ ਹੋਵੇ। ਜਵਾਬ ਨਹੀਂ ਕਿਸੇ ਨੂੰ ਦੇਣਾ...ਜਿਹੜਾ ਪੈਸਾ ਦੇਵੇ, ਜਿਹੜੇ ਆਦਰ ਨਾਲ ਲੱਖ ਵਾਲੇ ਦਾ ਫੜਿਆ...ਉਵੇਂ ਉਹਨੂੰ ਫੜੀਂ...ਇਥੇ ਕਿਸੇ ਦੀ 'ਕੱਲੇ ਦੀ ਅਰਦਾਸ ਨਹੀਂ ਕੀਤੀ...ਬਈ ਇਹ ਦੀਦਾਰ ਨੇ ਪਾਇਆ...ਜਾਂ ਇਹ ਬੂਟੇ ਨੇ ਪਾਇਆ...ਜਾਂ ਇਹ ਗਾਂਧੀ ਨੇ ਪਾਇਆ...ਬਿਲਕੁਲ ਨਹੀਂ। ਇਹ ਸੰਗਤ ਨੇ ਪਾਇਆ...ਜਿਹੜੀ ਸੰਗਤ ਬੈਠੀ ਹੈ। ਉਹਨਾਂ ਨੇ ਆਪਣੀ ਸ਼ਰਧਾ ਨਾਲ ਪਾਇਆ। ਕਿਸੇ ਸੰਗਤ ਕੋਲੋਂ ਪੈਸੇ ਆਏ ਨੇ...ਸੇਵਾ ਇਥੇ ਦੀ ਸੰਗਤ ਨੇ...ਚਾਰ ਮਿਸਤਰੀ ਦੇਸੋਂ ਆਏ, ਇਹਨਾਂ ਨੇ ਸਾਡੇ ਕੋਲੋਂ ਕੋਈ ਪੈਸਾ ਨਹੀਂ ਲਿਆ। ਬਾਕੀ ਇਥੇ ਦੇ ਸਾਰੇ ਲੱਗਦੇ ਰਹੇ ਨੇ। ਆਪਣੇ ਕੰਮ ਤੋਂ ਆ ਕੇ। ਪਿੰਡ ਵੀ ਇਸੇ ਤਰ੍ਹਾਂ ਪੈਂਦੇ ਰਹੇ ਨੇ। ਦਸ ਘਰ ਸੋਹਲਾਂ ਦੇ ਨੇ, ਦਸ ਹੈਗੇ

ਹੁੰਜਣਾਂ ਦੇ। ਇਕ ਨੇ ਵੀ ਮਿਹਨਤ ਨਹੀਂ ਮੇਰੇ ਕੋਲੋਂ ਲਈ...ਚਾਰੇ ਸਕੂਲ ਨਵੇਂ ਪਾਏ ਨੇ, ਪਹਿਲਾਂ ਪੁਰਾਣੇ ਸੀ। ਉਹ ਵੀ ਢਾਹ ਕੇ ਪਾ ਦਿੱਤੇ, ਦੋ ਨਵੇਂ ਪਾ ਦਿੱਤੇ। ਮੇਰੀ ਹਾਜ਼ਰੀ 'ਚ ਚਾਰ ਪਿੰਡ ਪੈ ਗਏ...ਇਹ ਹੈ ਏਕਤਾ...**ਏਕਤਾ ਮਿਲਦੀ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ।** ਸਿਧਾਂਤ ਨੂੰ ਸਮਝ ਲਿਆ...ਉਥੇ ਜਾ ਕੇ ਇਹਨਾਂ ਨੇ ਇਹੀ ਗੱਲ ਸਮਝਾਈ ਬਈ ਸਾਧ ਵੀ ਸ਼ਾਂਤੀ ਦਾ ਚਸ਼ਮਾ...ਸਮੁੰਦਰ ਹੁੰਦੇ ਨੇ, ਉਹਨਾਂ ਨੂੰ ਅੱਗ ਲੱਗ ਗਈ...ਉਹਨਾਂ ਨੂੰ ਬੁਝਾਉਣ ਵਾਸਤੇ ਗੁਰੂ ਨਾਨਕ ਆਇਆ। ਸਾਧ ਨੂੰ ਗਰਮੀ ਚੜ੍ਹ ਗਈ ਬਈ ਮੈਂ ਤਿੰਨ ਪੁੱਤ ਦਿੱਤੇ, ਮੇਰੇ ਨਾਲ ਇਕ ਦਾ 'ਕਰਾਰ ਕਰ ਕੇ ਮੁੱਕਰ ਗਿਆ। ਇਸ ਲਈ ਮੈਂ ਸਾਰਾ ਪਿੰਡ ਸਾੜ ਦੇਣੈਂ।

ਜਿਥੇ ਇਹੋ ਜਿਹਾ ਵਾਅਦਾ ਖ਼ਿਲਾਫ਼ ਲੋਕ ਵੱਸਦੇ ਨੇ...ਉਹ ਸਾਰਾ ਪਿੰਡ ਹੀ ਨਿਕੰਮਿਆਂ ਦਾ ਹੈ।

ਹਮਜਾ ਗੌਂਸ ਨੂੰ ਗਰਮੀ ਚੜ੍ਹ ਗਈ। ਚਾਲੀ ਦਿਨ ਦਾ ਚਲੀਸਾ ਰੱਖ ਲਿਆ। ਇਕ ਪਿਆਲਾ ਪਾਣੀ ਦਾ ਤੇ ਚਾਲੀ ਜੌਂ ਲੈ ਕੇ ਬਹਿ ਗਿਆ...ਚਾਲੀਆਂ ਦਿਨਾਂ ਦੇ ਬਈ ਇਕ ਜੌਂ ਰੋਜ਼ ਖਾਣੈ ਭੁੰਨਿਆ ਹੋਣਾ ਜਾਂ ਕੱਚਾ ਹੋਣੈਂ। ਇਹ ਤਾਂ ਕਹਾਣੀ ਸੁਣੀ ਹੈ...ਹਜ਼ੂਰ ਦੀ ਰਸਨਾ ਤੋਂ ਸੁਣੀ ਹੈ। ਚਾਲੀ ਦਿਨ ਦਾ ਸੰਕਲਪ ਕਰ ਲਿਆ, ਤਪੀਆ ਤਾਂ ਉਹ ਅੱਗੇ ਹੀ ਸੀ, ਕਹਿੰਦਾ ਮੈਂ ਚਾਲੀ ਦਿਨਾਂ ਵਿਚ ਨਗਰ ਗ਼ਰਕ ਕਰ ਦੇਣਾ ਹੈ। ਇਹੋ ਜਿਹੇ ਜਿਹੜੇ ਵਾਅਦਾ-ਖ਼ਿਲਾਫ਼ ਆਦਮੀ ਜਿਥੇ ਰਹਿੰਦੇ ਨੇ। ਇਥੇ ਇਨਸਾਨੀਅਤ ਖ਼ਤਮ ਹੈ, ਇਹ ਇਨਸਾਨ ਨਹੀਂ, ਇਹ ਪਸ਼ੂ-ਪੰਛੀ ਨੇ, ਇਹਨਾਂ ਨੂੰ ਮਾਰ ਦੇਣ ਦਾ ਕੋਈ ਪਾਪ ਨਹੀਂ। ਕਿਉਂਕਿ ਇਹ ਇਨਸਾਨ ਨਹੀਂ ਹਨ।

ਹਜ਼ੂਰ ਨੇ ਉਥੇ ਫਿਰ ਮਰਦਾਨੇ ਨੂੰ ਆਖਿਆ, ਚੱਲ, ਸਮੁੰਦਰ ਨੂੰ ਅੱਗ ਲੱਗ ਗਈ, ਬੁਝਾਈਏ। ਭਾਵ ਕਿ ਸਾਧ ਨੂੰ ਗੁੱਸਾ ਚੜ੍ਹ ਗਿਆ। **ਜਿਹੜਾ ਸਾਧ ਹੈ ਸੱਜਣੋ, ਉਹ ਵਰ-ਸਰਾਪ ਤੋਂ ਬਿਲਕੁਲ**

**ਦੂਰ ਹੁੰਦਾ ਹੈ। ਉਹ ਨਾ ਕਿਸੇ ਨੂੰ ਵਰ ਦਿੰਦਾ ਹੈ ਕਿ ਤੇਰੇ ਪੁੱਤ ਹੋ ਜਾਊ, ਨਾ ਕਿਸੇ ਨੂੰ ਕਹਿੰਦਾ ਤੇਰੇ ਮਰ ਜਾਊ। ਉਹ ਸਾਈਂ ਨਾਲ ਜੋੜਦਾ ਹੈ।** ਇਹ ਸਮਰੱਥ ਹੈ, ਇਸ ਲਈ ਜੰਮਣ-ਮਰਨ ਲਈ ਗੁਰੂ ਨਾਲ ਜੁੜੋ। **ਉਹ ਅਧੂਰਾ ਹੈ ਜਿਹੜਾ ਤੈਨੂੰ ਕਹੇਗਾ ਕਿ ਮੈਂ ਤੈਨੂੰ ਪੁੱਤ ਦਿੱਤਾ ਜਾਂ ਕੋਈ ਬਰਕਤ ਦਾ ਹੋਛੈ...ਜਾਂ ਮੁਰਸ਼ਦ ਵਾਲਾ ਨਹੀਂ ਹੈ। ਮੁਰਸ਼ਦ ਵਾਲਾ ਰੱਬ ਨਾਲ ਜੋੜਦਾ ਹੁੰਦੈ।** ਆਪ ਨਹੀਂ ਕਹਿੰਦਾ ਹੈ, ਮੈਂ ਤੈਨੂੰ ਦਿੱਤਾ...ਇਹ ਹੰਗਤਾ ਦਾ ਰਸਤਾ ਹੈ। ਜਗਤ ਗੁਰੂ ਆਏ...ਸਾਰੀ ਦੁਨੀਆਂ ਨੂੰ ਆਸਰਾ ਸੀ...ਮਗਰ ਇਹ ਰਸਮ ਨਹੀਂ ਤੋਰੀ ਕਿਤੇ ਵੀ...

ਬਾਬਾ ਜੀ ਦੀ ਹਜ਼ੂਰੀ ਵਿਚ...ਹੁਣ ਆਪਾਂ ਨੂੰ ਸਮਾਂ ਨਹੀਂ ਇਜਾਜ਼ਤ ਦਿੰਦਾ...ਬੀਬੀਆਂ ਨੂੰ ਬਿਲਕੁਲ ਮਨਾਹੀ ਸੀ। ਬੀਬੀ ਨਹੀਂ ਸੀ ਕੋਈ ਦਰਸ਼ਨ ਕਰ ਸਕਦੀ...ਸੁਆਲ ਨਹੀਂ ਸੀ ਕੋਈ ਕਰ ਸਕਦਾ। ਦਰ ਮੂਹਰੇ ਲਿਖ ਕੇ ਲਾਇਆ ਸੀ...ਦਰ ਉਥੇ ਕੀਹਨੇ ਬਣਾਇਆ ਸੀ...ਛੋਟੀ ਜਿਹੀ ਖਿੜਕੀ ਲੱਗੀ ਸੀ, ਉਹਦੇ ਮੂਹਰੇ ਖੰਭਾ ਗੱਡ ਕੇ ਇਕ ਫੱਟਾ ਲਾਇਆ ਸੀ। ਉਸ ’ਤੇ ਲਿਖਿਆ ਸੀ ‘ਇਥੇ ਆਉਣ ਵਾਲੇ ਸੱਜਣਾਂ ਨੂੰ ਦਰਸ਼ਨ ਦਾ ਟਾਈਮ।’ ਨਿਹੋਰਾ ਨਾ ਕਰਿਓ ਮਗਰੋਂ...ਵਿਧਾਨ ਬਿਨਾਂ ਵਿਹਾਰ ਨਹੀਂ ਹੁੰਦੇ...ਇਥੇ ਦਾ ਵਿਧਾਨ ਹੈ...ਸਵੇਰੇ ਨੌਂ ਵਜੇ...ਸੁਖਮਨੀ ਸਾਹਿਬ ਦੀ ਹਜ਼ੂਰੀ ’ਚ ਮਹਾਤਮਾ ਆਉਣਗੇ...ਉਥੇ ਦਰਸ਼ਨ ਕਰਨ ਵਾਲੇ ਕਰ ਲੈਣ ਤੇ ਮਹਾਤਮਾ ਸੰਗਤ ਦੇ ਦਰਸ਼ਨ ਕਰ ਲੈਣਗੇ। ਇਹ ਟਾਈਮ ਸਵੇਰ ਦਾ ਸੀ ਤੇ ਸ਼ਾਮ ਨੂੰ ਚਾਰ ਵਜੇ ਦਰਬਾਰ ਸ਼ੁਰੂ ਹੋਵੇਗਾ...ਦਰਬਾਰ ’ਚ ਬਾਬਾ ਜੀ ਆਉਣਗੇ। ਇਹ ਦੋ ਟਾਈਮ ਤਾਂ ਮੁਕੰਮਲ ਨੇ...ਅੱਗੇ ਰੱਬ ਦੀ ਰਜ਼ਾ ਹੈ ਭਾਵੇਂ ਸਾਧੂ ਕਦੇ ਆ ਜਾਣ।

ਇਥੇ ਆਉਣ ਵਾਲੇ ਸੱਜਣਾਂ ਨੂੰ...ਕਿਸੇ ਨੂੰ ਪੁੱਤਰ ਦਾ ਸੰਕਲਪ, ਕਿਸੇ ਨੇ ਮੁਕੱਦਮੇ ਦਾ ਸੰਕਲਪ, ਕਿਸੇ ਨੇ ਵਿਹਾਰ ਦਾ ਸੰਕਲਪ ਨਹੀਂ ਕਰਨਾ। ਜੇ ਸੰਕਲਪ ਲੈ ਕੇ ਕਿਸੇ ਨੇ ਆਉਣਾ

ਤਾਂ ਉਹ ਇਸ ਦਰ ਤੋਂ ਪਰੇ ਰਹੇ...ਇਸ ਦਰਬਾਰ 'ਚ ਆ ਕੇ ਕੋਈ ਸੰਕਲਪ ਨਹੀਂ ਕਰਨਾ ਕਿ ਮੈਨੂੰ ਪੁੱਤਰ ਚਾਹੀਦਾ ਹੈ, ਮੈਨੂੰ ਧਨ ਚਾਹੀਦਾ ਹੈ, ਮੇਰੇ 'ਤੇ ਮੁਕੱਦਮਾ ਪਿਆ, ਮੇਰੀ ਹੈਲਪ ਕਰੋ। ਕਹਿੰਦੇ ਸਾਰੇ ਹੀ ਸਨ ਕਿ ਆਹ ਕੰਮ ਮੇਰਾ ਬਾਬੇ ਨੇ ਕਰਿਆ, ਆਪਣੀ ਸ਼ਰਧਾ ਨਾਲ, ਪਰ ਹਜ਼ੂਰ ਨੇ ਫੱਟਾ ਲਿਖ ਕੇ ਲਾਇਆ ਸੀ...ਨਹੀਂ ਸੀ ਨੇੜੇ ਆਉਣ ਦਿੰਦੇ ਕਿਸੇ ਨੂੰ। ਮਗਰ ਮਨਸ਼ਾ 'ਚ ਸਾਰਿਆਂ ਨੂੰ ਫਲ ਲੱਗ ਜਾਣੈ।

ਇਥੇ ਵੀ ਇਵੇਂ ਹੀ ਹੈ, ਇਥੇ ਵੀ ਕਿੰਨੇ ਕਹੀ ਜਾਂਦੇ ਨੇ, ਮੈਨੂੰ ਬਾਬੇ ਨੇ ਪੁੱਤ ਦਿੱਤੈ, ਮੈਨੂੰ ਬਾਬੇ ਨੇ ਪੁੱਤ ਦਿੱਤੈ, ਪਰ ਮੇਰਾ ਇਹ ਕੋਰਾ ਜਵਾਬ ਹੈ ਬਈ ਨਾ ਮੈਂ ਪੁੱਤ ਦੇਣ ਦੀ ਬਰਕਤ ਰੱਖਦਾਂ...ਤੂੰ ਆਪਣੇ ਗੁਰੂ ਨਾਲ ਜੁੜ, ਉਥੋਂ ਸਭ ਕੁਝ ਮਿਲਦੈ। ਜਿਹੋ ਜਿਹੀ ਤੂੰ ਕਮਾਈ ਕਰੇਂਗਾ, ਉਥੋਂ ਮਿਲ ਸਕਦੀ ਹੈ। ਜੁੜ ਗੁਰੂ ਨਾਲ, ਉਹਨਾਂ ਨੇ ਸਾਨੂੰ ਜੋੜਿਆ ਹੈ ਰੱਬ ਨਾਲ। ਉਸ ਅਸੂਲ ਨਾਲ ਹਜ਼ੂਰ ਨੇ, ਸਾਧੂਆਂ ਨੂੰ ਹੀ ਚੰਦਨ ਦੱਸਿਐ...ਸਾਧੂਆਂ ਨੂੰ ਹੀ ਸਮੁੰਦਰ ਦੱਸਿਐ ਬਈ ਜੇ ਸਾਧੂ ਹੀ ਵਰ-ਸਰਾਪ ਦੇਣ ਲੱਗ ਪਏ ਤਾਂ ਦੁਨੀਆਂ ਵੱਸੂ ਕਿਥੇ ?

ਅਸਲ ਸਾਧੂ ਤਾਂ...ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਨੇ... ਵਰ-ਸਰਾਪ ਉਹਨਾਂ ਦੇ ਦੀਦਾਰ ਦੇਖਣ ਨਾਲ...ਹਰੇਕ ਨੂੰ ਆਪਣੀ ਸ਼ਰਧਾ ਨਾਲ...ਭਾਗ ਲੱਗ ਜਾਂਦੇ ਸੀ।

ਕੁਰਾਹੀਆ ਕਹਿਣ ਵਾਲੇ ਨੂੰ ਰਹਿੰਦੀ ਦੁਨੀਆਂ ਤਕ ਰਾਹ ਨਹੀਂ ਮਿਲਣਾ। ਉਹ ਇਕ ਨਿੰਦਕਾਂ ਦੀ ਜਮਾਤ ਹੀ ਬਣ ਗਈ। ਉਹਨਾਂ ਦੇ ਪੱਲੇ ਹੀ ਨਿੰਦਾ ਪਈ ਹੈ। ਉਹਨਾਂ ਨੇ ਨਿੰਦਾ ਹੀ ਕਰਨੀ ਹੈ, **ਰਹਿੰਦੀ ਦੁਨੀਆਂ ਤਕ ਉਹਨੂੰ ਰਾਹ ਨਹੀਂ ਮਿਲਣਾ, ਜਿਸ ਨੇ ਗੁਰੂ ਨਾਨਕ ਨੂੰ ਕੁਰਾਹੀਆ ਕਿਹਾ ਹੈ ਤੇ ਜਿਸ ਨੇ ਗੁਰੂ ਨਾਨਕ ਦੇਵ ਜੀ ਨੂੰ ਖ਼ੁਦਾ ਮੰਨਿਆ ਕਿ ਮੇਰਾ ਸਾਈਂ ਰੱਬ ਮਿਲ ਗਿਆ ਤਾਂ ਲਹਿਣੇ ਵਰਗਿਆਂ ਨੂੰ...ਤਾਂ ਉਹਨਾਂ ਨੂੰ ਰੱਬ ਹੀ ਬਣਾ ਦਿੱਤਾ।**

ਉਦੋਂ ਕਿਸੇ ਕਵੀ ਨੇ ਇਹ ਬਚਨ ਕਰਿਐ ਜਾਂ ਕਿਸੇ ਸ਼ਰਧਾਲੂ ਨੇ ਕਹਿ ਦਿੱਤਾ:

**ਨਦਰੇ ਰਹਿਮਤ ਨਾਨਕ ਇਸ਼ਾਰਾ ਕਰ ਦੀਆ।**
**ਜ਼ੱਰਰੇ ਸੇ ਪਰਬਤ ਬਣਾ**
**ਕਤਰੇ ਸੇ ਦਰੀਆ ਕਰ ਦੀਆ।**
**ਲਹਿਣੇ ਸੇ ਅੰਗਦ ਹੂਆ**
**ਅੰਗਦ ਸੇ ਅੱਲ੍ਹਾ ਕਰ ਦੀਆ।**

ਨਦਰੇ-ਰਹਿਮਤ...ਮੰਗ ਨਹੀਂ ਕੀਤੀ ਸੀ ਕਿ ਮੈਨੂੰ ਗੁਰੂ ਬਣਾ ਦਿਉ। ਮੰਗਣ ਵਾਲਾ ਕੋਈ ਵੀ ਨਹੀਂ ਬਣਿਆ...ਨਾ ਉਹਨੇ ਕਿਹਾ ਬਈ ਤੈਨੂੰ ਗੁਰੂ ਬਣਾਇਆ। ਜਿਹੜਾ ਵਿਚ ਰਲ ਗਿਆ...ਨਦੀ ਦੇ ਵਿਚ ਜਾ ਕੇ ਕਿਣਕਾ...ਉਹ ਕਹਿੰਦਾ ਮੈਨੂੰ ਵਿਚ ਰਲਾ ਲੈ...ਜਾਤ ਤਾਂ ਪਹਿਲਾਂ ਹੀ ਇਕ ਹੈ...ਬੂੰਦ ਦੀ ਵੀ ਉਹੀ ਹੀ, ਪਾਣੀ ਦੀ ਵੀ ਉਹੀ ਹੈ। ਜੀਵ ਦੀ ਵੀ ਉਹੀ ਹੈ, ਈਸ਼ਵਰ ਦੀ ਵੀ ਉਹੀ ਹੈ। ਮੁਰਸ਼ਦ ਨੇ ਇਸ ਨੂੰ ਵਿਚ ਮਿਲਾ ਦੇਣੈ, ਉਥੇ ਸੱਜਣੋ ਝਗੜਾ ਹੀ ਨਹੀਂ ਕੋਈ, **ਵਰ-ਸਰਾਪ ਜਿਹੜਾ ਹੈ, ਉਹ ਰੱਬ ਤੋਂ ਬਿਲਕੁਲ ਪਰੇ ਹੈ।** ਭਾਵਨਾ ਦਾ ਫਲ ਕਿਸੇ ਦਾ ਵੀ ਬਿਰਥਾ ਨਹੀਂ ਜਾਣਾ।

ਬਾਬਾ ਜੀ 1943 ਵਿਚ ਝੰਗ ਕੰਨੀਂ ਮੁੜ ਕੇ ਨਹੀਂ ਗਏ। ਮੈਂ 39 ਵਿਚ ਦੂਸਰੀ ਯਾਤਰਾ ਗਿਆਂ, ਚਾਰ ਪੂਰਨਮਾਸ਼ੀਆਂ। ਮੈਂ ਗਿਆਂ ਦੋ 39 'ਚ, ਦੋ 38 'ਚ, ਉਥੋਂ ਦੀ ਸੰਗਤ ਕਹਿੰਦੀ ਇਥੇ ਆ ਕੇ ਕਿ ਅਸੀਂ ਸੰਗਤ ਨੇ ਮਥ ਕੇ ਪਾਠ ਤੋਰ ਲਿਆ, ਇਕ ਅਖੰਡ ਸੰਪੁਟ ਬਈ ਜਦ ਤਕ ਬਾਬਾ ਜੀ ਨਹੀਂ ਆਉਂਦੇ, ਆਪਾਂ ਬੰਦ ਨਹੀਂ ਕਰਨਾ ਪਾਠ। ਹਜ਼ੂਰ ਬੜੇ ਮੁਸਕਰਾਏ...ਕਹਿੰਦੇ ਮੈਂ ਦੁਨੀਆਂ 'ਤੇ ਪਾਠ ਬੰਦ ਕਰਨ ਨਹੀਂ ਆਇਆ...ਮੈਂ ਜਾਂਦਾ ਹੀ ਨਹੀਂ।

ਅਸੀਂ ਕਹਿੰਦੇ ਹਾਂ, ਤੁਸੀਂ ਪਾਠ ਨਾ ਬੰਦ ਕਰੋ, ਮੈਂ ਜਾਂਦਾ ਹੀ ਨਹੀਂ ਉਥੇ, ਕਿਉਂਕਿ ਤੁਸੀਂ ਕਿਹਾ ਬਈ ਜਦ ਤਕ ਬਾਬੇ ਨਹੀਂ

ਆਉਂਦੇ, ਅਸੀਂ ਪਾਠ ਨਹੀਂ ਬੰਦ ਕਰਨਾ। ਹਜ਼ੂਰ ਦਾ ਜਾਣ ਦਾ ਸਮਾਂ ਨਹੀਂ ਲੱਗਿਆ ਤੇ 1943 ਵਿਚ ਪ੍ਰਲੋਕ ਚਲੇ ਗਏ। ਇਹ ਗੱਲ ਸੀ 39 ਦੀ, ਉਥੋਂ ਆਉਂਦਿਆਂ ਹੋਇਆਂ ਬਾਬਾ ਈਸ਼ਰ ਸਿੰਘ ਜੀ ਵੀ ਨਾਲ ਸਨ, ਕਿਉਂਕਿ ਉਹ 34 'ਚ ਆਏ ਨੇ, ਮੈਂ 33 'ਚ ਆਇਆ। ਹਜ਼ੂਰ ਦੇ ਚਰਨਾਂ ਵਿਚ ਤੇ ਸਿੱਖੀ 'ਚ ਦਾਖ਼ਲ ਹੋਇਆ 27 'ਚ...ਬਾਬਾ ਜੀ ਕਹਿੰਦੇ ਆਪਾਂ ਵਿਦਿਆ ਗੁਰੂ ਨੂੰ ਮਿਲ ਚੱਲੀਏ...ਉਹਨਾਂ ਦੇ ਵਿਦਿਆ ਗੁਰੂ ਬਾਬਾ ਵਧਾਵਾ ਸਿਉਂ ਹੋਣੀਂ ਲਹਿਰੇ ਰਹਿੰਦੇ...ਬਾਈਏ ਵਿਚ ਹੈ ਲਹਿਰਾ। ਪੰਜ ਲਹਿਰੇ ਨੇ...ਪੰਜ ਕਲਿਆਣਾਂ ਵਾਲੇ...ਪੰਜ ਚੱਕ ਨੇ, ਇਸ ਤਰ੍ਹਾਂ ਬਾਈ ਪਿੰਡ ਨੇ, ਉਹ ਤੇ ਰਾਮਪੁਰਾ ਫੂਲ, ਮਹਿਰਾਜ...ਇਹ ਬਾਈ ਪਿੰਡ...ਬਾਈਆਂ ਦਾ ਮਾਛੀ ਦੇ ਨੇ ਇਹ...ਇਹਨਾਂ ਵਿਚੋਂ ਈ ਨੇ ਰਿਆਸਤਾਂ 'ਚੋਂ...ਉਥੇ ਸੀ ਲਹਿਰੇ...ਮਹਾਤਮਾ...ਹਜ਼ੂਰ ਨੂੰ ਆਗਿਆ ਹੋਈ ਸੀ ਸਮਾਧੀ 'ਚ ਬੈਠਿਆਂ ਨੂੰ ਪਹਿਲੀ ਉਮਰ ਵਿਚ ਹਜ਼ੂਰ ਸਾਹਿਬ ਬਈ ਜਾ ਕੇ ਵਿਦਿਆ ਪੜ੍ਹੋ...ਤੁਹਾਥੋਂ ਬੜਾ ਕੰਮ ਲੈਣਾ ਹੈ...ਤੁਸੀਂ ਗੁਰੂ ਕੇ ਅੱਖਰ ਸਿੱਖੋ ਜਾ ਕੇ...ਦਮਦਮੇ...ਦਮਦਮਾ ਸਾਹਿਬ ਚਾਰ-ਪੰਜ ਬੰਦੇ ਦੇਖੇ ਆਪ ਵਿਚ ਮਤਭੇਦ ਕਰ ਕੇ ਗੁੱਸੇ ਹੀ ਰਹਿੰਦੇ ਤਾਂ ਫਿਰ ਇਥੇ ਬਾਬਾ ਵਧਾਵਾ ਸਿੰਘ ਜੀ ਤੋਂ ਅੱਖਰ ਸਿੱਖੇ।

ਮੈਂ ਉਹਨਾਂ ਕੋਲ ਵੀ ਜਾ ਆਇਆ, ਉਹਨਾਂ ਨੇ ਕਿਹਾ, ਸਾਡੇ ਕੋਲ ਤਾਂ ਸਾਰੇ ਹੀ ਉਹ ਬਾਈ ਦਿਨ ਰਹੇ ਨੇ, ਉਹ ਨਾ ਕਿਸੇ ਨੇ ਪੜ੍ਹਾਏ ਨੇ, ਨਾ ਪੜ੍ਹਾਉਣੇ ਨੇ...ਉਹ ਤਾਂ ਦੇਵਤੇ ਸੀ। ਉਹ ਤਾਂ ਨਿਰੰਕਾਰ ਸੀ, ਚਾਹੇ ਗੁਰੂ ਬਣ ਕੇ ਤਾਰ ਦੇਣ...ਚਾਹੇ ਸਿੱਖ ਬਣ ਕੇ ਮਗਰ ਉਹ ਕਹਿੰਦੇ ਨੇ ਗੁਰਦੇਵ ਕੋਲ ਦੀ ਲੰਘ ਚੱਲੀਏ...ਸਾਡੇ ਉਹ...ਸੇਵਕ ਕਾਹਨੂੰ ਤੇ। ਆਏ ਜ਼ਰੂਰ ਨੇ ਸਾਡੇ 'ਚ...ਉਸ ਵਕਤ ਉਹਨਾਂ ਦੀ 21 ਸਾਲ ਦੀ ਉਮਰ ਸੀ, ਜਦ ਸਾਡੇ ਕੋਲ ਆਏ ਨੇ ਤੇ ਜਦ ਹਜ਼ੂਰ ਮੁੜ ਕੇ ਝੰਗ ਕੰਨੀਂ ਬਹੁਤ ਤਪ ਕੀਤਾ...ਬਾਬਾ

ਵਧਾਵਾ ਸਿਉਂ ਨੇ ਮੈਨੂੰ ਦੱਸਿਆ...ਆਪਾਂ ਗੁਰਦੇਵ ਜੀ ਨੂੰ ਮੱਥਾ ਟੇਕ ਚੱਲੀਏ...ਕਲੇਰੀਂ ਚੱਲਾਂਗੇ ਫੇਰ...ਲਹਿਰੇ ਹੋ ਚੱਲੀਏ। ਲਹਿਰੇ ਤੋਂ ਆਉਂਦਿਆਂ ਤੋਂ ਉਸ ਵਕਤ ਸਾਧ ਸੰਗਤ ਜੀ...ਰਸਤਾ ਸੀ ਨਹਿਰ 'ਤੇ...ਰਾਵੀ 'ਚੋਂ ਨਿਕਲੀ ਹੋਈ ਸੀ। ਉਥੇ ਮੁੜਦੇ ਹੋਏ ਤੇਲ ਮੁੱਕ ਗਿਆ, ਗੱਡੀ ਵਾਲੇ ਖੜ ਗਏ। ਬਾਬਾ ਜੀ ਆਲੇ-ਦੁਆਲੇ ਗੱਡੀ ਦੇ ਸੈਰ ਕਰਨ ਲੱਗ ਪਏ...ਉਹ ਗੱਡੀ ਸੰਵਾਰਨ ਲੱਗ ਪਿਆ। ਉਥੇ ਇਕ ਬੀਬੀ ਪ੍ਰਸ਼ਾਦੇ ਲੈ ਕੇ ਆ ਗਈ, ਆਪਣੇ ਕਾਮਿਆਂ ਵਾਸਤੇ...ਕਾਮੇ ਇੱਖ ਦੀ ਗੋਡੀ ਗੁੱਡਦੇ ਸੀ। ਨਹੀਂ ਤਾਂ ਨਹਿਰ ਜਾਂਦੇ ਸੀ, ਪਿੰਡ ਤਾਂ ਨੇੜੇ ਕੋਈ ਹੈ ਨਹੀਂ ਸੀ ਤਾਂ ਉਸ ਬੀਬੀ ਨੇ ਬਾਬਾ ਜੀ ਦਾ ਰੂਪ ਦੇਖ ਕੇ, ਉਥੇ ਪ੍ਰਸ਼ਾਦੇ ਲਾਹ ਲਏ ਤੇ ਬੇਨਤੀ ਕੀਤੀ, ਗ਼ਰੀਬ ਨਿਵਾਜ਼ ਪ੍ਰਸ਼ਾਦਾ ਤਿਆਰ ਹੈ, ਛਕ ਲੌ। ਤਾਂ ਸੰਗਤ ਕੰਨੀਂ ਹਜ਼ੂਰ ਨੇ, ਤਿੰਨ-ਚਾਰ ਹੀ ਸਰੀਰ ਸਨ, ਇਸ਼ਾਰਾ ਕੀਤਾ ਭਾਈ ਤੁਰੇ ਤਾਂ ਸਵੇਰ ਦੇ ਹੀ ਹਾਂ, ਕੀ ਸਲਾਹ ਹੈ ਸੰਗਤ ਦੀ ?

ਮਹਾਰਾਜ, ਤੁਹਾਡੀ ਫਿਰ ਮੌਜ ਹੈ।

ਬੀਬਾ, ਫਿਰ ਤੂੰ ਜਿਨ੍ਹਾਂ ਦਾ ਪ੍ਰਸ਼ਾਦਾ ਲੈ ਕੇ ਆਈਂ ਹੈਂ, ਉਹ ਤਾਂ ਭੁੱਖੇ ਮਰਨਗੇ ?

ਨਹੀਂ ਬਾਬਾ ਜੀ, ਅਸੀਂ ਹੋਰ ਲਾਹ ਕੇ ਲੈ ਆਵਾਂਗੇ, ਦੋ ਮਿੰਟ ਨਹੀਂ ਲੱਗਣੇ।

ਤਾਂ ਇਕ-ਇਕ ਪ੍ਰਸ਼ਾਦਾ ਲਿਆ, ਦੋ ਬੁਰਕੀਆਂ...ਆਹਾਰ ਬਹੁਤ ਥੋੜ੍ਹਾ ਛਕਦੇ ਸੀ। ਪਹਿਲਾਂ ਤੋਂ ਹੀ ਅਭਿਆਸੀ ਸਨ। ਬਾਬਾ ਜੀ ਨੇ ਆਪ ਵੀ ਦੋ ਬੁਰਕੀਆਂ ਛਕ ਲਈਆਂ...ਸੰਗਤ ਨੇ ਇਕ-ਇਕ ਪ੍ਰਸ਼ਾਦਾ ਛਕ ਲਿਆ।

ਮਗਰ ਉਹ ਪਿੱਛੋਂ ਹੱਸਣ ਲੱਗ ਗਏ, ਕਹਿੰਦੇ ਆਪਾਂ ਪੁੱਛਿਆ ਤਾਂ ਹੈ ਨਹੀਂ ਕਿਉਂਕਿ ਉਹ ਬੀਬੀ ਦੇ ਪਾਏ ਸੀ ਸ਼ੀਟ ਜਿਹੀ ਵਾਲੇ ਕੱਪੜੇ ਉਹ ਜਿਹੜੇ ਉਧਰ ਹੁੰਦੇ ਨੇ, ਕਹਿੰਦੇ

ਜ਼ਿਮੀਂਦਾਰ ਕਹਿੰਦੇ ਹੁਣ ਤਾਂ ਛਕ ਲਿਆ, ਮਗਰੋਂ ਪੁੱਛਣ ਦਾ ਵੀ ਕੀ ਸਵਾਲ। ਪਰ ਉਸ ਬੀਬੀ ਨੇ ਆਪੇ ਹੀ ਦੱਸ ਦਿੱਤਾ, ਗ਼ਰੀਬ ਨਿਵਾਜ਼, ਅਸੀਂ ਜ਼ਿਮੀਂਦਾਰ ਗੁੱਜਰ ਹਾਂ। ਜ਼ਿਮੀਂਦਾਰਾ ਕੰਮ ਕਰਦੇ ਹਾਂ...ਮੇਰਾ ਸਾਰਾ ਪਰਿਵਾਰ ਮੁੱਢ ਹੀ ਗੁੱਡਦਾ ਇਖਲੀ ਦਾ। ਮੈਂ ਹੁਣੇ ਲਾ ਲਿਆਉਨੀ ਆਂ ਜਾ ਕੇ।

ਕਹਿਣ ਲੱਗੇ—ਈਸ਼ਰ, ਪ੍ਰਸ਼ਾਦ ਲਿਆ, ਬੀਬੀ ਨੂੰ ਪ੍ਰਸ਼ਾਦ ਦੇਈਏ।

ਬਾਬਾ ਈਸ਼ਰ ਸਿੰਘ ਜੀ ਨੇ ਦੋ ਸੇਬ ਹਜ਼ੂਰ ਨੂੰ ਲਿਆ ਕੇ ਫੜਾਏ। ਬਾਬਾ ਜੀ ਬੀਬੀ ਨੂੰ ਦੇਣ ਲੱਗੇ, ਉਹਨੇ ਦੋਨੋਂ ਹੱਥ ਕਰ ਲਏ।

ਬਾਬਾ ਜੀ ਨੇ ਆਖਿਆ, ਭਾਈ ਪ੍ਰਸ਼ਾਦ ਮਹਾਤਮਾ ਦਾ ਪੱਲੇ 'ਚ ਲਈਦਾ ਹੁੰਦਾ। ਤਾਂ ਉਸ ਨੇ ਪੱਲਾ ਕਰ ਲਿਆ...ਪੱਲੇ 'ਚ ਪ੍ਰਸ਼ਾਦ ਦੇ ਕੇ ਆਪ ਅੱਗੇ ਲੰਘ ਗਏ।

ਦੀਪਾਲਪੁਰ ਹੋ ਕੇ ਝੰਗ ਆ ਗਏ ਤੇ ਫਿਰ ਇਧਰ ਆ ਗਏ।

ਉਸ ਬੀਬੀ ਦੇ ਜੌੜੇ ਪੁੱਤਰ ਹੋਏ ਸਾਲ ਦੇ ਅੰਦਰ।

ਅੱਠ-ਦਸ ਸਾਲ ਹੋ ਗਏ ਸੀ ਘਰ ਵੱਸਦੇ ਨੂੰ, ਕੁੱਖ ਹਰੀ ਨਹੀਂ ਸੀ ਹੋਈ। ਬਾਬਾ ਜੀ ਕਿਸੇ ਨੂੰ ਵਰ ਤਾਂ ਦਿੰਦੇ ਨਹੀਂ ਸੀ, ਸੁਭਾਵਕੀ ਦੋ ਸੇਬ ਦਿੱਤੇ।

ਤਾਂ ਉਹ ਪੁੱਛ-ਪੁਛਾ ਕੇ ਕਿ ਫਲਾਣੇ ਮਹੀਨੇ ਦੇ ਵਿਚ ਫਲਾਣੇ ਸਾਲ ਵਿਚ ਇਥੇ ਕੋਈ ਸਾਧੂ ਆਇਆ ਸੀ, ਗੱਡੀ 'ਤੇ...ਤਾਂ ਪਤਾ ਲੱਗਿਆ ਬਈ ਉਹ ਤਾਂ ਕਲੇਰਾਂ ਵਾਲੇ ਮਸ਼ਹੂਰ ਹੈ, ਸਿੱਖ ਪੰਥ ਵਿਚ ਬੜੇ ਮਹਾਤਮਾ ਨੇ। ਆਖਿਆ ਅਸੀਂ ਉਹਨਾਂ ਨੂੰ ਹੀ ਟੋਲਣਾ ਹੈ...ਹੁਣ ਉਥੋਂ ਨਾ ਲੱਭ ਗਿਆ, ਉਥੋਂ ਫਿਰ ਦੀਪਾਲਪੁਰ ਤੋਂ ਪੁੱਛ ਕੇ ਕਲੇਰੀਂ ਆਏ। ਬਾਬਾ ਜੀ ਓਦੋਂ ਪ੍ਰਲੋਕ ਜਾ ਚੁੱਕੇ ਸਨ। ਉਹ ਬੜੇ ਰੋਏ ਉਥੇ ਆ ਕੇ ਤੇ ਨਾਲੇ ਸਾਰੀ ਵਾਰਤਾ ਦੱਸੀ। ਮੈਨੂੰ ਦੱਸਿਆ ਰਤਨ ਸਿਉਂ ਨੇ ਤੇ ਦੱਸਿਆ ਕਿ ਨਾਲ ਦੋ ਪੁੱਤਰ ਉਦੋਂ

ਤੁਰਦੇ-ਫਿਰਦੇ ਸੀ ਕਿਉਂਕਿ ਉਹ ਜ਼ਿਕਰ ਹੈ 39 ਦਾ ਤੇ ਉਹ ਆਏ ਨੇ 43 'ਚ ਜਾਂ 44 'ਚ।

ਸੋ ਇਹ ਤਾਂ ਆਪਣਾ ਸਿਧਾਂਤ ਹੈ ਬਈ ਭਾਵਨਾ ਦਾ ਫਲ ਇਥੋਂ ਕੀ ਨਹੀਂ ਮਿਲਦਾ ?

ਮੰਗਤਾ ਹੋਣਾ...ਸਾਨੂੰ ਦੱਸਿਆ ਬਈ ਤੁਸੀਂ ਸੇਵਾ ਕਰੋ। ਜੇ ਅਸੀਂ ਸਾਰੇ ਇਕੱਠੇ ਹੋ ਕੇ ਫ਼ਾਰਮ ਦੇ ਵਿਚ...ਜ਼ਿਮੀਂਦਾਰ ਲੋਕ ਆਪਣੇ ਟੱਬਰ ਨੂੰ ਲੈ ਕੇ ਅਰਜ਼ ਕਰਨ ਕਿ ਸਾਨੂੰ ਧੜੀ ਕੁ ਸ਼ੱਕਰ ਦੇ ਦੇ...ਮਾਤਾ ਜੀ ਕਣਕ ਦੇ ਦੇ...ਟੱਬਰ ਭੁੱਖਾ ਬੈਠਾ ਦੇ ਦਊ ? ਪਰ ਜੇ ਕਿਰਸਾਨ ਖੇਤੀ ਕਰੇ, ਮਿਹਨਤ ਕਰੇ ਸਭ ਕੁਝ ਮਿਲਦੈ...ਕੀ ਉਥੇ ਸੰਗਤਰੇ ਨਹੀਂ ਹੁੰਦੇ ਕਿ ਮਾਲਟੇ ਨਹੀਂ ਹੁੰਦੇ...ਗੇਹੂੰ ਨਹੀਂ ਹੁੰਦਾ ਕਿ ਕਮਾਦ ਨਹੀਂ ਹੁੰਦਾ, ਪਰ ਕਿਰਸਾਣੀ ਕਰਨੀ ਪੈਂਦੀ ਹੈ। ਜੇ ਸਿੱਖੀ ਕਮਾਵੋ, ਗੁਰੂ ਕਾ ਬਚਨ ਮੰਨੋ...ਸੱਜਣੋ, ਤਾਂ ਮੁਕਤੀ ਵੀ ਗੁਰੂ ਦੇ ਚਰਨਾਂ 'ਚ ਰੁਲਦੀ ਫਿਰਦੀ ਹੈ।

ਹਜ਼ੂਰ ਦਾ ਬਚਨ ਹੈ :

**ਨਵ ਨਿਧੀ ਅਠਾਰਹ ਸਿਧੀ**
**ਪਿਛੈ ਲਗੀਆ ਫਿਰਹਿ**
**ਜੋ ਹਰਿ ਹਿਰਦੈ ਸਦਾ ਵਸਾਇ॥**

*(ਅੰਗ ੬੪੯)*

ਆਪਾਂ ਇਥੋਂ ਆਹ ਪੁੱਛਣ ਆਏ ਹਾਂ, ਗੁਰੂ ਤੋਂ ਕੀ ਪੁੱਛਣੈ ? ਗੁਰੂ ਨੂੰ ਪੂਜਣ ਨਹੀਂ ਜਾਣਦੇ, ਗੁਰੂ ਕੋਲੋਂ ਤਾਂ ਇਹ ਚੀਜ਼ਾਂ ਮਿਲਦੀਆਂ, ਜਿਹੜੀਆਂ...ਉਹਨਾਂ ਨੇ ਕਿਹੈ :

**ਨਵ ਨਿਧੀ ਅਠਾਰਹ ਸਿਧੀ**
**ਪਿਛੈ ਲਗੀਆ ਫਿਰਹਿ**

ਹੁਣ ਇਥੇ ਆਹ ਕੀ ਹੈ ?

ਹਜ਼ੂਰ ਕਹਿ ਦਿੰਦੇ ਸੀ...ਬਾਬਾ ਈਸ਼ਰ ਸਿਉਂ ਹੋਣੀ ਕਿਤੇ-ਕਿਤੇ ਅਸੀਂ ਦੇਖੀ ਤਾਂ ਹੈ ਨਹੀਂ ਸਿੱਧੀ ਕਿਹੋ ਜਿਹੀ ਹੈ। ਹੁਣ

ਆਪਣੀ ਕੀ ਸਕੀਰੀ ਹੈ ਇਸ ਦੇਸ਼ 'ਚ। ਪ੍ਰਦੇਸੀ ਹਾਂ, ਲੋਕ ਗਊਆਂ ਦਾ ਮਾਸ ਖਾਂਦੇ ਸੀ। ਸ਼ਰਾਬਾਂ ਪੀਂਦੇ ਸੀ। ਹੁਣ ਆਹ ਪੰਜਾਬ ਬਣਿਆ ਹੋਇਐ। ਹੋਰ ਕੀ ਹੈ ? ਗੁਰੂ ਗ੍ਰੰਥ ਸਾਹਿਬ ਜੀ ਦੀ ਸੰਗਤ ਦਾ ਫਲ...ਜੇ ਨਿਸਚੇ ਨਾਲ ਇਹਨਾਂ ਦੇ ਪੈਰ ਫੜੇ ਹੋਏ ਨੇ ਤਾਂ ਪ੍ਰਦੇਸ ਵਿਚ ਆਹ ਰੰਗ ਲੱਗਿਆ ਹੋਇਆ ਹੈ। ਇਹੀ ਲੰਦਨ ਵਿਚ ਹੈ, ਇਹੀ ਅਮਰੀਕਾ ਵਿਚ ਹੈ...ਜਿਥੇ-ਜਿਥੇ ਹਜ਼ੂਰ ਨੇ ਕੂਕਰ ਨੂੰ ਭੇਜਿਆ, ਉਥੇ-ਉਥੇ ਇਵੇਂ ਹੀ ਸੰਗਤ ਜੁੜਦੀ ਹੈ।

ਇਕ ਮਨ ਹੋ ਕੇ ਗੁਰੂ ਦਾ ਜਾਪ ਕਰੋ।

**ਗੁਰੂ ਗ੍ਰੰਥ ਸਾਹਿਬ ਜੀ ਨੂੰ ਨਿਰੰਕਾਰ ਜਾਣ ਕੇ ਪੂਜੋ। ਇਹਨਾਂ ਕੋਲੋਂ ਉੱਤਮ ਸਿੱਖ ਦੀ ਸੰਗਤ ਮੰਗਣੀ, ਜਿਹੜਾ ਤੁਹਾਥੋਂ ਵਰੋਸਾਇਆ ਮਹਾਰਾਜ...ਕਿਸੇ ਗੁਰਮੁਖ ਦੀ ਸੰਗਤ ਦੇ ਦਿਉ। ਜਿਸ ਤੋਂ ਅਸੀਂ ਤੁਹਾਡੇ ਗੁਣਾਂ ਨੂੰ ਪਰਖ ਲਈਏ। ਉੱਤਮ ਪੁਰਸ਼ ਦੀ ਸੰਗਤ ਮੰਗਣੀ ਹੈ ਅਤੇ ਦੂਸਰਾ ਮਹਾਂਪੁਰਸ਼ਾਂ ਦਾ ਬਚਨ ਪਾਲਣਾ ਹੈ** ਬਈ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿੱਖ ਹਾਂ...ਸਹਿਜਧਾਰੀ ਹਾਂ ਜਾਂ ਰਹਿਤਧਾਰੀ ਹਾਂ, ਪਰ ਸ਼ਰਧਾ ਸਾਡੀ ਇਹਨਾਂ 'ਤੇ ਹੈ। ਮਹੀਨੇ 'ਚ ਦਰਸ਼ਨ ਕਰਨੈਂ। ਬਾਬਾ ਜੀ ਨੇ ਇਹ ਦਾਤ ਦਿੱਤੀ ਹੈ। ਤੋਰੀ ਹੋਈ ਰਸਮ ਕਲਗੀਧਰ ਜੀ ਦੀ ਹੈ। ਜੰਗ ਦੇ ਵੇਲੇ ਪਾਠ ਦਾ ਵੇਲਾ ਨਹੀਂ ਸੀ, ਉਸ ਵੇਲੇ ਵੀ ਕਲਗੀਧਰ ਪਾਤਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਏਨੀ ਇੱਜ਼ਤ ਫ਼ੁਰਮਾਈ ਬਈ ਹਰ ਇਕ ਆਦਮੀ, ਜਿੰਨੇ ਸ਼ਹੀਦ ਹੋ ਗਏ, ਸਾਰਿਆਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਦਸਵੇਂ ਦਿਨੀਂ ਭੋਗ ਪਾਉ, ਗੁਰੂਧਾਮ ਪਹੁੰਚਣਗੇ।

ਉਸ ਵਕਤ ਮਹਾਰਾਜ ਜੀ ਤਾਂ ਮਿਲਦੇ ਨਹੀਂ ਸਨ, ਉਸ ਵਕਤ ਕਲਗੀਧਰ ਜੀ ਨੇ ਗੁਣੀ-ਗਿਆਨੀਆਂ ਨੂੰ ਇਕੱਠੇ ਕਰ ਕੇ ਅੱਖਰ ਗਿਣ ਕੇ ਇਸ ਤਰ੍ਹਾਂ ਪਾਠ ਤਕਸੀਮ ਕੀਤਾ, ਭਾਈ

ਜੇ ਤੁਸੀਂ ਛੇ ਮਾਲਾ ਇਕ ਸਿੰਘ ਹਰ ਰੋਜ਼ ਦੀਆਂ ਕਰੇ ਤਾਂ ਇਕ ਮਹੀਨੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਦਾ ਮਹਾਤਮ ਹੋ ਜਾਏਗਾ। ਛੇ ਮਾਲਾ ਨਾਨਕ ਹੋਸੀ ਭੀ ਸਚ ਤਕ ਮੂਲ-ਮੰਤਰ ਦੀਆਂ ਕਰਨੀਆਂ। ਵਾਹਿਗੁਰੂ ਸ਼ਬਦ ਦੀਆਂ 80 ਕਰੋ ਤੀਹ ਦਿਨਾਂ ਵਿਚ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਤੋਂ ਅੰਤ ਤਕ ਦਰਸ਼ਨ '੧ਓ' ਤੋਂ ਲੈ ਕੇ 'ਦਸ ਬੀਸ' ਤਕ ਸਾਰੇ ਦਰਸ਼ਨ ਦਾ ਮਹਾਤਮ ਤੁਹਾਨੂੰ ਮਿਲ ਜਾਏਗਾ।

ਜਦ ਤੁਹਾਡਾ ਮਹੀਨਾ ਪੂਰਾ ਹੋ ਜਾਏ, ਜਿਥੇ ਕੋਈ ਗੁਰ-ਅਸਥਾਨ ਹੈ, ਨਾ ਹੋਵੇ ਤਾਂ ਘਰ ਦੇਗ ਬਣਾ ਕੇ ਜਿੰਨੀ ਸ਼ਰਧਾ ਨਾਲ ਘਰ ਦੇ ਜੀਅ ਇਕੱਠੇ ਹੋ ਕੇ ਮਹਾਰਾਜ ਜੀ ਨੂੰ ਮੱਥਾ ਟੇਕੋ। ਮਹਾਰਾਜ, ਸਾਰੇ ਟੱਬਰ ਨੇ ਰਲ ਕੇ ਪਾਠ ਕੀਤਾ, ਮਨਜ਼ੂਰ ਕਰ ਲੌ। ਤਾਂ ਤੁਹਾਡਾ ਮਨਜ਼ੂਰ ਹੋ ਗਿਆ।

ਮਰਿਆਦਾ ਤੋਰੀ ਕਲਗੀਧਰ ਪਾਤਸ਼ਾਹ ਦੀ, ਪਰ ਕਲਜੁਗ ਨੇ ਸਾਥੋਂ ਖੋਹ ਲਈ। ਹੁਣ ਆ ਕੇ ਬਾਬਾ ਜੀ ਨੇ ਪ੍ਰਗਟ ਕੀਤੀ, ਤੋਰੀ ਨਹੀਂ। ਤੋਰੀ ਕਲਗੀਆਂ ਵਾਲੇ ਨੇ ਸੀ। ਇਹ ਜੰਗ ਦੇ ਵੇਲੇ, ਉਦੋਂ ਪਾਠ ਹੁੰਦਾ ਨਹੀਂ ਸੀ, ਹੁਣ ਤਾਂ ਤੁਸੀਂ ਆਪ ਕਰੋ, ਟੱਬਰ ਰਲ ਕੇ ਕਰੇ।

ਮੂਲ-ਮੰਤਰ ਦੇ ਰਾਹੀਂ, ਸੁਖਮਨੀ ਸਾਹਿਬ ਦੇ ਦੋ ਪਾਠ ਕਰੋ ਤਾਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਮਹਾਤਮ ਹੈ। ਭੁੱਲਿਆ ਜੋਗੀ ਲਾਹਾ ਹੀ ਲਾਹਾ। 47 ਪਾਠ ਸੁਖਮਨੀ ਸਾਹਿਬ ਦੇ ਸ਼ੁੱਧਤਾਈ ਨਾਲ ਕਰ ਲੌ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਮਹਤਾਮ ਹੋ ਜਾਂਦੈ। ਜਪੁਜੀ ਸਾਹਿਬ 250 ਕਰੋ। ਜੇ ਦਸ ਰੋਜ਼ ਦੇ ਕਰੋ ਤਾਂ 300 ਹੋ ਜਾਊ, ਭੁੱਲਿਆ ਜੋਗੀ ਲਾਹਾ।

ਦਸ ਪਾਠ ਰੋਜ਼ ਦੇ ਜਪੁਜੀ ਸਾਹਿਬ ਦੇ ਕਰਨੇ।

ਜੇ ਤੁਸੀਂ ਟੱਬਰ ਦੇ ਛੇ ਜੀਅ ਹੋ ਤਾਂ ਇਕ-ਇਕ ਮਾਲਾ ਕਰ ਲਵੋ...ਬੱਚੇ ਵੀ ਸਿੱਖ ਜਾਣਗੇ, ਨਾਲੇ ਮਹੀਨੇ ਦਾ ਗੁਰੂ ਗ੍ਰੰਥ

ਸਾਹਿਬ ਜੀ ਦਾ ਦਰਸ਼ਨ ਹੋ ਜਾਏਗਾ।

ਏਧਰਲਾ ਪਿਆਰ ਪਵੇ...ਸਾਡਾ ਦਿਲ ਘਾਸਾ ਖਾਵੇ ਗੁਰਬਾਣੀ ਨਾਲ ਉੱਜਲ ਹੋਵੇ। **ਜਦ ਬੁਰਿਆਈਆਂ ਨਾਲ ਹੀ ਅਸੀਂ ਰੋਜ਼ ਨਿਭਦੇ ਹਾਂ ਤਾਂ ਸਾਡਾ ਮਨ ਵੀ ਬੁਰਾ ਹੋ ਜਾਂਦੈ।** ਜਦ ਅਸੀਂ ਗੁਰਬਾਣੀ ਨਾਲ ਮਨ ਨੂੰ ਮੇਲਾਂਗੇ ਤਾਂ ਨਿਆਣਿਆਂ-ਸਿਆਣਿਆਂ ਨੇ ਰਲ ਕੇ ਕਰਨੀ ਹੈ। ਇਸ ਮਿਸ਼ਨ ਨਾਲ ਅਸੀਂ ਗੁਰੂ ਨਾਲ ਪਿਆਰ ਜਤਾਉਣੈ। ਹਰ ਇਕ ਜੀਅ ਪ੍ਰਤੀ ਕਰੋ। ਸ਼ਰਧਾਲੂਆਂ ਪਾਸੋਂ ਕਰਾਵੋ। ਜੋ ਵਾਰਸ ਹੈ, ਉਹ ਪੁੱਤਰਾਂ ਤੋਂ ਵੀ ਨਾਲ ਕਰਾਵੇ...ਬੱਚਿਆਂ ਤੋਂ ਵੀ ਕਰਾਵੇ। ਉਹਨਾਂ ਨੂੰ ਆਦਤ ਬਣੇ।

ਇਸੇ ਆਦਤ ਦਾ ਸਦਕਾ ਸਾਧ ਸੰਗਤ ਜੀ, ਮੈਂ ਇਕ ਬਿਲਕੁਲ ਗ਼ਰੀਬ ਘਰ ਦਾ ਬੱਚਾ ਹਾਂ, ਵਿਦਿਆ ਤੋਂ ਵੀ ਨਿਲ ਹਾਂ ਭਾਵ ਕਿ ਮੈਂ ਐਜੂਕੇਸ਼ਨ ਵੀ ਨਹੀਂ ਪ੍ਰਾਪਤ ਕਰ ਸਕਿਆ, ਪਰ ਇਸ ਗੁਰਬਾਣੀ ਨਾਲ ਬਾਬਾ ਜੀ ਨੇ ਜੋੜ ਦਿੱਤਾ। ਉਹ ਬਲੀ ਲੋਕ ਸਨ। ਉਹ ਗੁਰੂ ਗ੍ਰੰਥ ਸਾਹਿਬ ਨਾਲ ਅਭੇਦ ਹੋਏ ਸੀ। ਉਹਨਾਂ ਨੇ ਇਹ ਮਰਿਆਦਾ ਤੋਰੀ ਹੈ, ਜੇ ਸਾਡਾ-ਤੁਹਾਡਾ ਗੁਰੂ ਗ੍ਰੰਥ ਸਾਹਿਬ ਨਾਲ ਪਿਆਰ ਹੈ ਤਾਂ ਹਜ਼ੂਰ ਨੂੰ ਆਪਾਂ ਆਪਣੀਆਂ ਬਾਹਾਂ ਫੜਾਈਏ ਕਿਉਂਕਿ **ਅਸੀਂ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਜਾਰੀ ਹਾਂ। ਇਹਨਾਂ ਦੀ ਹੀ ਪੂਜਾ ਕਰਨੀ ਹੈ।** ਕੋਈ ਸਹਿਜਧਾਰੀ ਹੈ, ਕੋਈ ਰਹਿਤਧਾਰੀ ਹੈ। ਕੋਈ ਆਪਣੇ ਆਪ ਨੂੰ ਉੱਜਲਾ ਮੰਨਦੈ, ਕੋਈ ਮਲੀਨ ਮੰਨਦੈ। ਮਲੀਨ ਵੀ ਇਥੇ ਸ਼ੁੱਧ ਹੋਏਗਾ, ਉੱਜਲ ਬਣੇ ਦੀ ਇਥੇ ਹੰਗਤਾ ਖ਼ਤਮ ਹੋ ਜਾਏਗੀ, ਰੱਬ ਨਾਲ ਅਭੇਦ ਹੋ ਜਾਏਗਾ।

**ਗੁਰੂ ਗ੍ਰੰਥ ਸਾਹਿਬ ਨੂੰ ਬਾਂਹ ਫੜਾਉਣੀ ਹੈ।** ਦਿਲੋਂ ਕਹਿਣਾ ਕਿਸੇ ਸਮੇਂ ਬਾਬਾ ਜੀ ਪਾਠ ਵੰਡਿਆ ਕਰਦੇ ਸੀ...ਭਾਈ ਕਲਜੁਗ ਆ ਗਿਆ...ਪਾਠ ਭਜਨ ਅਸੀਂ ਬੰਦ ਕਰ ਦਿੱਤਾ। ਕਲਜੁਗ ਨੇ

ਖੋਹ ਲਿਆ...ਪਾਠ ਕਰਿਆ ਕਰੋ। ਉਦੋਂ ਪਾਠ...ਦਾਸ ਨੂੰ ਸਮਾਂ ਲੰਘਿਆ...ਮਹਾਂਪੁਰਖਾਂ ਦੀ ਸੰਗਤ ਕਰਨ ਦਾ...ਮੈਂ ਉਹਨਾਂ ਦੀ ਬਖ਼ਸ਼ੀ ਹੋਈ ਸੁਮੱਤ ਨਾਲ...ਮੈਂ ਆਪਣਾ ਨਾਂ ਨਹੀਂ ਪਾਇਆ...ਬਈ ਸਿਆੜ ਦੇ ਫਲਾਣੇ ਸਿੰਘ ਦਾ ਨਾਉਂ ਹੈ।

ਸੰਗਤ ਸਿਆੜ ਦੀ ਦਾ ਨਾਉਂ, ਜਿਥੇ ਜਾਂਦੇ, ਉਥੇ ਗੁਰੂ ਸੰਗਤ ਬਣਾ ਦਿੰਦੇ। ਮੈਂ ਪਹਿਲਾਂ ਹੀ ਸੰਕਲਪ ਇਹੋ ਜਿਹਾ ਪੇਸ਼ ਕੀਤਾ।

ਇਕ ਪਾਠ ਸਿਆੜ ਦੀ ਸੰਗਤ ਦਾ...ਜੇ ਘਰ ਦੀ ਸੰਗਤ ਹੋ ਗਈ ਤਾਂ ਰਲ ਕੇ ਕਰ ਲਿਆ ਸਾਰਿਆਂ ਨੇ...ਕਿਸੇ ਸਮੇਂ ਮੈਂ ਉਥੇ ਕਿਹਾ ਬਈ ਬਾਬਾ ਜੀ ਝੰਗ ਬਾਹਲੇ ਜਾਂਦੇ ਨੇ, ਉਥੇ 52 ਪਾਠ ਹੁੰਦੇ ਨੇ...ਜੇ ਬਈ ਆਪਾਂ ਰਲ ਕੇ 52 ਪਾਠ ਕਰੀਏ, ਖ਼ਬਰੇ ਬਾਬਾ ਜੀ ਆਪਣੇ ਵੀ ਆ ਜਾਣ। ਉਸ 52 ਦੀ ਜਗ੍ਹਾ ਸੱਜਣੋ ਹੁਣ ਉਸ ਮਹਾਂਪੁਰਖ ਦੀ ਏਨੀ ਮਿਹਰ ਦ੍ਰਿਸ਼ਟੀ ਹੋਈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਂ ਉਹ ਗਿਣ ਕੇ ਦੱਸਦੇ ਨੇ...ਮੇਰੇ ਨਹੀਂ ਯਾਦ...ਸੰਗਤ ਦੇ ਯਾਦ ਹੈ ਜਿਹੜੇ-ਜਿਹੜੇ ਇਥੋਂ ਦੇ ਇੰਤਜ਼ਾਮੀਏ ਨੇ, ਕੱਤਕ ਦੀ ਪੂਰਨਮਾਸ਼ੀ ਤੋਂ ਪੋਹ ਸਤਮੀ ਤਾਈਂ ਇਕ ਥਾਉਂ ਬੈਠ ਕੇ ਕਰਦੇ...ਆ ਸਾਰੇ ਦੇਸ਼ਾਂ ਦੇ ਜਾਂਦੇ ਨੇ...ਇਸ ਦੇਸ਼ 'ਚ ਜਿਹੜੇ-ਜਿਹੜੇ ਸੰਗੀ ਲੱਗੇ ਹੋਏ ਨੇ...ਜਿਨ੍ਹਾਂ ਨੂੰ ਪਿਆਰ ਹੈ ਗੁਰੂ ਗ੍ਰੰਥ ਸਾਹਿਬ ਨਾਲ...ਜਪੁਜੀ ਸਾਹਿਬ ਦਾ ਸੱਠ ਤਾਈਂ...ਮੈਂ ਦਾਖ਼ਲ ਹੋਇਆ...ਹਜ਼ੂਰ ਦੇ ਚਰਨਾਂ 'ਚ 27 ਦਾ...ਆਪ ਵੀ ਕਰਦਾ ਸੀ, ਆਪਣੇ ਕੋਲ ਬੈਠਣ ਵਾਲਿਆਂ ਤੋਂ ਵੀ ਕਰਵਾਉਂਦਾ ਸੀ। ਸੱਠ ਤਾਈਂ ਤਾਂ ਮੂਲ-ਮੰਤਰ ਦਾ ਕਰਦਾ ਰਿਹਾ ਤੇ ਕਰਾਉਂਦਾ ਰਿਹਾ। ਸੱਠ ਤੋਂ ਮੈਂ ਭੀ ਜਪੁਜੀ ਸਾਹਿਬ ਦਾ ਕਰਨ ਲੱਗਿਆ। ਆਪ ਦੇ ਨੇਮ ਦੀ ਹਾਜ਼ਰੀ 'ਚ ਪੰਜਾਹ-ਪੰਜਾਹ ਪਾਠ ਸੰਗੀਆਂ ਨੂੰ ਦਿੱਤੇ, ਮੇਰੇ ਨਾਲ ਵੀਹ ਸੰਗੀ ਹੋਣਗੇ, ਜਿਨ੍ਹਾਂ ਨੂੰ ਮਾਵਾਂ ਛੱਡ ਕੇ ਗਈਆਂ, ਉਹਨਾਂ 'ਚੋਂ ਕੋਈ ਚਾਹ ਨਹੀਂ ਪੀਂਦਾ, ਚਾਹ ਇਥੇ ਬਣਦੀ ਹੈ, ਸਾਰੀ

ਸੰਗਤ ਪੀਂਦੀ ਹੈ, ਜਿਹੜੇ ਬਹਿੰਗਮ ਇਥੇ ਚਾੜ੍ਹੇ ਹੋਏ ਨੇ, ਚਾੜ੍ਹਨ ਦਾ ਸ਼ਬਦ ਤਾਂ ਪਹਿਲਾਂ ਪੁਰਾਣਾ ਚਲਿਆ ਆਉਂਦੈ, ਚਾੜ੍ਹਨਾ-ਚੂੜ੍ਹਨਾ ਕੀਹਨੇ ਹੈ...ਆਪਣੇ ਗੁਰੂ ਕੋਲੇ ਆਏ ਨੇ, ਉਹਨਾਂ ਦੇ ਵਿਚੋਂ ਕੋਈ ਚਾਹ ਨਹੀਂ ਪੀਂਦਾ...ਦਾਸ ਵੀ ਨਹੀਂ ਪੀਂਦਾ, ਕਿਉਂਕਿ ਇਹ ਵੀ ਅਮਲ 'ਚ ਹੈ, ਇਹ ਨਹੀਂ ਪੀਣੀ...ਜਿਹੜੇ ਮਹੀਨੇ ਤੋਂ ਮਾਤਾ ਨੇ ਮੇਰੇ ਕੋਲ ਛੱਡੇ ਹੋਏ ਨੇ, **ਉਹ ਸਾਰੇ ਵੀਰ ਇਥੇ ਹਾਜ਼ਰ ਨਹੀਂ, ਭਾਈ ਹਰਨੇਕ ਸਿਉਂ ਹੁਣਾਂ ਨੇ ਵਿਸਥਾਰ ਕਰ ਦਿੱਤਾ...ਉਥੇ ਗੁਰਦੁਆਰਾ ਪਾ ਦਿੱਤਾ, ਉਥੇ ਪਾ ਦਿੱਤਾ, ਦੋ ਕਿਤੇ ਛੱਡ ਦਿੱਤੇ, ਇਕ ਕਿਤੇ ਛੱਡ ਦਿੱਤਾ,. ਆਏ ਨੇ ਉਹ ਸਾਧ ਦੀ ਸੰਗਤ ਕਰਨ।**

**ਜਗ੍ਹਾ-ਜਗ੍ਹਾ 'ਤੇ 'ਕੱਲਾ-'ਕੱਲਾ ਕਹੇ ਬਈ ਸਾਧੂ ਦੀ ਸੰਗਤ... ਤਾਂ ਸਾਧ ਕੋਲੇ ਹੀ ਬੈਠ ਕੇ ਹੁੰਦੀ ਹੈ। ਉਹਨੇ ਬੈਠਣਾ-ਉੱਠਣਾ ਵੀ ਦੇਖਣਾ, ਉਹਨੇ ਕੰਮ ਕਰਦਾ ਵੀ ਦੇਖਣਾ, ਇਸੇ ਕਰਕੇ ਮੈਂ ਕਿਹਾ ਬਈ ਛੋਟਾ ਜਿਹਾ ਗੁਰਦੁਆਰਾ ਪਾ ਲੈ...ਦਿੱਲੀ ਨਾ ਪਾ, ਇਥੇ ਨਾ ਪਾ...ਗੁਰੂ ਥਾਉਂ ਪਾਵੇ...ਹੁਣ ਤਾਂ ਐਵੇਂ ਹੀ ਅਰਦਾਸ ਕਰਦੇ ਹਾਂ ਬਈ ਗ਼ਰੀਬ ਨਿਵਾਜ਼, ਸੰਗਤ 'ਚ ਬੈਠਣ ਵਾਲਾ ਸਿੰਘ ਬਖ਼ਸ਼ਦਾ ਰਹੀਂ...ਜਗ੍ਹਾ ਤਾਂ ਥੋਡੀਆਂ ਸੁੰਦਰ ਬਣੀਆਂ...ਜਗ੍ਹਾ ਤਾਂ ਹੁੰਦੀ ਹੈ, ਘਰ ਬੁੜ੍ਹੀਆਂ ਦੇ...ਨਾਉਂ ਮਰਦਾਂ ਦਾ...ਜਗ੍ਹਾ ਹੁੰਦੀ ਹੈ ਇਨਸਾਨ ਦੇ ਸਾਂਭਣ ਦੀ, ਜੇ ਮਾਸਟਰ ਲਾਇਕ ਹੋਵੇ ਤਾਂ ਸਕੂਲ ਸੋਹਣਾ ਲੱਗਦੈ...ਜੇ ਗ੍ਰੰਥੀ ਲਾਇਕ ਹੋਵੇ ਤਾਂ ਗੁਰਦੁਆਰਾ ਸੋਹਣਾ ਲੱਗਦੈ। ਨਹੀਂ ਤਾਂ ਇਹ ਮਿੱਟੀ ਹੈ...ਇਕੱਠੀ ਕਰੀ ਹੋਈ।**

**ਜੀਹਦੇ ਕੋਲ ਜਾ ਕੇ ਮੱਤ ਲੈਣੀ ਹੈ, ਉਹ ਕੁਕਰਮੀ ਹੋਵੇ ਤਾਂ ਜਗ੍ਹਾ ਦੀ ਉਥੇ...ਸੋਨੇ ਦੀ ਨੇ ਕੀ ਦੇਣੈ ? ਜਗ੍ਹਾ ਪਾਉ, ਪਰ ਉਥੇ ਕੋਈ ਬੈਠਣ ਵਾਲਾ ਆਦਮੀ ਵੀ ਸੋਨੇ ਦਾ ਹੀ ਟੋਲੋ...ਜਗ੍ਹਾ ਮਾੜੀ ਨਹੀਂ।**

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥**
**ਸੇ ਅਸਥਲ ਸੋਇਨ ਚਉਬਾਰੇ ॥**

(ਅੰਗ ੧੦੫)

ਉਹ ਸੋਨੇ ਦੇ ਵੀ ਚੌਬਾਰੇ ਹੋਣ, ਉਹ ਸੋਹਣੇ ਨੇ...ਪਰ ਜਿਥੇ ਨਾਮ ਜਪੀਏ, ਇਥੇ ਹੁਣ ਸੋਨਾ ਲਾਇਆ ਹੋਇਐ, ਸੋਨੇ ਨਾਲੋਂ ਵੀ ਮਹਿੰਗੇ ਲਿਆਂਦੇ ਨੇ ਮੋਤੀ...ਹੈ ਤਾਂ ਕੱਚ...ਇਕ ਉਥੇ ਲੰਦਨ ਦੁਕਾਨਦਾਰ ਨੇ ਲੈ ਲਈ ਦੁਕਾਨ, ਚਾਲੀ ਹਜ਼ਾਰ ਪੌਂਡ ਦੀ। ਚਾਰ-ਪੰਜ ਸਾਲ ਉਹਦਾ ਕੁਝ ਵਿਕਿਆ ਹੀ ਨਾ...ਇਹਦੇ ਖ਼ਰੀਦਦਾਰ ਸਾਰੇ ਨਹੀਂ ਹੁੰਦੇ, ਇਹ ਗੁਰਮੁਖ ਨੇ ਉਹ ਜਾ ਕੇ ਚਾਲੀ ਹਜ਼ਾਰ ਦੀ ਖ਼ਰੀਦ ਲਈ। ਸੰਗਤ ਦੇ ਬੰਦੇ ਚਾਰ ਇਹਦੇ ਨਾਲ ਤਕੜੇ ਸੀ। ਉਹਨਾਂ ਨੇ ਮੰਨ ਲਿਆ ਬਈ ਆਪਾਂ ਲੈ ਲਵਾਂਗੇ, ਪਰ ਉਹ ਚਾਲੀ ਹਜ਼ਾਰ ਪੌਂਡ ਦੀ ਨਾਲ ਸਰਿਆ ਨਹੀਂ...ਫੇਰ ਕੁਝ ਜਰਮਨ ਤੋਂ ਲਿਆਏ, ਕੁਝ ਏਥੇ ਆਇਆ...ਸੌ ਕੁ ਮੀਲ 'ਤੇ ਹੈ ਪਿੰਡ, ਕੁਝ ਇਥੋਂ ਲਿਆਂਦਾ, ਆਹ ਸਾਰੇ ਇਥੋਂ-ਉਥੋਂ ਇਕੱਠੇ ਕਰ ਕੇ ਲਾਏ।

ਲਾਏ ਹਰਨੇਕ ਸਿਉਂ ਨੇ...ਪਰ ਇਸ ਕੰਮ 'ਚ ਮੈਂ ਰੋਕਦਾਂ ਬਈ ਸੋਹਣਾ ਤਾਂ ਤੂੰ ਜ਼ਰੂਰ ਬਣਾ ਲਏਂਗਾ, ਚੀਜ਼ਾਂ ਇਹ ਸੋਹਣੀਆਂ ਬਣੀਆਂ...ਪਰ ਜੋ ਗੁਰੂ ਨਾਨਕ ਦੇਵ ਜੀ ਲੈ ਕੇ ਆਏ, ਉਹਦਾ ਭਾਗੀ ਇਕ ਉੱਠ ਖੜੋਵੇ। ਤਾਂ ਫਿਰ ਸੋਹਣੀਆਂ ਲੱਗੀ ਜਾਣਗੀਆਂ, ਪਰ ਜੇ ਇਕ ਬੰਦਾ ਵੀ ਬੰਦਗੀ ਵਾਲਾ ਹੋਵੇ ਤਾਂ ਫਿਰ ਸੰਗਤ ਬਣ ਜਾਣੀ ਹੈ। ਅਵੱਸ਼ ਹੀ ਬਣ ਜਾਣੀ ਹੈ। ਇਕ ਮਾਸਟਰ ਲਾਇਕ ਹੋਵੇ ਤਾਂ ਸਾਰਾ ਸਕੂਲ ਸੋਹਣਾ ਹੋ ਜਾਏਗਾ। ਵਿਦਵਾਨ ਤੋਂ ਬਿਨਾਂ ਫਿਰ ਇਹ ਸਾਰੀਆਂ ਹੀ ਨਿਕੰਮੀਆਂ ਨੇ। ਜੇ ਉਥੋਂ ਦਾ ਵਿਦਵਾਨ ਨਾ ਹੋਵੇ ਤੇ ਹੁਣ ਅਸੀਂ ਗੁਰੂ ਕਿਆਂ ਦੀ ਦਾਤ ਲਈ ਝੋਲੀ ਅੱਡਣੀ ਹੈ।

ਸਾਰੇ ਵਿਹਾਰ ਹੋ ਚੁੱਕੇ ਨੇ, ਅਰਦਾਸ ਹੋ ਚੁੱਕੀ ਹੈ, ਦੇਗ ਵਾਲੇ ਸਿੰਘ ਬਹਾਦਰੀ ਨਾਲ, ਸਾਵਧਾਨੀ ਨਾਲ ਪਿੱਛੋਂ ਦੇਗ ਵਰਤਾਉਣ ਲੱਗ ਜਾਣ...ਅਰਦਾਸਾ ਹੋ ਚੁੱਕਿਐ, ਹੁਣ ਸਮਾਪਤੀ ਹੈ।

ਹੁਣ ਵਿਚਾਰ ਇਹ ਸੀ ਬਈ ਬਾਬਾ ਜੀ ਨੇ ਜਾ ਕੇ ਹਮਜਾ ਗੌਂਸ ਨੂੰ ਨਿਵਾਜਿਆ। ਉਸ ਨੂੰ ਕਿਹਾ, ਅਸੀਂ ਮਿਲਣੈ।

ਸੇਵਾਦਾਰ ਨੇ ਆਖਿਆ, ਉਹਨਾਂ ਦਾ ਚਾਲੀਸਾ ਰੱਖਿਆ ਹੈ ਇਸ ਲਈ ਬਾਹਰ ਨਹੀਂ ਨਿਕਲ ਸਕਦੇ, ਕਿਉਂਕਿ ਇਕ ਸੇਠ ਵਾਅਦਾ ਕਰ ਕੇ ਮੁੱਕਰ ਗਿਆ...ਉਹਦੇ ਕਰਕੇ ਸ਼ਹਿਰ ਗ਼ਰਕ ਕਰ ਦੇਣੈ।

ਸ਼ਹਿਰ ਉਹ ਤਕੜਾ...ਜ਼ਿਲਾ ਸੀ...ਹੁਣ ਤਾਂ ਪਾਕਿਸਤਾਨ ਵਿਚ ਚਲਾ ਗਿਆ...ਆਹ ਸਾਡੇ ਪ੍ਰੋਫ਼ੈਸਰ ਸਾਹਿਬ ਉਥੇ ਵੀਹ ਸਾਲ ਪੜ੍ਹਾ ਆਏ ਨੇ।

ਸੇਵਾਦਾਰ ਕਹਿੰਦੈ, ਜੀ ਉਹ ਨਹੀਂ ਨਿਕਲ ਸਕਦਾ।

ਆਖਿਆ, ਤੁਸੀਂ ਕਹਿ ਦਿਉ ਬਈ ਗੁਰੂ ਨਾਨਕ ਆਇਆ... ਫਿਰ ਉਹਦੀ ਮੌਜ...।

ਸੇਵਾਦਾਰ ਕਹਿੰਦੇ, ਜੀ ਅਸੀਂ ਦੱਸ ਵੀ ਨਹੀਂ ਸਕਦੇ।

ਗੁਰੂ ਨਾਨਕ ਪਾਤਸ਼ਾਹ ਇਕ ਸੇਵਾਦਾਰ ਦੇ ਖੂਹ 'ਤੇ ਜਾ ਬੈਠੇ ਤੇ ਆਖ ਦਿੱਤਾ ਕਿ ਪੀਰ ਨੂੰ ਜਾ ਕੇ ਕਹਿ ਦੇਣਾ ਬਈ ਜੇ ਹਮਜਾ ਗੌਂਸ ਸਾਨੂੰ ਆ ਕੇ ਮਿਲੇ ਛੇਤੀ ਤੋਂ ਛੇਤੀ ਤਾਂ ਠੀਕ ਹੈ ਨਹੀਂ ਤੇ ਥੋਡਾ ਕੋਟ...ਜਿਸ ਕੋਟ 'ਚ ਬੈਠੇ ਹੋ ਉਹ ਫਟ ਜਾਊ। ਬਾਰ੍ਹਾਂ ਵਜੇ ਤੋਂ ਅੱਗੋਂ-ਅੱਗੋਂ ਆ ਗਿਆ ਤਾਂ ਠੀਕ, ਨਹੀਂ ਤਾਂ ਕੋਟ ਫਟ ਜਾਊ।

ਤਾਂ ਸਾਰੇ ਘੜੀਆਂ ਫੜ ਕੇ ਬੈਠ ਗਏ, ਹੋਰ ਰਾਜਨੀਤੀ ਵਾਲੇ ਭੀ ਬਈ ਮਹਾਂਪੁਰਸ਼ਾਂ ਦੀ ਸੋਅ ਸੁਣੀ ਸੀ ਪਰ ਦਰਸ਼ਨ ਤਾਂ ਅੱਜ ਹੋਏ ਹਨ।

ਨਾਨਕ ਤਪਾ ਪੰਜਾਬ ਵਿਚੋਂ ਆਇਆ, ਬਹੁਤ ਬਲੀ ਹੈ। ਉਹ ਅੱਜ ਸਾਡੇ ਆਇਆ ਹੋਇਐ। ਉਹਨਾਂ ਨੂੰ ਗਿਆਨ ਹੋ ਗਿਆ...ਬਾਰਾਂ ਵਜੇ ਨੂੰ ਕੋਟ ਫਟ ਗਿਆ। (ਉਹ ਹੁਣ ਵੀ ਤਰੇੜ ਉਵੇਂ ਕਿਵੇਂ ਹੈ।) ਬਾਰਾਂ ਵਜੇ ਕੋਟ ਫਟ ਗਿਆ...ਹਮਜਾ ਗੌਂਸ ਬਾਹਰ ਨਿਕਲਿਆ, ਇਕ ਤਾਂ ਵੀਹ ਦਿਨਾਂ ਦਾ ਭੁੱਖਾ, ਦੂਜਾ

ਬਿਰਧ ਹੋਇਆ ਹੋਇਆ ਸੀ, ਹੌਲੀ-ਹੌਲੀ ਸੋਟੀ ਦੇ ਆਸਰੇ ਨਿਕਲਿਆ। ਆਉਂਦੇ ਨੇ ਪੁੱਛਿਆ, ਬਈ ਬਾਹਰ ਕੋਈ ਸਾਧ ਆਇਆ ਸੀ ?

ਕਹਿੰਦੇ, ਗੁਰੂ ਨਾਨਕ ਆਇਆ ਸੀ।

ਕਹਿੰਦਾ, ਕਿੱਡਾ ਜੁਰਮ ਕੀਤਾ, ਮੇਰੇ ਘਰ ਰੱਬ ਚੱਲ ਕੇ ਆਵੇ, ਤੁਸੀਂ ਦੱਸੋ ਨਾ। ਇਹ ਸ਼ਿਲੇ ਤਾਂ ਦੁਨੀਆਂ ਵਾਸਤੇ ਸੀ, ਜਿਹੜੇ ਵਾਅਦਾ-ਖ਼ਿਲਾਫ਼ ਹੁੰਦੇ ਨੇ, ਉਹਨਾਂ ਵਾਸਤੇ ਮਨਾਹੀ ਹੈ। ਸਾਧ ਨੂੰ ਮਿਲਣ ਵਾਸਤੇ ਤਾਂ ਅਸੀਂ ਬੈਠੇ ਹਾਂ। ਬੜਾ ਜੁਰਮ ਕੀਤਾ। ਦਸੋ ਗੁਰੂ ਨਾਨਕ ਹੁਣ ਹੈ ਕਿਥੇ ?

ਦੱਸਿਆ ਜੀ, ਸ਼ਹਿਰ ਦੀ ਬਹੁਤ ਸੰਗਤ, ਸਿਆਣੇ-ਸਿਆਣੇ ਆਏ, ਥੋਡੇ ਸਰਾਪ ਤੋਂ ਡਰਦੇ ਸੀ ਕਿ ਹੁਣ ਸਾਡਾ ਸ਼ਹਿਰ ਰੋੜ੍ਹ ਦੇਣੈ, ਇਸ ਲਈ ਸਿਆਣੇ ਸਾਰੇ ਉਹਨਾਂ ਕੋਲ ਬੈਠੇ ਨੇ, ਸਾਰੇ ਸ਼ਹਿਰ ਦੀ ਪੰਚਾਇਤ ਹੈ। ਆਹ ਦੋ ਕਿੱਲੇ ਦੇ ਫ਼ਰਕ ਨਾਲ ਖੂਹ ਹੈ, ਉਥੇ ਹਨ।

ਪਰ ਉਸ ਵਿਚ ਜਾਣ ਜੋਗੀ ਵੀ ਹਿੰਮਤ ਨਹੀਂ ਸੀ। ਪਰ ਰਿੱਧੀਆਂ-ਸਿੱਧੀਆਂ ਦਾ ਏਨਾ ਮਾਲਕ ਸੀ, ਘੜੋਲੀ ਸੀ। ਉਹਦੇ 'ਤੇ ਖੜਾ—ਤੇ ਆਪਣਾ ਆਸਣ ਰੱਖ ਕੇ ਘੜੋਲੀ ਉਡਾ ਕੇ ਲੈ ਗਿਆ ਬਈ ਛੇਤੀ-ਛੇਤੀ ਚੱਲ, ਪ੍ਰਾਣਾਂ ਦਾ ਕੋਈ ਵਿਸਾਹ ਨਹੀਂ...ਹਜ਼ੂਰ ਨੂੰ ਮਿਲੀਏ ਛੇਤੀ। ਕੰਧ ਉਡਾ ਕੇ ਲੈ ਗਿਆ ਤੇ ਬਾਬਾ ਜੀ ਕੋਲ ਕਧੋਲੀ ਖੜਾ ਕੇ ਸਿਜਦਾ ਕੀਤਾ।

ਹਜ਼ੂਰ ਸਿਜਦੇ ਨੂੰ ਮੰਨ ਕੇ ਕਹਿੰਦੇ, ਹਮਜਾ ਗੌਂਸ, ਸਾਹਜਰੇ ਹੀ ਆ ਗਿਆ।

ਆਖਿਆ, ਨਹੀਂ ਗ਼ਰੀਬ ਨਿਵਾਜ਼, ਸਾਹਜਰੇ ਨਹੀਂ ਆਇਆ, ਸਾਰੀ ਗਵਾ ਕੇ ਆਇਆਂ। ਬਾਂਹ ਫੜ ਲੌ। ਹੁਣ ਤਾਂ ਛਿਪਨ ਤੋਂ ਹੀ ਗਿਆ ਹੋਇਐ, ਸਾਹਜਰਾ ਨਹੀਂ ਹੈ। ਜਿਥੇ ਬਖ਼ਸ਼ਿਸ਼ ਨਾਲ ਤੁਸੀਂ ਜਿਵਾਲ ਦਿੱਤੈ...ਮੇਰੀਆਂ ਭੁੱਲਾਂ ਮਾਫ਼ ਕਰ ਦਿਉ,

ਮੈਂ ਅੰਦਰ ਭਰਿਆ ਬੈਠਾ ਹੰਕਾਰ 'ਚ...ਤੂੰ ਸਾਡੇ ਘਰ ਆਵੇਂ...ਤੂੰ ਰੱਬ ਹੈਂ, ਮੈਨੂੰ ਬਖ਼ਸ਼ ਲੈ। ਮੇਰਾ ਗੁਨਾਹ ਬਖ਼ਸ਼ ਦੇ...ਤੂੰ ਏਡੀ ਦੂਰੋਂ ਚੱਲ ਕੇ ਆਇਐਂ ਤੇ ਮੈਂ ਅੰਦਰ ਬੈਠਾ ਰਿਹਾ...ਆਪਣੀ ਆਕੜ 'ਚ।

ਬਾਬਾ ਜੀ ਨੇ ਬਿਠਾਇਆ। ਵਿਚਾਰ ਚੱਲੀ, ਪੁੱਛਿਆ, ਸਾਈਂ ਲੋਕਾ! ਰੱਬ ਦੀ ਬੰਦਗੀ ਕੀਤੀ ਦੋਜ਼ਖ਼ ਜਾਣ ਨੂੰ ਕਿ ਭਿਸ਼ਤ ਜਾਣ ਵਾਸਤੇ ?

ਰੱਬ ਦੀ ਬੰਦਗੀ ਵੀ ਦੋਜ਼ਖ਼ ਲੈ ਜਾਂਦੀ ਹੈ ?

ਐਵੇਂ ਨਹੀਂ ਸਾਧ ਦੀ ਲੋੜ...ਗੁਰੂ ਕੇ ਲਿਖ ਕੇ ਗਏ, ਕਿ ਹਰ ਥਾਂ 'ਤੇ ਲੋੜ ਹੈ...ਧਨ ਇਕੱਠਾ ਕਰ ਲਿਆ ਤਾਂ ਇਹਦੀ ਰਾਖੀ ਕਰਨ ਦੀ ਵੀ ਲੋੜ ਹੈ।

ਰੱਬ ਨੇ ਰਚਨਾ ਬਣਾਈ ਹੈ...ਚਾਰ ਦਿਨ ਕੁੱਤਾ ਬੰਨ੍ਹ ਲਈਏ, ਉਹ ਵੀ ਗਰਮ ਬਣ ਜਾਂਦੈ, ਜ਼ਬਾਨ ਨੂੰ ਬੰਨ੍ਹ ਲਿਆ ਫ਼ਰੀਦ ਵਰਗਿਆਂ ਨੇ...ਉਸ ਵਿਚ ਵੀ ਬਰਕਤ ਆ ਗਈ...ਮਰ ਜਾਉ ਚਿੜੀਓ, ਜੀ ਪਉ ਚਿੜੀਓ।

ਤੈਂ ਬੰਦਗੀ ਇਕ ਮਨ ਹੋ ਕੇ ਕੀਤੀ...ਸ਼ਹਿਰ ਨੂੰ ਢਾਹੁਣ ਵਾਸਤੇ, ਸ਼ਹਿਰ ਨੇ ਢਹਿ ਜਾਣਾ ਸੀ ਕਿਉਂਕਿ ਤੇਰੀ ਜ਼ਬਾਨ 'ਚ ਬਰਕਤ ਹੈ। ਤੈਂ ਇਕ ਮਨ ਹੋ ਕੇ ਰੱਬ ਦੀ ਬੰਦਗੀ ਕੀਤੀ, ਉਹਦੇ ਨਾਲ ਸ਼ਹਿਰ ਢਹਿ ਗਿਆ ਤੇ ਜਦ ਧਰਮਰਾਜ ਦੀ ਅਦਾਲਤ ਹੋਈ ਬਈ ਇਹ ਰੱਬ ਦੀ ਉੱਮਤ ਰੱਬ ਦੀ ਰਜ਼ਾ ਤੋਂ ਬਿਨਾਂ ਕੀਹਨੇ ਮਾਰੀ, ਉਥੇ ਫਿਰ ਹਮਜਾ ਗੌਂਸ ਦੇ ਨਾਂ ਆਊ। ਹਮਜਾ ਗੌਂਸ ਫ਼ਕੀਰ ਹੈ ਇਕ, ਉਹਨੇ ਸਰਾਪ ਦੇ ਕੇ ਮਾਰਤੀ। ਫਿਰ ਉਹਦੀ ਸਜ਼ਾ ਤੈਨੂੰ ਦੋਜ਼ਖ਼ ਮਿਲੂ ਕਿ ਭਿਸ਼ਤ ?

ਉਥੇ ਗ਼ਰੀਬ ਨਿਵਾਜ਼ ਨੇ ਲਿਖਿਐ :

**ਰੋਵਹਿ ਸੇਖ ਮਸਾਇਕ ਪੀਰ ॥**
**ਅੰਤਿ ਕਾਲਿ ਮਤੁ ਲਾਗੈ ਭੀੜ ॥**

ਅੰਤ ਦੇ ਸਮੇਂ ਤੈਨੂੰ ਇਹਦਾ ਫਲ ਕੀ ਮਿਲੂ ?

ਇਹੋ ਜਿਹੇ ਹਮਜਾ ਗੌਂਸ ਵਰਗੇ ਸਾਧਾਂ ਨੂੰ ਬਖ਼ਸ਼ਣ ਵਾਲਾ ਰੱਬ ਹੈ ਇਹ...ਆਪਾਂ ਇਹਦਾ ਪਾਠ ਕਰਨੈਂ।

ਉਥੇ ਦੀ ਸਾਖੀ ਪੂਰੀ ਹੋਈ। ਬਖ਼ਸ਼ਿਸ਼ ਲੈ ਕੇ ਗਿਆ, ਉਹਨੂੰ ਕਿਹਾ ਬਈ ਸੰਤ ਜੀ ਤੁਹਾਨੂੰ ਇਹਨਾਂ ਪਾਥੀਆਂ ਪੱਥਣ ਤਾਈਂ ਕੀ, ਜਿਸ ਸਿਰਜਨਹਾਰ ਨੇ ਦੁਨੀਆਂ ਬਣਾਈ ਹੈ, ਉਹਨੇ ਸਾਰਿਆਂ ਦੀ ਡਿਊਟੀ ਵੀ ਲਾ ਦਿੱਤੀ ਹੈ। ਸ਼ਿਵਜੀ ਦੀ ਲਾਇਤਾ ਵਾਸਤੇ ਲਾ ਦਿੱਤੀ। ਵਿਸ਼ਨੂੰ ਦੀ ਪਾਲਣ ਵਾਸਤੇ, ਬ੍ਰਹਮਾ ਦੀ ਬਣਾਉਣ ਵਾਸਤੇ, ਬਈ ਜਿਹੜਾ ਬ੍ਰਹਮਾ ਦੀ ਉਪਾਸ਼ਨਾ ਕਰਦੈ, ਉਹ ਪੁੱਤਰ ਦੇ ਦਿੰਦੈ, ਪਰ ਤੇਰਾ ਤਾਂ ਇਹ ਕੰਮ ਹੀ ਨਹੀਂ ਹੈ। ਸੰਤ ਕੀ ਤੇ ਵਰ-ਸਰਾਪ ਕੀ...ਤੈਨੂੰ ਇਸ ਕਜੀਏ 'ਚ ਪੈਣ ਦੀ ਲੋੜ ਕੀ ਸੀ ? ਸੰਤ ਤਾਂ ਰੱਬ ਹੁੰਦੈ, ਉਹਦੀ ਤਾਂ ਰੱਬ ਦੀ ਚਰਚਾ ਨਾਲ ਸਾਂਝ ਹੁੰਦੀ ਹੈ, ਉਹਨਾਂ ਦੀ ਰੱਬ-ਰੱਬ ਕਰਦਿਆਂ ਗੁਜ਼ਰਦੀ ਹੈ ਤੇ ਆਏ ਜਗਿਆਸੂ ਨੂੰ ਰੱਬ ਨਾਲ ਜੋੜ ਦੇਣਾ। ਤੈਨੂੰ ਇਸ ਵਰ-ਸਰਾਪ ਤਾਈਂ ਕੀ ? ਦੱਸ ਹੁਣ ਤੈਨੂੰ ਇਸ ਵਰ ਦਾ, ਇਸ ਭਗਤੀ ਨਾਲ ਤੈਂ ਪਿੰਡ ਨੂੰ ਮਾਰ ਦਿੱਤਾ ਬਈ ਇਥੇ ਵਾਅਦਾ-ਖ਼ਿਲਾਫ਼ ਆਦਮੀ ਰਹਿੰਦੇ ਨੇ, ਤਾਂ ਉਸ ਨੂੰ ਨਿਸਚਾ ਕਰਵਾਇਆ...ਸੇਵਕ ਦੇ ਹੱਥ ਦੋ ਪੈਸੇ ਦੇ ਕੇ ਭੇਜਿਆ ਬਈ ਇਥੇ ਇਹੋ ਜਿਹੇ ਮਹਾਤਮਾ ਵੀ ਬੈਠੇ ਨੇ ਤੇਰੇ ਪਿੰਡ ਵਿਚ, ਜਿਨ੍ਹਾਂ ਦੇ ਸੱਦੇ ਹੋਏ ਅਸੀਂ ਆਏ ਹਾਂ। ਉਹਨਾਂ ਨੇ ਦੁਆ ਨਹੀਂ ਕੀਤੀ, ਉਹਨਾਂ ਦੀ ਮੰਜ਼ਲ ਹੀ ਏਡੀ ਵੱਡੀ ਹੈ, ਰੱਬ ਨੇ ਸਾਨੂੰ ਭੇਜਿਆ ਹੀ ਇਸੇ ਵਾਸਤੇ ਹੈ।

ਸੇਵਾਦਾਰ ਨੂੰ ਆਖਿਆ, ਜਾਹ ਦੋ ਪੈਸੇ ਦਾ ਸੱਚ-ਝੂਠ ਲਿਆ।

ਇਕ ਮਹਾਤਮਾ ਵਾਹਿਗੁਰੂ ਦੀ ਭਗਤੀ ਕਰਨ ਵਾਲਾ ਦਿਸਦਾ, ਆਪਣੇ ਕੰਮ 'ਚ ਰੁੱਝਿਆ ਹੋਇਐ। ਸੇਵਾਦਾਰ ਹੋਕਾ ਦੇ ਰਿਹੈ ਬਈ ਦੋ ਪੈਸੇ ਦਾ ਕੋਈ ਸੱਚ-ਝੂਠ ਦਿਉ। ਮੈਥੋਂ ਪੈਸੇ ਲੈ ਲਉ। ਦਸ ਦਿਉ ਬਈ ਸੱਚ ਕੀ ਹੈ ਤੇ ਝੂਠ ਕੀ ਹੈ ?

ਉਹ ਕਹਿੰਦਾ, ਲਿਆ ਫੜਾ ਦੋ ਪੈਸੇ। ਜਾਹ ਤੂੰ ਆਪਣੇ ਪੀਰ ਨੂੰ ਜਾ ਕੇ ਦੱਸ ਦੇ ਬਈ ਮਰਨਾ ਸੱਚ ਤੇ ਜਿਊਣਾ ਝੂਠ ਹੈ।

ਤੇ ਮੁੜ ਕੇ ਆ ਕੇ ਦੱਸਿਆ ਕਿ ਇਹੋ ਜਿਹੇ ਮਹਾਂਪੁਰਖ ਵੀ ਬੈਠੇ ਨੇ, ਜਿਨ੍ਹਾਂ ਦੇ ਮਰਨਾ ਯਾਦ ਹੈ। ਸੁਆਸ-ਸੁਆਸ ਨੀਂ ਰੱਬ ਨੂੰ ਭੁੱਲਦੇ, ਤੂੰ ਕਿਵੇਂ ਸ਼ਹਿਰ ਨੂੰ ਸਾੜ ਦਿੰਦਾ। ਜਿਹੜੇ ਨਗਰ 'ਚ ਇਹੋ ਜਿਹੇ ਸਾਧੂ ਬੈਠੇ ਨੇ, ਉਹਨਾਂ ਦੇ ਸੱਦੇ ਅਸੀਂ ਆਏ ਹਾਂ ਤੈਨੂੰ ਸਮਝਾਉਣ। ਬਈ ਤੂੰ ਫ਼ਕੀਰ ਬਣ ਕੇ ਗ਼ਲਤੀਆਂ 'ਚ ਪਿਆ ਹੋਇਐਂ। ਵਰ-ਸਰਾਪ ਦੇਣਾ ਸਾਧ ਦਾ ਕੰਮ ਹੈ? ਇਹ ਤਾਂ ਅਣਜਾਨ ਬੰਦਿਆਂ ਦਾ ਕੰਮ ਹੈ। ਤੂੰ ਇਸ ਗ਼ਲਤੀ ਤੋਂ ਲੈਣਾ ਕੀ? ਜੇ ਪੁੱਤਰ ਲੈਣਾ...ਬ੍ਰਹਮਾ ਤੋਂ ਲੈਂਦਾ...ਲਾਇਤਾ ਕਰਨ ਦੀ ਡਿਊਟੀ ਸ਼ਿਵਜੀ ਦੀ ਹੈ। ਤੂੰ ਸੰਤ ਕਹਾਉਨੈਂ, **ਸੰਤ ਦਾ ਕੰਮ ਹੈ ਕੇਵਲ ਰੱਬ ਦੀ ਬੰਦਗੀ ਕਰਨਾ** ਤੇ ਜਿਹੜਾ ਆ ਗਿਆ ਫਿਰ ਉਥੋਂ ਖ਼ਾਲੀ ਨਹੀਂ ਜਾਂਦਾ। ਜੇ ਬੰਦਗੀ ਹੋਊ ਤਾਂ ਦੇਊ ਰੱਬ ਕੋਲੋਂ।

ਬਗ਼ਦਾਦ 'ਚ ਜਾਂਦੇ ਨੇ ਸਾਰੀ ਬਗ਼ਦਾਦ ਇੱਟਾਂ ਲੈ ਕੇ ਮਗਰ ਪੈ ਗਈ ਸੀ। ਮਗਰ ਹਜ਼ੂਰ ਕੋਲੇ ਬੰਦਗੀ ਸੀ...ਹੋਰ ਮੇਰੇ ਵਰਗੇ ਟੁਕ-ਟੇਰਾਂ ਕੋਲੇ ਥੋੜੋ ਹੈ। ਉਹਨਾਂ ਸਾਰਿਆਂ ਨੂੰ ਹੀ ਰੱਬ ਨਾਲ ਜੋੜ ਦਿੱਤਾ।

ਆਹ ਨਾਹਰਾ ਉਥੇ ਬੋਲਿਆ...ਸਾਰਿਆਂ ਨੂੰ ਇਸ਼ਾਰਾ ਕਰ ਦਿੱਤਾ ਬਈ ਮੱਕੇ ਵਾਲਾ ਤਾਂ ਇਹਨੇ ਜਿੱਤ ਲਿਆ, ਪਰ ਆਪਾਂ ਕਾਫ਼ਰ ਨੂੰ ਮੱਥਾ ਨਹੀਂ ਟੇਕਣਾ। ਸਾਰੀ ਬਗ਼ਦਾਦ ਮੇਰੇ ਆਖੇ ਲੱਗਦੀ ਹੈ, ਮੇਰੇ ਮੁਰੀਦ ਨੇ ਸਾਰੇ...ਮੇਰੇ ਬਾਲਕੇ ਨੇ...ਮੈਂ ਸਾਧੂ...ਗੁਰੂ ਹਾਂ। ਉਹ ਕਿਵੇਂ ਸਾਨੂੰ ਜਿੱਤ ਲਏਗਾ। ਮੱਕੇ ਵਾਲੇ ਕਮਜ਼ੋਰ ਸੀ, ਜਿਹੜੇ ਮੰਨ ਗਏ।

ਜਿਸ ਵਕਤ ਉਹਨਾਂ ਸਾਰਿਆਂ ਨੇ ਹੀ ਇੱਟਾਂ ਮਾਰਨ ਵਾਸਤੇ ਹੱਥ ਚੁੱਕੇ, ਹਜ਼ੂਰ ਨੇ ਇਹ ਨਾਹਰਾ ਉਥੇ ਉਚਾਰਿਆ...ਮਹਾਂਪੁਰਖਾਂ ਦੀ ਪਵਿੱਤਰ ਰਸਨਾ ਤੋਂ ਸੁਣਿਆ:

**ਬੋਲੇ ਸੋ ਨਿਹਾਲ...**

ਇਹਨੂੰ ਭਾਈ ਸਾਹਿਬ ਜੀ ਨੇ ਬਾਂਗ ਦੱਸਿਆ...ਇਸ ਨਾਹਰੇ ਨੂੰ **ਬੋਲੇ ਸੋ ਨਿਹਾਲ ਪਦਵੀ ਬਹੁਤ ਉੱਚੀ ਹੈ।** ਸਾਰੀ ਬਗ਼ਦਾਦ ਦੀਆਂ ਹੀ ਸਮਾਧੀਆਂ ਲੱਗ ਗਈਆਂ।

ਇਹ ਜਗਤ ਗੁਰੂ ਕੋਲ ਬਰਕਤ ਹੈ, ਸਾਰਿਆਂ ਨੇ ਜਿਥੇ ਹੱਥ ਚੁੱਕੇ ਸੀ, ਉਥੇ ਹੀ ਜੁੜ ਗਏ। ਇਕੱਲਾ ਪੀਰ ਰੱਖ ਲਿਆ ਤਾਂ ਉਹਨੇ ਬੇਨਤੀ ਕੀਤੀ, ਮਹਾਰਾਜ, ਇਹਨਾਂ ਨੂੰ ਜਿਉਂਦੇ ਕਰੋ, ਮੇਰੀ ਭੁੱਲ ਹੈ, ਤੂੰ ਖ਼ੁਦਾ ਹੈਂ, ਤੂੰ ਬੰਦੇ ਦੇ ਰੂਪ ਵਿਚ ਸਾਨੂੰ ਸਮਝਾਉਣ ਆਇਐਂ। ਤੂੰ ਖ਼ੁਦਾ ਹੈਂ, ਮੈਂ ਭੁੱਲ ਗਿਆ। ਸਾਰੀ ਬਗ਼ਦਾਦ ਨੇ ਅੱਗੇ ਕਿਹਾ, 'ਗੁਰਬਰ ਅਕਾਲ।'

ਉਸ ਅਕਾਲ...ਗੁਰੂ ਦੇ ਵਰ ਨਾਲ ਸਮਾਧੀ ਖੁੱਲ੍ਹੀ...ਨਹੀਂ ਤਾਂ ਹਜ਼ੂਰ ਨੇ ਸਾਰਿਆਂ ਦੀ ਸਮਾਧੀ ਲਾ ਦਿੱਤੀ ਸੀ।

ਸਾਧ ਤਾਂ ਉਸ ਦਾ ਨਾਂ ਹੈ...ਸਾਰੀ ਬਾਣੀ ਉਸ ਸਾਧ ਦੀ ਹੈ...ਇਹਦਾ ਆਪਾਂ ਨੇ ਮਹੀਨੇ 'ਚ ਪਾਠ ਕਰਨੈ।

ਹੁਣ ਆਪਾਂ ਸਾਰੇ ਬਾਹਾਂ ਖੜੀਆਂ ਕਰੀਏ ਬਈ ਮੈਂ ਪਾਠ ਕਰੂੰਗਾ। ਇਹਦੇ ਨਾਲ ਹੀ ਇਉਂ ਕਹੋ ਬਈ ਗ਼ਰੀਬ ਨਿਵਾਜ਼, ਤੁਸੀਂ ਕਲਗੀਧਰ ਦੇ ਥਾਪੇ ਹੋਏ ਸਿੱਖ ਸੰਪਰਦਾ ਵਿਚ ਪ੍ਰਸਿੱਧ ਚਲੀ ਆਉਂਦੀ ਹੋਈ ਵਾਰਤਾ...ਤੁਸੀਂ ਗੁਰੂ ਨਾਨਕ ਹੋ, ਸਾਡੀਆਂ ਬਾਹਾਂ ਫੜ ਲੌ। ਦਿਲੋਂ ਕਹੋ ਬਈ ਸਾਡੀ ਬਾਂਹ ਫੜ ਲੌ, ਅਸੀਂ ਕਲਜੁਗੀ ਜੀਵ ਹਾਂ। ਸਾਰੇ ਗੁਰੂ ਮੂਹਰੇ ਬਾਹਾਂ ਖੜੀਆਂ ਕਰੋ, ਪਾਠ ਕਰਾਂਗੇ ਮੂਲ-ਮੰਤਰ ਦਾ, ਜਪੁਜੀ ਸਾਹਿਬ ਦਾ, ਤੇਰਾ ਮੁਹਾਵਰੈ, ਇਕ ਨਿਯਮ ਦੀ ਗੱਲ ਹੈ ਇਸ ਘਰ ਦੀ...

ਅਸੀਂ ਭੁੱਲ ਜਾਈਏ ਤਾਂ ਫਿਰ ਸਾਡੀ ਕਮਜ਼ੋਰੀ ਹੈ...ਅਸੀਂ ਪਾਠ ਨਾ ਛੱਡੀਏ, ਗੁਰੂ ਬਾਂਹ ਨਹੀਂ ਛੱਡੇਗਾ।

ਜਿਥੇ ਖੜੇ ਹੋ, ਵਿਹਾਰ ਲਈ ਸਮਝ ਆ ਗਈ ਕਿ ਪੰਜ ਮਿੰਟ ਇਕ ਹੋ ਕੇ, ਪਿਤਾ ਸਹਿਜਧਾਰੀ ਸੀ। ਹੁਣ ਸੋਦਰ ਦਾ ਟਾਈਮ

ਹੋ ਗਿਆ...ਸਿੱਧਾ ਸੁਭਾਅ ਸੀ ਮਗਰ ਇਹ ਸੰਸਕਾਰ ਇਹੋ ਜਿਹੇ ਪਾਏ ਸੀ...ਜਦੋਂ ਘੜਤਾਲ ਵੱਜਣੀ, ਸਾਡੇ ਤਿੰਨ-ਚਾਰ ਡੇਰੇ ਸੀ, ਸਮੇਂ ਨਾਲ ਘੜਤਾਲ ਵਜਾਉਂਦੇ ਸੀ ਆਥਣ ਨੂੰ...

ਇਕ ਸੰਨਿਆਸੀਆਂ ਦਾ, ਇਕ ਬੈਰਾਗੀਆਂ ਦਾ, ਦੋ ਹੀ ਘੜਤਾਲ ਵਜਾਉਂਦੇ ਨੇ। ਜਦ ਉਹਨਾਂ ਨੇ ਘੜਤਾਲ ਵਜਾਉਣੀ ਤਾਂ ਹਲ ਖੜਾ ਕਰ ਕੇ, ਹੱਥ ਜੋੜ ਕੇ, ਖਲੋਂ ਜਾਣਾ ਬਈ ਵਖਤ ਜੁੜ ਗਏ ਦੋਵੇਂ ਵੇਲੇ ਸੰਧਿਆ ਹੋ ਗਈ। ਆਥਣੇ ਰਹਰਾਸਿ ਵੇਲੇ ਵੀ...ਤੜਕੇ ਚਾਰ ਵਜੇ ਵੀ ਉਹ ਘੜਤਾਲ ਜੁੜਦੀ ਨਾ...ਭਾਵੇਂ ਕਿੰਨੇ ਹੀ ਗਹਿਰੇ ਕੰਮ 'ਚ ਖੜੇ ਨੇ, ਉਥੇ ਹੀ ਦੋ ਮਿੰਟ ਹੱਥ ਬੰਨ੍ਹ ਕੇ ਖਲੋ ਜਾਣਾ।

ਜਿਥੇ ਨੇਮ ਦਾ ਟਾਈਮ ਹੋ ਜਾਏ, ਉਥੇ ਹੀ ਜੁੜ ਕੇ ਗੁਰੂ ਨੂੰ ਯਾਦ ਕਰੋ। ਫਿਰ ਗੁਰੂ ਬਾਂਹ ਨਹੀਂ ਛੱਡੇਗਾ, ਜੇ ਅਸੀਂ ਨੇਮ ਨਹੀਂ ਛੱਡਾਂਗੇ। ਦਾਸ ਦੀ ਇਹ ਬੇਨਤੀ ਹੈ, ਤੁਸੀਂ ਮੈਨੂੰ ਅਸ਼ੀਰਵਾਦ ਦਿਉ ਸਾਰੀ ਸੰਗਤ...ਮੈਨੂੰ ਭੌਂਕਣ ਦਾ ਸੁਭਾਅ ਹੈ, ਪਰ ਮੇਰੀ ਇਹ ਅਵਸਥਾ ਨਹੀਂ...ਤੁਸੀਂ ਅਸ਼ੀਰਵਾਦ ਦਿਉ। ਮੇਰੀ ਮੇਰੇ ਸਾਈਂ ਨਾਲ ਬਣ ਆਵੇ...ਇਸ ਲੋਟ ਮੈਂ ਸਾਈਂ ਦਾ ਜੱਸ ਕਰਦਾ ਰਹਾਂ ਤੇ ਥੋਡੇ 'ਚ ਬੈਠਣ ਦਾ ਥਾਂ ਬਣਿਆ ਰਹੇ। ਮੇਰੀ ਕਰਨੀ ਨਾ ਦੇਖੋ, ਕਰਨੀ ਕੁਝ ਨਹੀਂ, ਰੋਟੀਆਂ ਸੇਰ ਖਾ ਕੇ ਮੇਲੇ ਕਰਨ ਵਾਲੇ ਹਾਂ, ਸਾਧ ਦੀ ਬਾਣੀ ਹੈ, ਇਹਦੇ ਨਾਲ ਪਿਆਰ ਕਰੋ। ਮੈਨੂੰ ਵੀ ਨਾਲ ਲੈ ਚੱਲੋਗੇ...ਗੁਰੂ ਕੋਲ ਚੱਲਾਂਗੇ। ਇਸ ਲੋਟ ਦਿੱਸਦਾ ਸਮਾਂ ਬਈ ਇਥੇ ਪੰਜਾਬ ਹੈ, ਕੀ ਇਹ ਖ਼ਾਲਿਸਤਾਨ ਹੈ ? ਇਥੇ ਕੋਈ ਚਰਚਾ ਚੱਲੀ ਹੈ...ਦੋ-ਦੋ ਘੰਟੇ ਵਿਚਾਰ ਹੋਈ, ਬਿਨਾਂ ਗੁਰੂ ਮੱਤ ਤੋਂ ਹੋਰ ਕੀ ਵਿਚਾਰ ਹੈ ਇਥੇ ? ਕਿਥੋਂ ਮਿਲੇਗਾ ਥੋਨੂੰ ਖ਼ਾਲਿਸਤਾਨ ? ਵੰਡ ਤੋਂ ? ਖ਼ਾਲਿਸਤਾਨ ਮਿਲੂ...ਖ਼ਾਲਸ ਬਣੋ...ਜਿਥੇ ਖ਼ਾਲਸਾ ਬਣੂ, ਉਹਦਾ ਅਸਥਾਨ ਖ਼ਾਲਿਸਤਾਨ ਹੈ ਗੁਰੂ ਕੋਲੇ...ਖ਼ਾਲਸ ਦਾ ਸਾਦੀ ਪੰਜਾਬੀ ਦੇ ਵਿਚ ਅਰਥ ਹੈ...ਖ਼ਾਲਸ ਕੋਰੀ ਚੀਜ਼ ਨੂੰ ਕਹਿੰਦੇ ਹਨ। ਜੇ

ਜਿਨਸ ਰਹੂ ਉਹਨੂੰ ਰੋਜ਼ੀ ਕਹਾਂਗੇ, ਰਲੀ ਹੋਈ ਜਿਨਸ ਕਹਾਂਗੇ, ਘਿਉ 'ਚ ਕੋਈ ਮੈਲ ਹੋਊ ਤਾਂ ਉਹ ਖ਼ਾਲਸ ਨਹੀਂ ਹੈ। ਹੋਰ ਜਿਨਸ ਰਲੀ ਹੋਵੇ ਤਾਂ ਉਹਨੂੰ ਕਹਾਂਗੇ ਖ਼ਾਲਸ ਨਹੀਂ ਹੈ। ਖ਼ਾਲਸ ਕੋਰੀ ਚੀਜ਼ ਦਾ ਨਾਉਂ ਹੈ, ਜਿਥੇ 'ਕੱਲਾ ਪਰਮਾਤਮਾ ਰਹਿੰਦਾ ਹੈ, ਉਹਦਾ ਨਾਂ ਖ਼ਾਲਸਾ ਹੈ। ਇਸ ਨੂੰ ਬਾਬਾ ਜੀ ਨੇ ਕਿਹੈ:

**ਸਭ ਦੂ ਵਡੇ ਭਾਗ ਗੁਰਸਿਖਾ ਕੇ**
**ਜੋ ਗੁਰ ਚਰਣੀ ਸਿਖ ਪੜਤਿਆ॥**

*(ਅੰਗ ੬੪੯)*

ਉਹ 'ਕੱਲਾ...ਸਿੰਗਲ ਸ਼ਬਦ ਨਹੀਂ ਆਉਂਦਾ। ਉਹਨਾਂ ਦੇ ਬਹੁਤ ਵੱਡੇ ਭਾਗ ਹਨ ਜਿਹੜੇ ਸਿੱਖ ਗੁਰੂ ਤੋਂ ਇਕ ਹੋ ਗਏ। ਸਿੱਖ ਨੇ ਗੁਰੂ ਨਾਲ ਇਕ ਹੋਣੈ, ਇਸੇ ਨੂੰ ਨਾਮ ਕਹਿੰਦੇ ਨੇ...ਆਪਣੀ ਜ਼ਮੀਰ ਦੇਣੀ ਹੈ ਗੁਰੂ ਨੂੰ। ਕਿਸੇ ਧਨ ਨਾਲ ਨਹੀਂ, ਇਸ ਬਾਣੀ ਦੇ ਪਾਠ ਨਾਲ। ਆਪਾਂ ਸਹਿਜੇ ਹੀ ਗੁਰੂ ਨਾਲ ਜੁੜਾਂਗੇ। ਹੋਰ ਕੋਈ ਸ਼ਬਦ ਨਿਕਲਿਆ ਹੋਵੇ, ਸਾਧ ਸੰਗਤ ਦੀ ਸ਼ਾਨ ਤੋਂ ਖ਼ਿਲਾਫ਼, ਜਗਤ ਗੁਰੂ ਦੀ ਸ਼ਾਨ ਤੋਂ ਖ਼ਿਲਾਫ਼ ਜਾਂ ਕਿਸੇ ਵੀਰ ਦੀ...ਉਹ ਆਪਣਾ ਬੱਚਾ ਜਾਣ ਕੇ ਮਾਫ਼ ਕਰਨਾ।

ਜਿਹੜਾ ਗੁਰਦੇਵ ਨਾਲ ਜੋੜਨ ਵਾਲਾ ਹੈ, ਇਹ ਸਾਰੀ ਦੁਨੀਆਂ ਦਾ ਜਗਤ-ਗੁਰੂ ਹੈ। ਮੰਨਣ 'ਚ ਹੀ ਕਮਜ਼ੋਰੀ ਹੈ। ਕਿਸੇ ਦਾ ਵਿਰੋਧੀ ਨਹੀਂ। ਗੁਰਸਿੱਖ ਤਾਂ ਹੋਏ ਗੁਰੂ ਕੇ...ਮਗਰ ਅਸੀਂ ਬਾਕੀ ਦੇ ਵੀ ਸਿੱਖ ਬਣਨੈ...

**ਸਿੱਖ ਕੋਈ ਮਜ਼ਹਬੀ ਤੇ ਝਗੜਾ ਪਾਉਣ ਵਾਲੀ ਗੱਲ ਦਾ ਨਾਂ ਹੈ ? ਸਿੱਖ ਤਾਂ ਗੁਰੂ ਵਿਚ ਰਲਣ ਦੀ ਗੱਲ ਹੈ ਜੀਹਦੀ ਅੰਸ਼ ਹਾਂ।** ਉਹਦੇ 'ਚ ਮਿਲਣ ਆਏ ਹਾਂ...ਉਹ ਖ਼ੁਦ ਖ਼ੁਦਾ ਹੈ, ਅਸੀਂ ਉਹਦੇ 'ਚ ਮਿਲਣ ਆਏ ਹਾਂ। ਮਿਲਣ ਦਾ ਤਰੀਕਾ ਹੈ ਉਹਦੀ ਬਾਣੀ ਨਾਲ ਪਿਆਰ ਕਰੀਏ। ਫੇਰ ਹਜ਼ੂਰ ਸਾਰਿਆਂ ਨੂੰ ਪ੍ਰਸੰਨਤਾ ਬਖ਼ਸ਼ਦੇ ਹਨ...

**ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥**
**ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥** *(ਅੰਗ ੨੯੨-੯੩)*

ਹੁਣ ਆਪਣਾ ਬੱਚਾ ਜਾਣ ਕੇ ਮਾਫ਼ ਕਰਨਾ।

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹਿ ॥



# ਗੁਰਬਾਣੀ ਦਾ ਸਿਧਾਂਤ ਕੀ ਹੈ ?



ਸੰਤ ਬਾਬਾ ਮੀਹਾਂ ਸਿੰਘ ਜੀ (ਸਿਆੜ ਸਾਹਿਬ ਵਾਲੇ)

# ਚੌਣਵੇਂ ਬਚਨ

* ਜਦ ਗੁਰਬਾਣੀ ਪੜ੍ਹਾਂਗੇ ਦਿਨ-ਰਾਤ, ਤਾਂ ਸਾਡਾ ਅਵੱਸ਼ ਹੀ ਇਸ ਦੇ ਸੰਜੋਗ ਪੈ ਜਾਏਗਾ ਅਤੇ ਜਿੰਨੀ ਸਾਡੀ ਮੈਲ ਹੈ, ਉਹ ਲਹਿ ਜਾਏਗੀ।
* ਮਲੀਨ ਮਨ ਨੂੰ ਸ਼ਰਧਾ ਨਹੀਂ ਹੁੰਦੀ।
* ਜਿਹੜਾ ਨਿਯਮ ਨਾਲ ਨਿਤਨੇਮ ਕਰਦਾ ਹੈ, ਉਸ ਦੀ ਔਖੇ ਵੇਲੇ 'ਤੇ ਗੁਰੂ ਸਹਾਇਤਾ ਕਰਦਾ ਹੈ ਅਤੇ ਬਾਂਹ ਫੜਦਾ ਹੈ।
* ਸਮਾਂ ਤਾਂ ਭਾਦੋਂ ਦਾ ਵੀ ਆਊਣੈਂ, ਊਹੋ ਜੇ ਦਰੱਖ਼ਤ ਹੇਠ ਬੈਠ ਕੇ ਕੱਢ ਲਈਏ। ਉੱਤਮ ਪੁਰਸ਼ਾਂ ਦੀ ਸੰਗਤ ਦਰੱਖ਼ਤ ਹੇਠ ਬੈਠਣਾ ਹੈ।
* ਜਦੋਂ ਦੁਨੀਆਂ 'ਤੇ ਜ਼ਿਆਦਾ ਉਪੱਦਰ ਹੋਣ ਤਾਂ ਇਹੋ ਜਿਹਾ ਮਹਾਂਪੁਰਸ਼ ਆਉਂਦਾ ਹੈ, ਜਿਹੜਾ ਸਮਾਂ ਬਦਲ ਦਿੰਦਾ ਹੈ। ਸਮੇਂ ਅਨੁਸਾਰ ਬਾਂਹ ਫੜਦਾ ਹੈ। ਸਾਉਣ ਦਾ ਮਹੀਨਾ ਬਾਰਸ਼ ਦਾ ਆ ਜਾਂਦੈ।
* ਸਾਨੂੰ ਮੁਰਸ਼ਦ ਕਾਮਲ ਮਿਲਿਆ ਨਹੀਂ, ਮਨ ਕਿਤੇ ਟਿਕਦਾ ਨਹੀਂ।
* ਸਿੱਖ ਸੰਪਰਦਾ ਦੀ ਸ਼ਰਧਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਪਰ ਹੈ। ਉਸੇ ਦੀ ਪੂਜਾ ਕੀਤੀ ਜਾਂਦੀ ਹੈ। ਉਸੇ ਦੀ ਵਿਆਖਿਆ ਕੀਤੀ ਜਾਂਦੀ ਹੈ, ਉਸੇ ਦਾ ਆਰਾਧਨ ਕੀਤਾ ਜਾਂਦਾ ਹੈ। ਵੱਡੀ ਵਡਿਆਈ ਹੈ।
* ਜਿਥੇ ਵੀ ਵਿਹਾਰ ਦੀ ਸਿੱਧੀ ਲਈ ਗੁਰੂ ਕੀ ਮਤ ਨਾਲ ਵਰਤਾਂਗੇ, ਤਾਂ ਉਹ ਕਿਸੇ ਵੀ ਵਿਹਾਰ ਵਿਚ ਹਾਰਦਾ ਨਹੀਂ।

# ਗੁਰਬਾਣੀ ਦਾ ਸਿਧਾਂਤ ਕੀ ਹੈ ?

ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ
ਮਿਤ੍ਰ ਅਸਾਡੜੇ ਸੇਈ ॥
ਹਉ ਢੂਢੇਦੀ ਜਗੁ ਸਬਾਇਆ
ਜਨ ਨਾਨਕ ਵਿਰਲੇ ਕੇਈ ॥

(ਅੰਗ ੫੨੦)

ਹਉ ਢੂੰਢੇਂਦੀ ਸਜਣਾ
ਸਜਣੁ ਮੈਡੈ ਨਾਲਿ ॥
ਜਨ ਨਾਨਕ ਅਲਖੁ ਨ ਲਖੀਐ
ਗੁਰਮੁਖਿ ਦੇਹਿ ਦਿਖਾਲਿ ॥

(ਅੰਗ ੧੩੧੮)

ਸਜਣੁ ਸਚਾ ਪਾਤਿਸਾਹੁ
ਸਿਰਿ ਸਾਹਾਂ ਦੈ ਸਾਹੁ ॥
ਜਿਸੁ ਪਾਸਿ ਬਹਿਠਿਆ ਸੋਹੀਐ
ਸਭਨਾਂ ਦਾ ਵੇਸਾਹੁ ॥

(ਅੰਗ ੧੪੨੬)

ਜਿਉ ਬੋਲਾਵਹਿ ਤਿਉ ਬੋਲਹ ਸੁਆਮੀ
ਕੁਦਰਤਿ ਕਵਨ ਹਮਾਰੀ ॥
ਸਾਧਸੰਗਿ ਨਾਨਕ ਜਸੁ ਗਾਇਓ
ਜੋ ਪ੍ਰਭ ਕੀ ਅਤਿ ਪਿਆਰੀ ॥

(ਅੰਗ ੫੦੬)

ਸਤਿਗੁਰੂ ਸੱਚੇ ਪਾਤਸ਼ਾਹ ਦੀ ਸਾਜੀ ਨਿਵਾਜ਼ੀ ਸਾਧ ਸੰਗਤ, ਗੁਰੂ-ਰੂਪ ਸਾਧ ਸੰਗਤ ਜੀਓ ! ਗੁਰੂ ਕਾ ਹੁਕਮ, ਗੁਰਸਿੱਖ ਸਖੀਆਂ ਦੀ ਵਿਚਾਰ, ਹਜ਼ੂਰ ਦਾ ਅਸ਼ੀਰਵਾਦ, ਬਖ਼ਸ਼ਿਸ਼ ਕਹਿ ਸਕਦੇ ਹਾਂ।

**ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ**
**ਸੋ ਜਸੁ ਤੇਰਾ ਗਾਵੈ॥**

*(ਅੰਗ ੬੨੯)*

ਕੋਈ ਹਠ ਦਾ ਕੰਮ ਨਹੀਂ, ਪਰਮਾਤਮਾ ਦੀ ਬੰਦਗੀ, ਗੁਰਮੁਖਾਂ ਦਾ ਮੇਲਾ, ਪਰਸਪਰ ਗੁਰੂ ਕੀ ਵਿਚਾਰ ਕਰਨੀ, ਸਾਨੂੰ ਗੁਰੂ ਕਹਿੰਦੇ ਕੀ ਨੇ, ਅਸੀਂ ਕਰਦੇ ਕੀ ਹਾਂ ? **ਗੁਰੂ ਕੇ ਹੁਕਮ ਵਿਚ ਚੱਲੋ, ਜੋ ਦੁਨੀਆਂ ਦੇ ਵਿਚਾਰ ਵਿਚ ਕੋਈ ਸੁਖ ਲਿਆ ਸਕਦੈ।**

**ਕਹੁ ਨਾਨਕ ਜਿਨਿ ਹੁਕਮੁ ਪਛਾਤਾ॥**
**ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥**

*(ਅੰਗ ੮੮੫)*

**ਹੁਕਮੈ ਅੰਦਰਿ ਸਭੁ ਕੋ**
**ਬਾਹਰਿ ਹੁਕਮ ਨ ਕੋਇ॥**
**ਨਾਨਕ ਹੁਕਮੈ ਜੇ ਬੁਝੈ**
**ਤ ਹਉਮੈ ਕਹੈ ਨ ਕੋਇ॥**

*(ਜਪੁਜੀ)*

ਹੁਕਮ ਨੂੰ ਵਿਚਾਰਨਾ...ਮੰਨਣਾ...ਬੁਝਣਾ...ਉਸ ਦਾ ਇਕ ਹੀ ਅਰਥ ਹੈ। ਵਿਚਾਰ ਇਕ ਸ਼ਕਤੀ ਹੈ...ਜਿਸ ਨੂੰ ਸਤਿਗੁਰੂ ਬਖ਼ਸ਼ੇ।

ਜ਼ਿਆਦਾ ਵਿਦਿਆ ਦਾ ਅਧਿਅਨ ਕਰਨ ਵਾਲਿਆਂ ਦਾ ਵਿਚਾਰ ਨਹੀਂ। ਵਿਚਾਰ ਇਕ ਸ਼ਕਤੀ ਹੈ ਜਿਸ ਨੂੰ ਅਕਾਲ ਪੁਰਖ ਬਖ਼ਸ਼ੇ।

ਵਿਚਾਰ ਮਾਤਰ ਅਸੀਂ ਕਹਿ ਸਕਦੇ ਹਾਂ ਬਈ ਵਿਹਾਰ ਨੂੰ ਪਹਿਲਾਂ ਸੋਚਣਾ ਕਿ ਇਹਦੇ ਵਿਚੋਂ ਲਾਭ ਕੀ ਹੋਊ ? ਕਿਸ ਭਾਅ ਮੈਂ ਇਥੋਂ ਖ਼ਰੀਦਦਾਂ...ਕਿਸ ਭਾਅ ਮੇਰੀ ਸ਼ਹਿਰ ਜਾ ਕੇ ਲੱਗੂਗੀ...ਉਹਦੇ 'ਤੇ ਹਾੜ ਜਗਾਤ...ਭਾੜਾ ਕਿਰਾਇਆ ਪੈਂਦਾ ਹੈ

ਤੇ ਮੈਨੂੰ ਰੋਜ਼ੀ ਵਾਸਤੇ ਇਹਦੇ ਵਿਚੋਂ ਕੀ ਨਿਕਲੂ ? ਇਸ ਵਿਚਾਰ ਤੋਂ ਬਿਨਾਂ ਜਿਹੜਾ ਸੌਦਾ ਖ਼ਰੀਦਦਾ ਹੈ, ਉਹਨੂੰ ਲਾਭ ਨਹੀਂ ਹੁੰਦਾ। ਇਹਦਾ ਨਾਂ ਹੈ...ਸੌਦਾ ਕਰਨ ਨਾਲੋਂ ਪਹਿਲਾਂ ਸੌਦੇ ਨੂੰ ਵਿਚਾਰਨਾ। ਜੋ ਮੈਂ ਕੰਮ ਕਰਦਾਂ...ਇਹਦੇ 'ਚੋਂ ਮੈਨੂੰ ਲਾਭ ਕੀ ਹੋਊ...ਯੋਗ ਹੈ...ਜਾਂ ਕਿ ਅਯੋਗ ਹੈ ?

ਕਿਸੇ ਮਾਰਗ ਚੱਲਣਾ ਹੋਵੇ...ਕਿਸੇ ਦੇ ਵਿਹਾਰ ਦੀ ਸਿੱਧੀ ਲਈ ਹੱਥ ਹਿਲਾਉਣੇ ਹੋਣ...ਉਸ ਤੋਂ ਪਹਿਲਾਂ ਵਿਚਾਰ...ਆਪਣੀ ਬੁੱਧੀ ਅਨੁਸਾਰ ਹਰੇਕ ਕਰਦੈ। ਗੁਰੂ ਕਿਆਂ ਨੇ ਵਿਚਾਰ ਬਖ਼ਸ਼ੀ ਹੈ, ਬਈ ਆਪਣੇ ਪੇਟ ਦੀ ਖ਼ਾਤਰ ਜਿਤਨੇ ਵੀ ਚੌਰਾਸੀ ਲੱਖ ਜੂਨ ਸਾਜੀ ਹੈ, ਸਾਰੇ ਆਪਣੇ ਅੰਗਾਂ ਦੀ ਹਰਕਤ ਕਰਦੇ ਨੇ...ਸਭ ਹਿਲਾਉਂਦੇ ਨੇ ਪੇਟ ਦੀ ਖ਼ਾਤਰ...

ਉੱਤਮ ਪੁਰਸ਼ ਨੇ ਗੁਰਦੇਵ ਤੋਂ ਪੁੱਛਿਆ, ਬਈ ਮਨੁੱਖ ਜਨਮ ਦਾ ਅਸਲੀ ਯਥਾਰਥ ਕੰਮ ਕੀ ਹੈ ? ਪੇਟ ਦੀ ਖ਼ਾਤਰ ਤਾਂ ਪਸ਼ੂ-ਪੰਛੀ ਵੀ...ਪਰਿੰਦਿਆਂ ਨੂੰ ਕਰਤਾਰ ਨੇ ਪਰ ਦਿੱਤੇ ਨੇ...ਉੱਡ ਕੇ ਉਹਨਾਂ ਨੇ ਵੀ ਆਪਣੀ ਰੋਜ਼ੀ ਹੀ ਟੋਲਣੀ ਹੈ। ਸਾਨੂੰ ਹੱਥ ਦਿੱਤੇ ਨੇ, ਅਸੀਂ ਹੱਥਾਂ ਨਾਲ ਰੋਜ਼ੀ ਟੋਲਣੀ ਹੈ। ਚਾਰ ਪੈਰਾਂ ਵਾਲਿਆਂ ਨੂੰ ਪੈਰ ਹੀ ਚਾਰ ਦਿੱਤੇ ਨੇ...ਹਲ ਵਿਹਾਰ ਦੀ ਸਿੱਧੀ ਨਹੀਂ, ਪੇਟ ਦੀ ਖ਼ਾਤਰ ਟੋਲਣਾ, ਉਹਨਾਂ ਨੇ ਜੰਗਲ 'ਚ ਘਾਹ ਟੋਲਣਾ, ਜਿਥੋਂ ਮਿਲੂ ਆਪਣੀ ਭੁੱਖ ਦੀ ਨਵਿਰਤੀ...ਗਰਮੀ-ਸਰਦੀ ਦਾ ਓਹਲਾ ਆਪੋ ਆਪਣੀ ਲਿਆਕਤ ਨਾਲ ਸਾਰੇ ਜੀਵਾਂ ਨੇ ਟੋਲਣੈ।

**ਮਨੁੱਖ ਜਨਮ ਵਿਚ ਵਾਹਿਗੁਰੂ ਦੀ ਬੰਦਗੀ ਕਰਨੀ ਉੱਤਮ ਕੰਮ ਹੈ।** ਆਪਣੇ ਸੁਆਰਥ ਵਾਸਤੇ ਤਾਂ ਬਿਨਾਂ ਕਿਸੇ ਦੇ ਉਪਦੇਸ਼ ਤੋਂ ਬਿਨਾਂ ਕਿਸੇ ਯਤਨ ਤੋਂ (ਪੇਟ ਸਭ ਨੂੰ ਲੱਗਿਆ ਹੋਇਆ ਹੈ) ਕਰਦੇ ਨੇ। ਤੇ ਜੇ ਵਿਚਾਰ ਕਰੀਏ ਤਾਂ ਮਨੁੱਖ ਦਾ ਤੇ ਪਸ਼ੂ ਦਾ ਵਾਧਾ-ਘਾਟਾ ਕੀ ਹੈ ? ਮਨੁੱਖ ਨੂੰ ਜਿੰਨੀ ਲਿਆਕਤ ਹੈ, ਪਸ਼ੂ ਨੂੰ ਨਹੀਂ ਹੈ। ਪੇਟ ਦਾ ਗਿਆਨ ਪਸ਼ੂ ਨੂੰ ਵੀ ਹੈ। ਭੁੱਖ ਉਸ ਨੂੰ ਵੀ

ਲੱਗਦੀ ਹੈ। ਪਰ ਆਪਣੇ-ਪਰਾਏ ਦੀ ਪਛਾਣ ਨਹੀਂ...ਜਿਥੋਂ ਉਹਦੀ ਭੁੱਖ ਨਵਿਰਤ ਹੋਵੇ...ਉਸੇ ਫ਼ਸਲ ਨੂੰ ਉਸ ਨੇ ਪੈਣੈਂ, ਰੋਜ਼ੀ ਦੀ ਖ਼ਾਤਰ ਸਾਰੇ ਫਿਰਦੇ ਨੇ ਤੇ ਤੇਰੇ ਵਿਚ ਵਾਧਾ ਕੀ ਹੈ? ਮਨੁੱਖ ਨੇ ਰੋਜ਼ੀ ਦੇ ਵਿਹਾਰ ਨੂੰ ਸਿੱਧ ਕਰਕੇ ਪਰਮਾਤਮਾ ਪ੍ਰਾਇਣ ਟਾਈਮ ਕੱਢਣੈ...ਰੋਜ਼ੀ ਦੀ ਖ਼ਾਤਰ ਵਿਦਿਆ ਸਿੱਖੀ...ਸੋਹਣੀ ਗੱਲ ਹੈ। ਸੁਖਾਲੀ ਕਰ ਲੈਂਦੈ...ਵਿਦਿਆ ਤੋਂ ਬਿਨਾਂ...ਵਿਹਾਰੀ ਕੰਮ ਆਪਾਂ ਕਿੰਨੀ ਤਕਲੀਫ਼ ਨਾਲ ਕਰਦੇ ਸੀ...ਵਿਦਵਾਨਾਂ ਨੇ ਏਹੋ ਜਿਹੇ ਉਪਾਅ ਕਰ ਲਏ। ਸੌ ਆਦਮੀ ਦਾ ਕੰਮ ਇਕ ਆਦਮੀ ਕਰੀ ਜਾਂਦੈ।

ਜਿਸ ਨੂੰ ਅਸੀਂ ਆਟੋਮੈਟਿਕ ਕਹਿੰਦੇ ਹਾਂ। ਕੰਮ ਚਲਾਉਣ ਨੂੰ, ਪਰ ਇਹ ਨਵੀਂ ਗੱਲ ਨਹੀਂ ਹੈ, ਜੋ ਇਨਸਾਨਾਂ ਨੇ ਕੱਢੀ ਹੈ। ਪਰ ਕਰਤਾਰ ਦੀ ਪਹਿਲਾਂ ਤੋਂ ਹੀ ਆਟੋਮੈਟਿਕ ਹੈ, ਜੋ ਆਪੇ ਹੀ ਆਟੋਮੈਟਿਕ ਹੈ, ਹੱਥ ਹਿਲਾਉਣ ਨੂੰ, ਉਸ ਅਕਾਲ ਪੁਰਖ ਦੀ, ਮਨ ਰੂਪ ਸ਼ਕਤੀ ਨੇ ਹੀ ਇਸ਼ਾਰਾ ਦੇਣੈ, ਬਟਨ ਨਹੀਂ ਕੋਈ ਦਬਾਉਣਾ ਪੈਂਦਾ, ਕਲ ਨਹੀਂ ਕੋਈ ਮਰੋੜਨੀ ਪੈਂਦੀ, ਇਸ਼ਾਰੇ ਦੇ ਮੁਤਾਬਕ ਹੀ ਅੱਖਾਂ ਦੀਆਂ ਪਲਕਾਂ ਚੱਕੀਆਂ ਜਾਂਦੀਆਂ। ਇਹ ਸਮਰੱਥ ਹੈ, ਕ੍ਰਿਸ਼ਮਾ ਹੈ ਇਹਦਾ ਨਾਉਂ...ਕੋਈ ਉਪਾਅ ਨਹੀਂ ਕਰਨਾ ਪੈਂਦਾ...ਪਸ਼ੂ ਜੋੜਨੇ ਹੋਣ ਤਾਂ ਪੰਜਾਲੀ ਦੇਣੀ ਪੈਂਦੀ ਹੈ...ਆਦਮੀ ਨੂੰ ਆਪਣੇ ਕੋਈ ਕਿੱਤੇ ਵਾਸਤੇ ਔਜ਼ਾਰ ਟੋਲਣਾ ਪੈਂਦਾ ਹੈ। ਫ਼ੌਜ 'ਚ ਖੜ੍ਹਨ ਵਾਲੇ ਨੂੰ ਸ਼ਸਤਰ ਟੋਲਣਾ ਪਵੇਗਾ, ਵਿਹਾਰ 'ਚ ਖੜਨ ਵਾਲੇ ਨੂੰ ਸ਼ਾਸਤਰ ਟੋਲਣਾ ਪਵੇਗਾ...ਅੱਖਾਂ ਖੋਲ੍ਹਣ ਲਈ...ਗ਼ੈਰ ਸ਼ਕਤੀਆਂ ਹਨ।

ਕੁਝ ਵੀ ਨਹੀਂ ਟੋਲਣਾ ਪੈਂਦਾ, ਜਦ ਇੱਛਾ ਹੋਈ ਪਲਕ ਚੁੱਕੀ, ਆਪਣੀ ਬੁੱਧੀ ਅਨੁਸਾਰ...ਸਾਰੀ ਦੁਨੀਆਂ ਨੂੰ ਦੇਖ ਲੈਂਦਾ ਹੈ, ਭਾਵ ਲਿਆਕਤ ਦੇ ਇਸ਼ਾਰੇ ਨਾਲ ਕੰਮ ਹੁੰਦੈ। ਜਿਵੇਂ ਲੱਤਾਂ ਆਪਣੀਆਂ ਆਪੇ ਭੱਜ ਪੈਂਦੀਆਂ, ਇਹ ਸਭ ਕੁਝ ਆਟੋਮੈਟਿਕ ਹੈ...ਸਾਡੇ ਯਾਦ

ਨਹੀਂ ਹੈ।

ਰੋਜ਼ ਵਰਤੀਰਾ ਕਰ ਕੇ ਇਨਸਾਨ ਦੀ ਕੀਤੀ ਹੋਈ ਚੀਜ਼ ਨੂੰ ਅਸੀਂ ਦੇਖ ਕੇ ਪਰੇਸ਼ਾਨ ਹੋ ਜਾਂਦੇ ਹਾਂ...ਬਈ ਇਕ ਬਟਨ ਦੱਬਣ ਕਰਕੇ ਸਾਰੇ ਹੀ ਸੰਦ ਚੱਲਣ ਲੱਗ ਪਏ। ਇਕ ਦਰਵਾਜ਼ਾ ਖੁੱਲ੍ਹੇ ਤਾਂ ਸਾਰੇ ਦਰਵਾਜ਼ੇ ਖੁੱਲ੍ਹ ਗਏ। ਇਨਸਾਨ ਦੀ ਬਣਾਈ ਚੀਜ਼ ਦੇਖ ਕੇ ਪਰੇਸ਼ਾਨ ਹੁੰਦੇ ਹਾਂ...ਨਾਵਾਕਿਫ਼ ਆਦਮੀ...ਪਰ ਪ੍ਰਭੂ ਨੇ ਸਭੋ ਕੁਝ ਆਟੋਮੈਟਿਕ ਬਣਾਇਆ ਹੋਇਐ। ਕੋਈ ਬਟਨ ਨਹੀਂ ਦੱਬਣਾ ਪੈਂਦਾ...ਹੱਥ ਹਿਲਾਉਣ ਨੂੰ, ਪੈਰ ਹਿਲਾਉਣ ਨੂੰ, ਅੱਖ ਫਰਕਣ ਨੂੰ, ਮਨ ਦਾ ਇਸ਼ਾਰਾ ਹੀ ਹੈ, ਜਿਧਰ ਨੂੰ ਕਹੋ, ਉਧਰ ਨੂੰ ਭੱਜ ਲੈਂਦੇ ਨੇ...ਪਰ ਉਹਨੂੰ ਅਸੀਂ ਜਾਣਦੇ ਨਹੀਂ...ਹਿਲਾਉਣ ਵਾਲਾ ਉਹੀ ਰੱਬ ਹੈ। ਵਾਕਿਫ਼ ਹੋਣਾ ਕਿਸੇ ਸਿਆਣਿਆਂ ਕੋਲ ਜਾ ਕੇ...ਜਿਨ੍ਹਾਂ ਨੇ ਉਹਨੂੰ ਸਿਆਣ ਲਿਆ...ਰੋਗ ਪਛਾਣੇ ਵੈਦ ਸਿਆਣਾ...ਆਪਣੇ ਕੰਮ ਦਾ ਮਾਰਗ ਦੇਖੇ ਉਹ ਸਿਆਣਾ।

ਬਰੀ ਤੇ ਕੰਮ ਕਰਨ ਵਾਲਾ ਆਪਣਾ ਆਪਣੇ ਕੰਮ ਤੇ ਸਿਆਣਾ...ਖਰਾਦ ਦੇ ਕਰਨ ਵਾਲਾ ਆਪਣੇ ਕੰਮ 'ਤੇ ਸਿਆਣਾ... ਹਲ ਵਾਹੁਣ ਵਾਲਾ ਆਪਣੇ ਕੰਮ 'ਤੇ ਸਿਆਣਾ...ਹਰ ਇਕ ਨੂੰ ਸਿਆਣਪ ਆਪਣੇ ਕੰਮ ਦੀ ਹੈਗੀ।

ਜੋਗ ਕਿਵੇਂ ਕਰਨਾ ? ਜੋਗ ਕਿਉਂ ਕਰਨੈਂ ? ਰੱਬ ਦੇ ਮਿਲਣ ਦੇ ਕੇਵਲ ਪ੍ਰੇਮੀਆਂ ਨੂੰ ਹਨ। ਸਿਰਫ਼ ਉਸ ਦੇ ਲਗਨ ਵਾਲਿਆਂ ਨੂੰ ਹੈ।

ਵਿਦਿਆ ਆਪੇ ਨਹੀਂ ਆਉਂਦੀ...ਕਿਸੇ ਉਸਤਾਦ ਕੋਲੇ ਜਾਣਾ ਪਊਗਾ...ਨਾਲੇ ਤੇਰਾ ਆਪਣਾ ਰੂਪ ਹੈ...

ਉਹਨੇ ਵਿਦਵਾਨ ਦੇ ਨਾਲ ਘਸ ਕੇ ਜਾਗ ਪੈਣੈ...ਵਿਦਿਆ ਤੇਰੇ ਕੋਲ ਹੀ ਹੈ...ਜੇ ਦੂਜੇ ਕੋਲੋਂ ਲੈਣੀ ਹੋਵੇ ਤਾਂ ਮਾਸਟਰ ਕੋਲੋਂ ਮੁੱਕ ਜਾਏ। ਇਹ ਤਾਂ ਅਗਿਆਨ ਦੇ ਪੜਦੇ ਨੂੰ ਸੋਝੀ ਪਾਈ ਹੈ, ਗਿਆਨੀ ਦੇ ਨਾਲ ਬੁੱਧੀ ਨੂੰ ਘਸਾ ਕੇ ਜਗਾਉਣੀ ਹੈ। ਹੈ ਅੱਗੇ

ਹੀ...ਮਾਸਟਰ ਕੋਲੋਂ ਕੁਝ ਤੂੰ ਲੈਣਾ ਨਹੀਂ।

ਵਿਦਿਆ ਸਹੰਸਰ ਗੁਣਾ ਵਧਦੀ ਹੈ ਜੇ ਇਹਦਾ ਅਭਿਆਸ ਕਰੇ। ਸਹੰਸਰ ਕਹਿੰਦੇ ਨੇ ਹਜ਼ਾਰ ਨੂੰ। ਅੱਗੋਂ ਅਭਿਆਸ ਕਰੇ ਤਾਂ ਹਜ਼ਾਰ ਗੁਣਾ ਵਧਦੀ ਹੈ।

**ਸਾਰੀਆਂ ਜਿਨਸਾਂ ਵਰਤੇ ਤੇ ਘਟਦੀਆਂ ਹਨ, ਪਰ ਵਿਦਿਆ ਵਰਤੇ ਤੇ ਵਧਦੀ ਹੈ।** ਵਿਦਿਆ ਨੂੰ ਜਿੰਨਾ ਵਰਤੋ, ਉਤਨੀ ਵਧੇਗੀ। ਕਿਸੇ ਵੀ ਕਰਤਬ ਦੀ ਹੈ, ਕੋਈ ਭਾਸ਼ਾ ਸਿੱਖਣ ਦੀ ਹੈ, ਕੋਈ ਵਿਹਾਰ ਸਿੱਖਣ ਦੀ ਹੈ, ਜਿੰਨਾ ਤੁਸੀਂ ਇਸ ਨੂੰ ਵਰਤੋਂ 'ਚ ਲਿਆਉਗੇ, ਉਹ ਵਧੇਗੀ। ਛੱਡ ਦਿਉ ਵਿਦਿਆ, ਭੁੱਲ ਜਾਊ। ਹਰੇਕ ਜਿਨਸ ਵਰਤੋ ਤਾਂ ਘਟਦੀ ਹੈ, ਪੈਸਾ ਪਿਉ ਦੀ ਜੇਬ 'ਚੋਂ ਨਿਕਲੂ ਤਾਂ ਪੁੱਤ ਦੀ ਜੇਬ ਵਿਚ ਜਾਊਗਾ, ਦੋ ਨਹੀਂ ਪੈਸੇ ਦੇ ਬਣਦੇ, ਕਿ ਪਿਉ ਕੋਲ ਵੀ ਰਹੇ ਤੇ ਪੁੱਤ ਕੋਲ ਵੀ ਚਲਿਆ ਜਾਏ। ਪਰ ਵਿਦਿਆ, ਜਿੰਨੇ ਵਿਦਿਆਰਥੀ ਉਸਤਾਦ ਤੋਂ ਸਿੱਖਣਗੇ, ਸਾਰਿਆਂ ਕੋਲੇ ਆ ਜਾਊ...ਨਾਲੇ ਉਹਦੀ ਬਣੀ ਰਹਿੰਦੀ ਹੈ। ਇਹ ਘਟਦੀ ਨਹੀਂ, ਇਹ ਵਰਤੋਂ 'ਚ ਲਿਆਉਣ 'ਤੇ ਵਧਦੀ ਹੈ।

ਬ੍ਰਹਮ ਵਿਦਿਆ...ਵਿਦਿਆ ਹੀ ਹੈ, ਰੱਬ ਦੀ ਪ੍ਰਾਪਤੀ...ਨਵੀਂ ਚੀਜ਼ ਕੋਈ ਨਹੀਂ...ਹੈ ਉਹੋ ਹੀ...ਜੋ ਕੁਝ ਹੈਗਾ...ਸਾਰੇ ਹੀ ਉਸੇ ਕਰਤਾ ਪੁਰਖ ਦੀ ਅੰਸ ਨੇ...ਜਾਨਣ ਵਾਲੇ ਨੂੰ ਇਹ ਪਰੇਸ਼ਾਨੀ ਨਹੀਂ, ਕੋਈ ਇਹੋ ਜਿਹੇ ਚਿੰਨ੍ਹ ਨਹੀਂ ਰਹੇ ਚੀਜ਼ ਦੇ ਬਈ ਉਹਨੇ ਜਾ ਕੇ ਪਛਾਣ ਲਈ। ਸਾਰਿਆਂ 'ਚ ਰਮੀ ਹੋਈ ਤਾਕਤ ਨੂੰ ਰੱਬ ਕਹਿੰਦੇ ਨੇ।

ਗਵਈਆ ਸਾਡਾ ਬਾਹਰ ਕਹਿੰਦਾ ਫਲਾਣੇ ਮਹਾਂਪੁਰਖ ਕੋਲ ਰੱਬ ਮਿਲ ਗਿਆ ਸੀ, ਬੜੀ ਭਗਤੀ ਕਰੀ ਉਹਨੇ, ਕੰਧਰਾਂ 'ਚ ਜਾ ਕੇ ਕਿੰਨਾ ਚਿਰ ਬੈਠਾ ਰਿਹਾ...ਜਪ-ਤਪ ਏਨਾ ਕੀਤਾ, ਪੁੰਨ ਏਨੇ ਕੀਤੇ...ਯੱਗ ਏਨੇ ਕੀਤੇ, ਇਹਨਾਂ ਚੀਜ਼ਾਂ ਦੇ ਪਰਮਾਤਮਾ ਵੱਸ ਨਹੀਂ, ਉਹ ਆਪਣੇ ਆਪ ਦਾ ਗਿਆਨਵਾਨ ਗਿਆਨੀ ਉਹਨੂੰ

ਮਿਲੇਗਾ, ਤਾਂ ਜਾ ਕੇ ਗਿਆਨ ਹੋਵੇਗਾ। ਉਹ ਬ੍ਰਹਮ ਵਾਲੀ ਚੀਜ਼ ਨਹੀਂ, ਪਹਿਲਾਂ ਹੀ ਉਹੋ ਜਿਹੀ ਭੁੱਲ ਪਈ ਹੈ, ਭੁੱਲ ਕੱਢਣੀ ਹੈ। ਜੋ ਕੁਝ ਹੈ, ਜੜ੍ਹ ਚੇਤਨ 'ਚ ਹੈ। ਇਕੋ ਹੀ ਪਰਮਾਤਮਾ ਜਾਣਨ ਵਾਲੇ ਨੂੰ ਮਿਲ ਕੇ...ਉਹਨੂੰ ਉਸਤਾਦ ਕਹਿ ਲੌ...ਗੁਰਦੇਵ ਕਹਿ ਲੌ, ਮਹਾਂਪੁਰਖ ਕਹਿ ਲੌ, ਜੀਕਣ ਕਿਸੇ ਦੀ ਲਿਆਕਤ ਕੰਮ ਕਰਦੀ ਹੈ, ਉਸ ਲੋਟ ਕਹਿ ਲੌ...ਉਹਦੇ ਬੋਲਣ 'ਤੇ ਜਾਗੇਗੀ। ਆਪਣੇ ਜ਼ੋਰ ਲਾਏ 'ਤੇ ਨਹੀਂ ਜਾਗਦੀ। ਆਪੇ ਨਹੀਂ ਵਿਦਿਆ ਆਉਣੀ...ਹਰੇਕ ਵਿਹਾਰ...ਵਿਹਾਰ ਕਰਨ ਵਾਲੇ ਨੂੰ ਰਾਹ ਦਿੰਦਾ ਹੈ। ਵਿਹਾਰ ਜਗਾਉਂਦਾ ਨਹੀਂ ਬਈ ਉੱਠ ਕੇ ਮੈਨੂੰ ਕਰ...ਜਦ ਇਹ ਕਰੇਗਾ ਵਿਹਾਰ ਰਸਤਾ ਦੇ ਦਊ ਇਹਨੂੰ। ਤੂੰ ਉਲਟਾ ਕਰਦੈਂ...ਤੂੰ ਏਦਾਂ ਕਰ...ਕਰਨ ਵਾਲੇ ਨੂੰ ਰਾਹ ਵਿਹਾਰ ਦੇਣ ਲੱਗ ਜਾਂਦੈ...ਜਦ ਉਹਦੀ ਬੁੱਧੀ ਚੱਲ ਪਵੇ, ਵਿਹਾਰ 'ਚ। ਪਰ ਪਹਿਲਾਂ ਉਸਤਾਦ ਨੂੰ ਪੁੱਛਣਾ ਪਵੇਗਾ। ਇਸ ਵਿਹਾਰ ਨੂੰ ਕਿਵੇਂ ਕਰਾਂ ? ਰੱਬ ਨੇ ਪ੍ਰਾਪਤੀ ਇਕ ਸ਼ਬਦ ਬਣਾਇਆ ਕਿ ਰੱਬ ਦੀ ਪ੍ਰਾਪਤੀ ਹੈ।

ਵਿਦਿਆ ਦੀ ਪ੍ਰਾਪਤੀ...ਵਿਦਿਆ ਦਾ ਸਰੂਪ ਹੈ, ਚੌਦਾਂ ਵਿਦਿਆ ਹੀ ਤੇਰੇ ਵਿਚ ਨੇ, ਚੌਦਾਂ ਲਿਪੀਆਂ ਦਾ ਨਾਂ ਵਿਦਿਆ ਨਹੀਂ ਹੈ। ਲਿਪੀਆਂ ਲੱਖਾਂ ਹੀ ਨੇ ਦੁਨੀਆਂ ਵਿਚ, ਆਪਣੇ-ਆਪਣੇ ਦੇਸ਼ 'ਚ ਕਿੰਨੀਆਂ-ਕਿੰਨੀਆਂ ਲਿਪੀਆਂ ਹਨ। ਇਲਾਕੇ ਦੇ ਬੰਦੇ...ਥੋੜ੍ਹੇ ਜਿਹੇ ਮਗਰੋਂ ਉਹ ਲਿਪੀ ਬੋਲਣ ਨੂੰ ਕਹਿੰਦੇ ਨੇ, ਅੱਖਰ ਬਣਨ ਨੂੰ ਕਹਿ ਲੌ, ਅੱਖਰ ਬਣਾਉਣ ਵਾਲੇ ਵੀ ਮਹਾਂਪੁਰਖ ਬਹੁਤ ਹੋਣਗੇ, ਬਹੁਤ ਹੋਏ ਨੇ, ਸਮਾਂ ਪਾ ਕੇ ਕਿੰਨਿਆਂ ਨੂੰ ਭੁੱਲ ਜਾਂਦੀ ਹੈ, ਕਿੰਨਿਆਂ ਦੀ ਨਵੀਂ ਪ੍ਰਗਟ ਹੋ ਜਾਂਦੀ ਹੈ...ਵਿਦਿਆ ਯਥਾਰਥ ਵਰਤੋਂ 'ਚ ਕੰਮ ਲੈਣ ਵਾਲੇ ਨੂੰ ਕੰਮ ਦੇਵੇਗੀ...ਸਾਰਿਆਂ ਨੂੰ ਨਹੀਂ ਦਿੰਦੀ, ਹੈ ਸਾਰਿਆਂ 'ਚ ਹੀ।

ਇਸੇ ਤਰ੍ਹਾਂ ਰੱਬ ਦੀ ਅੰਸ਼ ਹੈ, ਹੈ ਸਾਰਿਆਂ 'ਚ ਹੀ।

ਜੀਹਨੇ ਮਿਹਨਤ ਕੀਤੀ ਹੈ, ਉਸ ਨੇ ਸਾਇੰਸ ਦੀਆਂ ਗੱਲਾਂ

ਕਰ ਲਈਆਂ।

ਸੋਲਾਂ ਤਕ ਦਿਮਾਗ਼ ਦੀ ਸਫ਼ਾਈ ਹੈ, ਉਦੋਂ ਉਪਰ ਉਹਨੇ ਕੰਮ ਸਿੱਖਣੈ, ਜਿਹੜਾ ਕਰਨਾ। ਉਸ ਬੁੱਧ ਨਾਲ ਬੁੱਧ ਦੀ ਕਮਰੇਟ ਬੁੱਧ ਦੀ ਪੁਸ਼ਟੀ ਬੁੱਧ ਦਾ ਪਾਲਣਾ, ਸੋਲਾਂ ਤਕ, ਬੁੱਧ ਨੂੰ ਜਗਾਉਣਾ...ਉਸ ਤੋਂ ਉਪਰ ਜਿਹੜਾ ਮਜਮੂਨ ਹੈ, ਉਹ ਵਿਹਾਰ ਦੀ ਸਿੱਧੀ ਹੈ। ਸਾਰੀ ਪੜ੍ਹੀ ਜਾਹ, ਸਾਰੀ ਉਮਰ ਉਹ ਤਾਂ ਨਹੀਂ ਮੁੱਕਣੀ ਦਿਮਾਗ਼ ਦੀ ਪੁਸ਼ਟੀ, ਅੱਗੇ ਫਿਰ ਜਿਹੜਾ ਵਿਹਾਰ ਕਰਨੈਂ ਉਹ ਉਸ ਨੇ ਏਨੀ ਜ਼ੋਰਾਵਰ ਬੁੱਧੀ ਨਾਲ ਕਰਨੈਂ, ਅਸੀਂ ਖ਼ਰੀਦੇ ਨਹੀਂ, ਸਾਨੂੰ ਇਹ ਵਿਹਾਰ ਕਰਨਾ ਨਹੀਂ ਆਉਂਦਾ।

ਊੜਾ-ਐੜਾ ਪੜ੍ਹਿਆ ਹੀ ਨਹੀਂ ਅਸੀਂ, ਸਾਨੂੰ ਕਿਵੇਂ ਆ ਜਾਊ ?

ਜੀਹਨੇ ਸੋਲਾਂ ਕਰੀਆਂ, ਉਹ ਅੱਠ ਵਾਲਾ ਨਹੀਂ ਕਰ ਸਕਦਾ।

ਸਹੰਸਦਾਨੀ ਨਾਲ ਸੋਲਾਂ ਕਰੀਆਂ...ਉਹ ਹਰੇਕ ਬੁੱਧ ਨੂੰ...ਉਹ ਕਾਮਰੇਤ ਨਾਲ ਕਰੇਗਾ, ਬੁੱਧੀ ਦੀ ਕਾਮਰੇਤ ਸੋਲਾਂ ਤਕ ਹੈ। ਬ੍ਰਹਮ ਗਿਆਨ ਦੀ ਕਾਮਰੇਤ ਮਹਾਂਪੁਰਸ਼ਾਂ ਦੇ ਮੇਲੇ ਦਾ ਨਾਂ ਹੈ, ਅਵੱਸ਼ ਹੀ ਬੁੱਧੀ ਵਧੀ ਜਾਣੀ ਹੈ। ਹਰੇਕ ਇਕੋ ਹੀ ਨੂਰ ਦੇ ਬੰਦੇ ਨੇ...ਜਦੋਂ ਵੇਲਾ ਹੋ ਗਿਆ, ਸੂਰਜ ਚੜ੍ਹੇ 'ਤੇ ਸਾਰੇ ਪ੍ਰਕਾਸ਼ ਹੋ ਜਾਂਦੈ।

**ਮਹਾਂਪੁਰਖ ਨੂੰ ਮਿਲਣ ਤੇ ਲਗਨ ਵਾਲੀਆਂ ਸਾਰੀਆਂ ਬੁੱਧੀਆਂ ਨੂੰ ਪ੍ਰਕਾਸ਼ ਹੋ ਜਾਂਦੈ।**

ਉਸੇ ਗ਼ਰੀਬ ਨਿਵਾਜ਼ ਦੇ ਘਰ ਨੂੰ ਕਿਹੈ ਕਿ :

**ਜਿਸੁ ਵਖਰ ਕਉ ਲੈਨਿ ਤੂ ਆਇਆ॥**
**ਰਾਮ ਨਾਮੁ ਸੰਤਨ ਘਰਿ ਪਾਇਆ॥**

*(ਅੰਗ ੨੮੩)*

ਜੋ ਸਾਰੇ ਰਮਿਆ ਹੋਇਆ ਰਾਮ ਹੈ...ਰਾਮ ਅਸੀਂ ਮੁਸ਼ਤਰਕਾ ਤੌਰ 'ਤੇ ਸਾਡੀ ਭਾਸ਼ਾ ਵਿਚ...ਕਿਸੇ ਸਰੀਰ ਨੂੰ ਰੋਗ ਹੈ, ਕੋਈ ਭੁੱਖ ਦਾ ਹੈ, ਵੱਧ-ਘੱਟ ਛਕਣ ਤੋਂ ਹੈ, ਖੱਟੇ-ਮਿੱਠੇ ਤੋਂ ਹੈ, ਵਾਇ-ਵਾਦੀ

ਤੋਂ ਹੈ, ਉਸ ਰੋਗ ਦੀ ਨਵਿਰਤੀ ਦਾ ਅਗਲਾ ਹਿੱਸਾ ਰਾਮ ਹੈ।

ਹਾਂ ਬਈ ਅੱਗੇ ਨਾਲੋਂ ਮੈਨੂੰ ਰਾਮ ਹੈ। ਜੇ ਰੋਗ ਸਾਰਾ ਹਟ ਜਾਏ ਤਾਂ ਉਹ ਕਹਿੰਦਾ ਮੈਨੂੰ ਬਿਲਕੁਲ ਰਾਮ ਹੈ। ਵਾਸਤਵ ਮੇਂ ਰਾਮ ਰਮੀ ਹੋਈ ਤਾਕਤ ਦਾ, ਭਾਵ ਖ਼ੁਦਾ ਦਾ ਨਾਉਂ ਹੈ। ਸਾਰਿਆਂ 'ਚ ਰਮਿਆ ਹੋਇਆ। ਉਸ ਰਾਮ ਨੂੰ ਤਾਂ ਲਗਨ ਵਾਲਾ ਹੀ ਜਾਣੇਗਾ...ਦੂਜਾ ਨਹੀਂ ਜਾਣਦਾ...ਹੈ ਸਾਰਿਆਂ ਵਿਚ ਹੀ। ਇਕ ਰਾਮ ਦੀ ਪ੍ਰੌੜ੍ਹਤਾ ਸਾਰੇ ਜੱਗ ਵਿਚ ਨਹੀਂ, ਉਹਦੇ ਕੋਲੋਂ ਮਿਲਿਆ ਕਰਕੇ...ਕਿਸੇ ਸੰਪਰਦਾ ਦਾ ਆਗੂ ਹੈ ਉਹ...ਉਹਨੂੰ ਅਵਤਾਰ ਕਹਿ ਲੌ...ਟਾਈਮ ਦਾ ਗੁਰੂ ਕਹਿ ਲੌ...ਜਿਸ ਤਰ੍ਹਾਂ ਦੀ ਇਹਦੀ ਲਗਨ ਹੈ, ਦੇਸ਼ ਦੀ ਭਾਸ਼ਾ ਹੈ, ਉਸ 'ਤੇ ਲਗਨ ਲੱਗਣੀ ਹੈ। ਵਾਸਤਵ ਮੇਂ ਰਾਮ ਸਾਰਿਆਂ 'ਚ ਰਮਿਆ...ਉਸ ਦਾ ਨਾਉਂ ਹੈ, ਵਿਅਕਤੀ ਦਾ ਨਾਂ ਰਾਮ ਨਹੀਂ ਹੈ। ਸਾਰਿਆਂ 'ਚ ਰਮਿਆ ਰਾਮ ਹੈ, ਜਿਹੜਾ ਉਸ ਨੂੰ ਰੱਬ ਕਹਿ ਕੇ ਵੀ ਬੁਲਾਉਂਦੇ ਹਾਂ। ਰਾਮ ਕਹਿ ਕੇ ਵੀ ਬੁਲਾਉਂਦੇ ਹਾਂ, ਜਿਹੜਾ ਉਸਤਾਦ ਕੋਲੋਂ ਸ਼ਬਦ ਸੁਣ ਲਿਆ, ਉਸੇ ਨਾਲ ਉਹਦੀ ਸਮਝ ਆ ਜਾਣੀ ਹੈ। ਵਾਸਤਵ ਮੇਂ ਉਹਦਾ ਨਾਉਂ ਨਹੀਂ ਕੋਈ, ਰੱਬ ਦਾ ਕੋਈ ਨਾਉਂ ਨਹੀਂ ਹੈ। ਰੱਬ ਤਾਂ ਰਮਿਆ ਕਰਕੇ ਬਣਿਆ ਸਾਰਿਆਂ ਦਾ, ਹਿੰਦੂ-ਮੁਸਲਿਮ ਦਾ ਸਾਂਝਾ ਨਾਉਂ ਹੈ। ਕਿਸੇ ਪੈਗ਼ੰਬਰ ਨੇ ਨਹੀਂ ਧਰਿਆ, ਕਿਸੇ ਦੀ ਲਿਪੀ ਦਾ ਕਥਨ ਨਹੀਂ ਹੈ ਇਹ।

ਸਾਰਿਆਂ 'ਚ ਰਮਿਆ ਹੋਣ ਕਰਕੇ ਖ਼ੁਦਾ ਆਪਣੇ ਆਪ ਦਾ ਨਾਉਂ ਹੈ। ਇਹ ਮੁਸਲਮਾਨ ਵੀਰਾਂ ਦੇ ਵਰਤੋਂ 'ਚ ਆਉਂਦੈ। ਰਾਮ ਹਿੰਦੂਆਂ ਦੇ ਵਰਤੋਂ ਵਿਚ ਆਉਂਦੈ, ਵਾਹਿਗੁਰੂ ਸਿੱਖਾਂ ਦੀ ਵਰਤੋਂ 'ਚ ਆਉਂਦੈ, ਉਸਤਾਦ ਦਾ ਦੱਸਿਐ, ਪਰ ਜਿਹੜੀ ਚੀਜ਼ ਨੂੰ ਅੱਖ ਦੇਖ ਸਕਦੀ ਹੈ, ਉਹਦਾ ਨਾਂ ਅਸੀਂ ਧਰ ਸਕਦੇ ਹਾਂ ਤੇ ਜਦੋਂ ਉਹਦਾ ਰੂਪ-ਰੰਗ ਹੀ ਨਹੀਂ...ਉਹਦਾ ਨਾਉਂ ਕੀ ਹੈ? ਕੋਈ ਨਾਂ ਨਹੀਂ ਉਹਦਾ...ਵਿਦਿਆ ਹੈ, ਨਾਵਾਕਿਫ਼ ਦਾ ਵਾਕਿਫ਼ ਹੋ ਜਾਣਾ,

ਵਿਦਿਆ ਦਾ ਨਾਂ ਹੈ। ਰਮੇ ਹੋਏ ਰਾਮ ਨੂੰ ਪਛਾਣ ਲੈਣਾ ਤੇ ਉਹ ਜਿਹੜਾ ਪੜ੍ਹਿਆ, ਉਸੇ ਕੋਲੋਂ ਪੜ੍ਹ ਹੋਵੇਗੀ। ਉਸੇ ਦਾ ਨਾਂ ਉਸਤਾਦ ਹੈ। ਹਰ ਇਕ ਵਿਹਾਰ ਦੇ ਦੱਸਣ ਵਾਲੇ ਦਾ ਨਾਂ ਗੁਰੂ ਹੈ, ਪੁੱਛਣ ਵਾਲੇ ਦਾ ਨਾਂ ਸੇਵਕ ਹੈ, ਸਿੱਖ ਹੈ, ਸ਼ਿਸ਼ ਹੈ, ਵਿਦਿਆਰਥੀ ਹੈ। ਇਹਨਾਂ ਸ਼ਬਦਾਂ ਨਾਲ ਬੁਲਾਇਆ ਜਾਂਦੈ, ਹੋਰ ਵੀ ਹੋਣਗੇ ਸੁਆਮੀ ਵੀ ਕਿਹਾ ਜਾਂਦੈ। ਮਾਸਟਰ ਵੀ ਕਿਹਾ ਜਾਂਦੈ, ਪ੍ਰੋਫ਼ੈਸਰ ਵੀ ਕਿਹਾ ਜਾਂਦੈ, ਗੁਰਦੇਵ ਵੀ ਕਿਹਾ ਜਾਂਦੈ, ਪਰ **ਜਿਹੜਾ ਸਤਿ ਦੇ ਦੱਸਣ ਵਾਲੈ, ਉਹਦਾ ਨਾਂ ਸਤਿਗੁਰੂ ਹੈ।** ਜਾਣਦੇ ਸਾਰੇ ਨੇ ਸਤਿ-ਅਸਤਿ ਨੂੰ, ਅਸਲ ਗੁਰਦੇਵ ਦੀ ਅਵਸਥਾ...ਉਹਨੂੰ ਪਛਾਣ ਲੈਣਾ, ਉਹਨੂੰ ਗ੍ਰਹਿਣ ਕਰਨਾ, ਜਿਹੜਾ ਰਮਿਆ ਰੱਬ ਹੈ, ਉਹ ਹੈ ਕਿਹੋ ਜਿਹਾ ? ਰੂਪ-ਰੰਗ ਤਾਂ ਕੋਈ ਹੈ ਨਹੀਂ। ਵਿਦਿਆ ਦਾ ਕੋਈ ਰੂਪ ਨਹੀਂ ਸੱਜਣੋ, ਇਸ ਅੱਖਰ ਦਾ ਵਿਸ਼ਾ ਹੀ ਨਹੀਂ...ਅੱਖਰ ਤਾਂ ਲਿਖੀ ਦੇਖ ਨਾਂ ਲਈ...ਉਹ ਦਿਮਾਗ਼ੀ ਰੌਸ਼ਨੀ ਹੈ, ਅੱਖਰ ਨਹੀਂ ਉਥੇ ਜਾਣੇ...ਅੱਖਰ ਖਿਰ ਜਾਣਗੇ।

**ਉਹ ਅਖਰ ਹੀਣ ਨਾ ਹੇ**

ਸ਼ੰਕਾਵਾਦੀ ਵੀ ਨਾਲ ਬਰਾਬਰ ਸ਼ੰਕਾ ਪਾਈ ਜਾਂਦੇ ਨੇ।

**ਜਹਾ ਬੋਲ ਤਹ ਅਛਰ ਆਵਾ॥**
**ਜਹ ਅਬੋਲ ਤਹ ਮਨੁ ਨ ਰਹਾਵਾ॥**

*(ਅੰਗ ੩੪੦)*

ਜਿਥੇ ਚੁੱਪ ਹੀ ਹੈ, ਉਥੇ ਲੱਭੂ ਦੋਹਾਂ 'ਚੋਂ ਕੀ ? ਦੋਨੋਂ ਚੁੱਪ ਕੀਤੇ ਹੋਏ ਨੇ, ਕਿਸੇ ਨੂੰ ਮੱਤ ਨਹੀਂ ਆਉਂਦੀ...ਨਾ ਸੁਆਮੀ ਨੂੰ, ਨਾ ਸੇਵਕ ਨੂੰ।

ਜਹਾਂ ਬੋਲ, ਉਥੇ ਅੱਖਰ ਬਣ ਜਾਊਗਾ, ਅੱਖਰ ਖਿਰਨ ਵਾਲੈ, ਜਹਾਂ ਅਬੋਲ...ਉਥੇ ਕੁਝ ਸਮਝ ਨਹੀਂ ਪੈਂਦੀ, ਉਥੇ ਮਨ ਨਹੀਂ ਠਹਿਰਦਾ।

**ਜਹਾ ਬੋਲ ਤਹ ਅਛਰ ਆਵਾ॥**

**ਜਹ ਅਬੋਲ ਤਹ ਮਨੁ ਨ ਰਹਾਵਾ॥**
**ਬੋਲ ਅਬੋਲ ਮਧਿ ਹੈ ਸੋਈ॥**
**ਜਸ ਓਹੁ ਹੈ ਤਸ ਲਖੈ ਨ ਕੋਈ॥**

*(ਅੰਗ ੩੪੦)*

ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਹੈ ਤੇ ਕਬੀਰ ਸਾਹਿਬ ਜੀ ਨੂੰ ਸਿਰੋਪਾਉ ਦਿੱਤੈ, ਉਹਨਾਂ ਦੀ ਬਾਵਨ ਅਖਰੀ ਦਾ ਪਹਿਲਾ ਸ਼ਬਦ ਹੈ। ਬਾਵਨ ਅਖਰੀ, ਗਉੜੀ ਰਾਗ ਵਿਚ ਦੋ ਨੇ...ਇਕ ਕਬੀਰ ਸਾਹਿਬ ਜੀ ਨੇ ਉਚਾਰੀ ਹੈ, ਇਕ ਮਹਾਰਾਜ ਪੰਚਮ ਪਾਤਸ਼ਾਹ ਨੇ ਉਚਾਰੀ ਹੈ। ਬਵੰਜਾ ਅੱਖਰਾਂ ਦਾ ਨਾਂ ਹੈ ਸੰਸਕ੍ਰਿਤ ਦੇ ਵਿਚ...ਬਵੰਜਾ ਅੱਖਰਾਂ ਦੇ ਦੁਆਰਾ ਚਾਰ ਮੰਗਲਾਚਾਰ ਆ ਗਏ, ਬਵੰਜਾ ਦੀ ਜਗ੍ਹਾ ਛਪੰਜਾ-ਛਪੰਜਾ ਸਲੋਕ ਨੇ, ਪਿੱਛੋਂ ਪ੍ਰਾਰਥਨਾ 'ਚ ਆ ਜਾਂਦੈ, ਪਹਿਲਾਂ ਆਰੰਭ 'ਚ ਆ ਜਾਂਦੈ, ਮੰਗਲਾਚਾਰ 'ਚ ਉਹ ਅਹਿਲਦਾ ਨੇ ਸ਼ਬਦ...ਬਵੰਜਾ ਉਸ ਤੋਂ ਬਿਨਾਂ ਨੇ, ਬਵੰਜਾ ਦਾ ਨਾਂ ਬਾਵਨ ਅੱਖਰੀ ਹੈ, ਭਾਵ ਬਵੰਜਾਂ ਅੱਖਰਾਂ ਵਾਲੀ।

ਆਮ ਇਹ ਇਕੋ ਜਿਹੇ ਅੱਖਰ ਨਹੀਂ ਹਨ, ਸੰਸਕ੍ਰਿਤ ਦੇ ਅੱਖਰ ਬਵੰਜਾ ਨੇ, ਉਹਦੇ ਨਾਲ ਲਗਾਂ-ਮਾਤਰਾਂ ਲੱਗਣ 'ਤੇ ਹੋਏ ਨੇ...ਅੱਖਰ ਚੌਂਤੀ ਨੇ ਸਾਰੇ, ਉਪਮਾ ਦੇ ਵਿਚੋਂ ਇਕ ਅਕਾਲ ਦੇ ਵਿਚ, ਊੜਾ ਕੱਢ ਦਿੰਦੇ ਨੇ ਮੂਹਰਿਉਂ, ਤਾਂ ਚੌਂਤੀ ਅੱਖਰ ਵਿਹਾਰ 'ਚ ਰਹਿ ਜਾਂਦੇ ਨੇ। ਜਿਸ ਨੇ ਵੀ ਚੌਂਤੀ ਉਚਾਰੇ ਨੇ, ਜਿੰਨੇ ਵੀ ਨੀਤੀਆਂ ਰਚਣ ਵਾਲੇ ਹੋਏ ਨੇ, ਸਾਰਿਆਂ ਦੇ ਹੀ ਚੌਂਤੀ-ਚੌਂਤੀ ਅੱਖਰ ਨੇ...ਉਹਦੇ ਨਾਲ ਜੀਹਨੂੰ ਲਗਨ ਨਹੀਂ ਲੱਗੀ...ਉਹਨੂੰ ਆਪਣੇ ਦੇਸ਼ ਵਿਚ ਕੱਚੀ ਕਹਿ ਕੇ ਬੁਲਾਉਂਦੇ ਨੇ, ਸਾਧਾਰਨ ਆਦਮੀ ਉਹਨੂੰ ਲੰਡੇ ਵੀ ਕਹਿ ਦਿੰਦੇ ਨੇ...ਜੀਹਨੂੰ ਲਗ-ਕੰਨਾ ਕੋਈ ਨਹੀਂ ਉਹਨੂੰ ਲੰਡੇ ਵੀ ਕਹਿ ਦਿੰਦੇ ਹਨ। ਉਹ ਉਹਨਾਂ ਦਾ ਵੀ ਵਿਹਾਰ ਦਿੰਦੈ, ਜਿਹੜੇ ਜਾਣਦੇ ਨੇ...ਜਾਣਨ ਵਾਲਾ ਹੀ ਉਸ

ਖ਼ਤ ਨੂੰ ਪੜ੍ਹ ਸਕਦੈ, ਦੂਜਾ ਨਹੀਂ ਪੜ੍ਹ ਸਕਦਾ। ਚਾਹੇ ਉਸ ਨੂੰ ਬਿਲਾਸ ਮੰਨ ਲੌ।

ਇਕ ਮਹਾਜਨ ਦਿੱਲੀ ਨੂੰ ਸੌਦਾ ਲੈਣ ਗਿਆ, ਉਹਨੇ ਉਥੋਂ ਜਾ ਕੇ ਖ਼ਤ ਪਾਇਆ ਬਈ ਦਿੱਲੀ ਗਏ, ਅਸੀਂ ਉਥੇ ਲੋਟੇ ਖ਼ਰੀਦ ਲਏ।

ਦਿੱਲੀ ਗਏ ਲੋਟੇ ਲਏ...

ਹੈ ਇਹ ਵਿਹਾਰੀ ਗੱਲ ਨੀਤੀ ਵਾਲੇ ਦੀ, ਲਿਪੀ ਦੇ ਸੁਆਲ ਨਾਲ। ਲਗ-ਕੰਨਾ ਲੱਗਦਾ ਨਹੀਂ...ਉਹਦਾ ਕੁਛ ਬਣਦਾ ਨਹੀਂ, ਉਹ ਮਹਾਜਨਾਂ ਦੇ ਵਹੀ ਦੇ ਕੰਮ ਆਉਂਦਾ...ਜਿਹੜਾ ਲਿਖਦੈ ਉਹੀ ਪੜ੍ਹ ਸਕਦੈ, ਹੁਣ ਪੜ੍ਹੀ ਦੂਜੇ ਨੇ, ਲਿਖੀ ਦੂਜੇ ਨੇ। ਉਹਨੇ ਇਹ ਲਿਖਿਆ ਬਈ ਦਿੱਲੀ ਗਏ, ਲੋਟੇ ਲਏ, ਵੱਡੀ ਬਹੀ ਪੜ੍ਹਨੇ ਭੇਜ ਦਿਉ।

ਅਗਾਹਾਂ ਪੜ੍ਹਨ ਵਾਲੇ ਨੇ ਪੜ੍ਹੀ, 'ਦਿਲੀ ਗਏ ਲੁੱਟ ਲਏ, ਬੱਡੀ ਬਹੂ ਨੂੰ ਪਿੱਟਣ ਭੇਜ ਦਿਉ।'

ਕੋਈ ਲਗ-ਕੰਨਾ ਤਾਂ ਹੈ ਨਹੀਂ, ਤਾਂਹੀ ਉਹਦਾ ਨਾਂ ਕੱਚੀ ਰੱਖਿਆ ਹੋਇਐ, ਆਮ ਤੌਰ 'ਤੇ ਅਧੂਰਾ ਸ਼ਬਦ ਸੀ, ਵਰਤੋਂ 'ਚ ਲਿਆਉਣ 'ਤੇ ਅਸੀਂ ਆਮ ਲੰਡੇ ਵੀ ਕਹਿ ਦਿੰਦੇ ਹਾਂ। ਕਿਉਂਕਿ ਲਗ-ਕੰਨਾ ਨਹੀਂ ਹੈ, ਲੰਡੇ ਨੇ। ਲੰਡੇ ਪੜ੍ਹਿਆਂ ਤੂੰ ? ਇਹਨੂੰ ਕੱਚੀ ਕਹਿੰਦੇ ਨੇ ਆਮ ਤੌਰ 'ਤੇ ਮਹਾਜਨ ਸਾਰੇ ਵਹੀਆਂ ਦੇ ਹਿਸਾਬ 'ਚ ਏਹੀ ਰੱਖਦੇ ਸੀ ਕਿ ਦੂਜਾ ਆਦਮੀ ਕੋਈ ਉਠਾਲ ਹੀ ਨਾ ਸਕੇ। ਦੂਜਾ ਨਹੀਂ ਉਹਦਾ ਨਾਉਂ ਬਣਾ ਸਕਦਾ, ਜਿਹੜਾ ਪੜ੍ਹਦਾ ਉਹੀ ਉਠਾਲ ਸਕਦਾ, ਕਹਿੰਦਾ ਬੜੀ ਹੈਰਾਨੀ ਦੀ ਗੱਲ ਹੈ ਕਿ ਦਿੱਲੀ ਗਏ ਲੁੱਟੇ ਗਏ, ਵੱਡੀ ਬਹੂ ਕੋਲ ਕੋਈ ਫ਼ੌਜਦਾਰੀ ਹੈ ਜਿਹੜੀ ਜਾ ਕੇ ਉਹਨਾਂ ਤੋਂ ਖੋਹ ਕੇ ਲੈ ਕੇ ਦੇ ਦਊ। ਬੱਡੀ ਬਹੂ ਨੂੰ ਪਿੱਟਣ ਭੇਜ ਦਿਉ। ਲਗ-ਕੰਨਾ ਤਾਂ ਹੈ ਨਹੀਂ।

**ਬ੍ਰਹਮ ਵਿਦਿਆ ਦੇ ਵਿਚ ਹੈ, ਬ੍ਰਹਮ ਗਿਆਨੀਆਂ ਦੀ ਸੰਗਤ**

ਕਰਨ ਨਾਲ ਬ੍ਰਹਮ ਗਿਆਨ ਆਉਂਦੈ।

ਅਭਿਆਸ ਕਰਨ ਵਾਲੇ ਤਾਂ ਬਹੁਤ ਦੁਨੀਆਂ 'ਤੇ ਆਏ ਨੇ, ਪਰ ਪ੍ਰਾਪਤੀ ਪਰਮਾਤਮਾ ਦੀ ਦਿਲੀ ਸ਼ੁੱਧ ਉਚਾਰਨ ਨਾਲ ਹੁੰਦੀ ਹੈ। ਉਸ ਅੱਖਰ ਦਾ ਅਭਿਆਸ ਕਰਨ ਨਾਲ ਵਿਦਿਆ ਵਧ ਜਾਂਦੀ ਹੈ, ਅਭਿਆਸ ਨੂੰ ਸਾਰੇ ਫਲ ਲੱਗਦੇ ਨੇ। ਜਿਹੜਾ ਜ਼ਮੀਨ ਨੂੰ ਵਾਹੁੰਦੈ, ਉਹਦੀ ਫ਼ਸਲ ਸੋਹਣੀ ਹੋ ਜਾਂਦੀ ਹੈ, ਅਭਿਆਸੀਆਂ ਨੂੰ ਬੜਾ ਵਾਹੁਣ ਦਾ ਸੁਭਾਅ ਹੈ, ਬਈ ਆਦਤ ਹੈ, ਕਈ ਕੰਮਾਂ ਨੂੰ ਅਸੀਂ ਆਦਤ ਵੀ ਵਰਤ ਲੈਂਦੇ ਹਾਂ, ਉਹਨੂੰ ਤਾਂ ਭਾਈ ਆਦਤ ਹੀ ਹੈ ਇਹ ਕੰਮ ਕਰਨ ਦੀ, ਭਾਵੇਂ ਬੁਰਾ ਵੀ ਹੋਵੇ, ਉਹਨੂੰ ਆਦਤ ਪੈ ਜਾਏ...ਅਭਿਆਸ ਕਰਨ ਦੀ।

ਅਭਿਆਸ ਵਾਸਤਵ ਮੇਂ ਸ਼ੁਭ ਉਚਾਰਨ ਨੂੰ, ਵਾਸਤਵ ਮੇਂ ਰਟਨ ਨੂੰ ਕਹਿੰਦੇ ਹਨ। ਵਾਰ-ਵਾਰ ਰਟਨ ਕਰਨਾ, ਉਹਨੂੰ ਅਭਿਆਸ ਸ਼ਬਦ ਨਾਲ, ਸੁੰਦਰ ਸ਼ਬਦ ਹੈ। ਅਭਿਆਸੀ ਹੈ, ਉਹੋ ਬ੍ਰਹਮ ਵਿਦਿਆ ਦਾ ਚਾਹੇ ਵਾਹਿਗੁਰੂ ਸ਼ਬਦ ਦਾ ਅਭਿਆਸ ਕਰਦਾ ਹੈ। ਕੋਈ ਮਰਾ-ਮਰਾ ਦਾ ਕਰਦੈ, ਕੋਈ ਅੱਲਾਹ-ਅੱਲਾਹ ਦਾ ਕਰਦੈ, ਜਿਥੇ ਕਿਸੇ ਦੀ ਲਗਨ ਹੈ। ਜਿਸ ਤਰ੍ਹਾਂ ਮਾਸਟਰ ਨੇ ਦੱਸ ਦਿੱਤਾ। ਵਿਦਿਆ ਦੇ ਜਗਾਉਣ ਦਾ ਸਾਧਨ ਹੈ। ਪਰਮਾਤਮਾ ਦਾ ਕੋਈ ਨਾਉਂ ਨਹੀਂ, ਵਿਦਿਆ ਦਾ ਕੋਈ ਨਾਉਂ ਨਹੀਂ। ਉਹਦੇ ਰਾਹੀਂ ਰੌਸ਼ਨੀ ਹੋ ਜਾਣੀ ਹੈ ਦਿਮਾਗ਼ ਵਿਚ...ਰਾਜ ਦਰਬਾਰ ਦਾ ਕੰਮ ਕਰਨ ਵਾਲਾ ਬਣ ਜਾਏਗਾ...ਵਾਹਿਗੁਰੂ ਦੀ ਪ੍ਰਾਪਤੀ ਵਾਲਾ ਬਣ ਜਾਏਗਾ...ਉਸਤਾਦ ਦੇ ਸ਼ਬਦ ਨੂੰ ਕਮਾ ਕੇ।

ਰਾਹ ਮਾਰਨ ਵਾਲਾ ਸੀ ਬਾਲਮੀਕ, ਇਕ ਮਹਾਂਪੁਰਖ ਹੋਇਆ, ਜਿਹੜਾ ਹੁਣ ਤਕ ਉਹਦੇ ਪੈਰੋਕਾਰ ਰਿਸ਼ੀ ਕਰਕੇ ਮੰਨਦੇ ਹਨ...ਜੋਗੀ ਕਹਿ ਕੇ ਮੰਨਦੇ ਆ, ਬਈ ਰੱਬ ਨਾਲ ਜੁੜਿਆ ਹੋਇਐ...ਪਹਿਲੀ ਅਵਸਥਾ ਵਿਚ ਉਹ ਚੋਟੀ ਦਾ ਸੀ, ਬਈ ਰਾਹ ਮਾਰਨ ਵਾਲਾ...ਮਾਰ ਕੇ ਹੀ ਚੀਜ਼ ਖੋਂਹਦਾ ਸੀ। ਸਾਡੇ ਦੇਸ਼ ਦੀ

ਸੱਭਿਅਤਾ ਹੈ ਚਸ਼ਮੇ ਗੋਰੇ ਤਾਂ ਮੇਰੀ ਨਹੀਂ...ਸਰਹਿੰਦ ਬਰਾਂਚ ਨਹਿਰ ਕੱਢੀ ਹੈ 1884 ਵਿਚ ਬਰਤਾਨੀਆਂ ਨੇ...ਇਹ ਆਏ ਨੇ ਸੰਨ 1850 ਵਿਚ, ਪੰਜਾਬ ਦਾ ਕਬਜ਼ਾ 50 'ਚ ਲਿਆ ਉਹਨਾਂ... ਹਿੰਦੁਸਤਾਨ 'ਚ ਤਾਂ ਇਹ ਦੋ ਸੌ ਵਰ੍ਹਾ ਪਹਿਲਾਂ ਦੇ ਆਏ ਹੋਏ ਨੇ...ਸੰਨ 17 ਦੇ ਆਏ ਹੋਏ ਨੇ...1884 'ਚ ਇਹਨਾਂ ਨਹਿਰ ਕੱਢੀ ਹੈ।

ਪੰਜਾਬ ਦਾ ਕਬਜ਼ਾ 50 'ਚ ਲਿਆ ਸੀ, ਇੰਡਸਟਰੀ ਦਾ ਕੰਮ ਇਹਨਾਂ ਨੇ...ਜਦ ਤੋਂ ਹੀ ਤੋਰਤਾ...ਪਹਿਲੇ ਰਾਜਿਆਂ ਨੇ ਇਹੋ ਜਿਹੀ ਤਵੱਜੋ ਨਹੀਂ ਦਿੱਤੀ...ਜਲ-ਪਾਣੀ ਛਕਣ ਤਾਈਂ ਧਿਆਨ ਰੱਖਿਐ...ਛੇ ਸੌ ਵਰ੍ਹਾ ਮੋਦੀ ਕਰ ਗਏ...ਜਿਨ੍ਹਾਂ ਨੂੰ ਬਾਬਰ ਕੇ ਵੀ ਕਿਹਾ ਜਾਂਦੈ...ਚੁਗੱਤੇ ਵੀ ਕਿਹਾ ਜਾਂਦੈ...ਚੁਗੱਤੇ ਉਹਨਾਂ ਦਾ ਤਖ਼ੱਲਸ ਹੈ...ਬਾਬਰ ਵੱਡੇ ਦਾ ਨਾਉਂ ਸੀ। ਬਾਬਰ ਦੇ ਹਮਾਯੂੰ...ਹਮਾਯੂੰ ਦੇ ਅਕਬਰ...ਅਕਬਰ ਦੇ ਜਹਾਂਗੀਰ...ਜਹਾਂਗੀਰ ਦੇ ਸ਼ਾਹ ਜਹਾਨ...ਸ਼ਾਹ ਜਹਾਨ ਦੇ ਔਰੰਗਜ਼ੇਬ...ਔਰੰਗਜ਼ੇਬ ਦੇ ਬਹਾਦਰ ਸ਼ਾਹ। ਇਸ ਨੇ ਥੋੜ੍ਹਾ ਚਿਰ ਰਾਜ ਕੀਤੈ...ਪਹਿਲੀ ਉਮਰ ਵਿਚ ਹੀ ਮਰ ਗਿਆ...ਇਹ ਸਤਵੀਂ ਪੀੜ੍ਹੀ 'ਤੇ ਸੀ...ਇਹ ਸਵਾ ਦੋ ਸੌ ਵਰ੍ਹੇ ਵਿਚ ਹੀ ਸਮਾਪਤ...ਇਥੇ ਚੀਜ਼ ਸਾਰੀ ਜਾਣ ਵਾਲੀ ਹੈ। ਆਪਣੀ ਛੋਟੀ ਜਿਹੀ ਲਿਆਕਤ ਦੇ ਮੁਤਾਬਕ ਯਹੂਦੀ ਇਲਾਕਾ ਜਿਹੜਾ ਉਹਨਾਂ ਦਾ ਰਾਜ ਸਾਰਿਆਂ ਨਾਲੋਂ ਜ਼ਿਆਦਾ ਹੈ...ਨਹੀਂ ਤਾਂ ਸਾਰੇ ਰਾਜੇ ਦੋ ਸੌ, ਢਾਈ ਸੌ, ਤਿੰਨ ਸੌ ਏਦੂੰ ਵੱਧ ਸਾਰੇ ਬਦਲਦੇ ਰਹੇ ਨੇ। ਆਪਣੇ ਰਾਜਸਥਾਨ 'ਤੇ ਕਿੰਨੇ ਚਿਰ ਦੇ ਕਰਦੇ ਹੋਣ, ਉਹਨਾਂ ਦੀ ਸਟੋਰੀ ਮੈਂ ਨਹੀਂ ਦੇਖੀ...ਨਾ ਸਰਵਣ ਕੀਤੀ ਹੈ ਕਿਤੋਂ, ਸਟੇਟ ਹੋਣਗੇ ਛੋਟੇ-ਵੱਡੇ ਚਾਰੇ ਰਿਆਸਤਾਂ ਸਿੱਧੂਆਂ ਦੀਆਂ ਸਤਾਰ੍ਹਵੀਂ ਸਦੀ ਵਿਚ ਛੇਵੇਂ ਪਾਤਸ਼ਾਹ ਦੇ ਵਰ ਨਾਲ ਆਏ...ਜਿਸ ਤਰ੍ਹਾਂ ਆਪਣਾ ਇਤਿਹਾਸ ਦੱਸਦੈ...ਜਿਹੜੀ ਬਿਕ੍ਰਮਾਜੀਤ ਦੀ ਸਦੀ ਕਹਿ ਲੌ... ਸਤਵੰਜਾ ਸਾਲ ਦਾ ਆਪਸੀ

ਉਹਨਾਂ ਦੀ ਉਮਰ ਦਾ ਫ਼ਰਕ ਹੈ। ਇਕੋ ਸਦੀ ਵਿਚ ਹੋਏ ਨੇ, ਬਿਕ੍ਰਮਾਜੀਤ ਸਤਵੰਜਾ ਸਾਲ ਵੱਡਾ ਸੀ, ਈਸਾ ਛੋਟਾ ਸੀ। ਈਸਾ ਜੀ ਦਾ ਸੰਨ ਹੁਣ 1988 ਹੈ, ਇਹ ਆਪਣੀ ਵਿਚਾਰ ਲਿਆਉ ਕਿ ਲੋਹਟ ਬਡਾਈ ਏਨੀ ਹੀ ਹੈ ਬਿਕ੍ਰਮਾਜੀਤ ਦਾ 2044 ਹੈ, ਹੁਣ 45 ਸ਼ੁਰੂ ਹੋ ਗਿਆ, ਇਹਨਾਂ ਦਾ ਦੋ ਕੁ ਮਹੀਨੇ ਘੱਟ ਸਤਵੰਜਾ ਸਾਲ ਦਾ ਫ਼ਰਕ ਸੀ, ਉਹਨਾਂ ਦਾ ਪਹਿਲੀ ਜਨਵਰੀ ਦਾ ਜਨਮ ਹੈ, ਹੁਣ ਉਹ ਵਿਦਵਾਨ ਮਨਾ ਲੈਂਦੇ ਅੱਗਾ-ਪਿੱਛਾ ਸਮਾਂ ਪਾ ਕੇ, ਵਿਦਵਾਨਾਂ ਦੀ ਅਕਲ 'ਚ ਹੋ ਜਾਂਦਾ ਹੁੰਦਾ...ਹੁਣ ਉਹ 25 ਦਸੰਬਰ ਨੂੰ ਹੀ ਮਨਾ ਲੈਂਦੇ ਨੇ। ਵਾਸਤਵ ਮੇਂ ਸੰਨ ਉਹਦੇ ਜੰਮਣ ਤੋਂ ਚੱਲਿਐ, ਈਸਾ ਜੀ ਦਾ ਪਹਿਲੀ ਜਨਵਰੀ ਦਾ ਜਨਮ ਹੈ ਇਹਨਾਂ ਦਾ ਪਹਿਲੇ ਨਰਾਤੇ ਦਾ ਹੈ, ਚੇਤ ਦੇ ਦੂਜੇ ਪੱਖ ਨੂੰ ਨਰਾਤਾ ਕਹਿ ਕੇ ਬੁਲਾਉਂਦੇ ਹਨ, ਏਕਮ ਨੂੰ ਚੇਤ ਦੇ ਪਹਿਲੇ ਦਿਨ ਤੋਂ ਆਪਣਾ ਨਵਾਂ ਸੰਮਤ ਲੱਗਦੈ। ਨਵਾਂ ਸੰਮਤ ਬਿਕ੍ਰਮਾਜੀਤ ਦੇ ਜਨਮ ਤੋਂ ਹੈ, ਉਹਨਾਂ ਦਾ ਸੰਨ ਉਦੋਂ ਤੋਂ ਚੱਲਦੈ। ਗ਼ਰੀਬ ਨਿਵਾਜ਼ ਦੇ ਹੁਣ 518 ਵਰ੍ਹੇ ਹੋ ਗਏ, ਆਹ ਕੱਤਕ ਦੀ ਪੂਰਨਮਾਸ਼ੀ 'ਤੇ, ਉੱਨੀਵਾਂ ਲੱਗ ਜੂ, ਇਸ ਲੋਟ ਉਹਨਾਂ ਦੇ ਅੰਦਾਜ਼ੇ 'ਚ ਆਉਂਦੈ।

ਅੱਗੋਂ ਬਹੁਤ ਹੋ ਚੁੱਕੇ ਹੋਣਗੇ ਕੋਈ ਲਿਖਤ 'ਚ ਨਹੀਂ ਆਪਾਂ ਨੂੰ ਮਿਲਦਾ, ਲਿਖਤ 'ਚ ਇਹ ਦੋ ਹੀ ਨੇ। ਈਸਾ ਜੀ ਦਾ ਤੇ ਬਿਕ੍ਰਮਾਜੀਤ ਜੀ ਦਾ, ਇਹ ਆਪਣੀ-ਆਪਣੀ ਕੰਟਰੀ 'ਚ ਸੀ। ਉਹ ਸਾਰੇ ਰਾਜ ਕਰਕੇ ਪਿਛਲੀਆਂ ਸਦੀਆਂ 'ਚ ਰਾਜ, ਸਾਰੇ ਮੁਲਖ 'ਚ ਕਰ ਗਏ

ਘੱਟ ਤੋਂ ਘੱਟ ਉਹਨਾਂ ਨੇ 15 ਸਾਲ ਕੀਤਾ, ਜਿਸ ਕੰਟਰੀ 'ਚ...ਜਿਹੜੇ ਦੇਸ਼ 'ਚ...ਜਿਹੜੇ ਇਲਾਕੇ 'ਚ...ਜਿਵੇਂ-ਜਿਵੇਂ ਗਏ ਨੇ ਤੇ ਆਹ ਇਲਾਕਾ ਕਿਸੇ ਸਾਇੰਸਦਾਨ ਨੇ ਹੁਣ ਲੱਭਿਆ ਹੈ। ਹੈ ਸਈ, ਪਰ ਸਾਡੇ ਨਾਲ ਉਹਨਾਂ ਦਾ ਕੋਈ ਕਨੈਕਸ਼ਨ ਨਹੀਂ ਸੀ।

ਪਸ਼ੂਆਂ ਦਾ ਤਾਂ ਬਾਹਰ ਗੁਜ਼ਾਰਾ ਕਰਦੇ ਸੀ ਤੇ ਲੱਭਣ ਤੋਂ,

ਉਹਨੂੰ ਪੈਦਾ ਹੋਇਆ ਕਹਿੰਦੇ ਨੇ, ਬਈ ਇਹ ਮੁਲਖ...ਆਹ ਜਿਹੜੇ 'ਚ ਆਪਾਂ ਬੈਠੇ ਹਾਂ, ਇਹ ਇਕ ਸਦੀ 79 'ਚ ਹੋ ਗਈ ਹੈ, 119 ਸਾਲ ਹੋ ਗਏ...ਆਹ ਵਿਸ਼ੀ ਕਲੰਬੀਆ ਇਹ 119 ਵਰ੍ਹੇ ਤੋਂ ਲੱਭਿਆ, ਉਸ ਤੋਂ ਪਹਿਲਾਂ ਇਹਦਾ ਆਪਣੇ ਨਾਲ ਕੋਈ ਕਨੈਕਸ਼ਨ ਨਹੀਂ ਸੀ। ਇਥੇ ਰੈਡ ਇੰਡੀਅਨ ਰਹਿੰਦੇ ਸੀ, ਉਹਨਾਂ ਦਾ ਨਾਂ ਇਹਨਾਂ ਨੇ ਰੈਡ ਇੰਡੀਅਨ ਧਰਿਆ ਸੀ।

ਹੁਣ ਵੀ ਹੈਗੇ ਉਹਨਾਂ 'ਚੋਂ ਕੁਛ ਬੰਦੇ...ਪਰ ਉਪਰਲਿਆਂ ਤੋਂ ਪਹਿਲਾਂ ਲਿਆ ਹੈ ਦੋ ਸੌ ਵਰ੍ਹਾ...ਉਹਨੂੰ ਢਾਈ ਸੌ ਵਰ੍ਹਾ ਹੋ ਗਿਆ ਲਏ ਨੂੰ...ਇਹਨੂੰ ਇਹ ਇਕ ਸੌ ਤੋਂ ਉਪਰ ਹੋਏ ਨੇ 1869 'ਚ ਲਿਆ ਇਹ। ਵਿਸ਼ੀ ਕਲੰਬੀਆ...ਵੈਨਕੂਵਰ ਤਾਂ ਆਪਣੇ ਸ਼ਹਿਰ ਦਾ ਨਾਉਂ ਹੈ। ਇਸ ਸੂਬੇ ਦਾ ਨਾਂ ਵੈਸਨ ਕਲੰਬੀਆ...ਇਹ 69 'ਚ ਲੱਭਿਆ...ਉਪਰਲੇ ਦੋ ਸੌ ਵਰ੍ਹਾ ਪਹਿਲਾਂ ਲੱਭੇ ਹੋਏ ਨੇ...ਇਹ ਜਾਨਵਰ ਦੇ ਬੋਲ ਤੋਂ ਸਾਇੰਸਦਾਨ ਨੇ ਟੋਲਣ ਵਾਲੇ ਨੇ ਟੋਲਿਆ ਸੀ ਬਈ ਜਿਥੇ ਆਹ ਜਾਨਵਰ ਰਹਿੰਦਾ...ਉਥੇ ਕੋਈ ਬੰਦਾ ਹੋਊਗਾ...ਉਹਨੇ ਇਹ ਜਗ੍ਹਾ ਲੱਭੀ ਹੈ। ਆਪਣੇ ਗੁਰਦੇਵ ਜੀ ਆਪਣੇ ਇਹ ਮਨੁੱਖਾ ਜਨਮ ਦੀ ਬਾਬਤ ਕਹਿੰਦੇ ਨੇ...ਸਾਰਿਆਂ ਮਤਾਂ ਨੂੰ ਖੰਡਨ ਨਹੀਂ ਕੀਤਾ...ਉਹਨਾਂ ਨੂੰ ਯਥਾਰਥ ਅਸੂਲ ਨਾਲ ਸਮਝਾਇਆ।

**ਰੇ ਮਨ ਐਸੋ ਕਰ ਸੰਨਿਆਸਾ॥** *(ਸ਼ਬਦ ਪਾ: ੧੦)*

ਸੰਨਿਆਸ ਹੁੰਦਾ ਹੈ, ਜੋ ਸਨਾਤਨ ਧਰਮ ਦੇ ਗ੍ਰੰਥਾਂ ਵਿਚ ਲੇਖ ਹੈ।

## ਪਚੀ ਸਾਲ ਬਾਨ ਪ੍ਰਚੀਵਨੋ

ਉਹਨੂੰ ਬਾਲ ਆਸ਼ਰਮ ਵੀ ਕਹਿ ਦਿੰਦੇ ਸੀ, ਵਿਦਿਆ ਆਸ਼ਰਮ ਵੀ ਕਹਿ ਦਿੰਦੇ ਨੇ...ਬ੍ਰਹਮਚਰਜ ਵੀ ਕਹਿ ਦਿੰਦੇ ਨੇ...ਵਾਸਤਵ ਮੇਂ ਅਚਾਰਾਂ ਦੇ ਵਿਚ ਹੈ ਬ੍ਰਹਮਚਰਜ...ਪੱਚੀ ਸਾਲ ਤਕ ਔਲਾਦ ਵਾਲੇ ਅੰਗਾਂ ਦਾ ਗਿਆਨ ਹੀ ਨਾ ਹੋਣਾ, ਜੀਕਣ

ਨਾਦਾਨ ਬੱਚਿਆਂ ਨੂੰ ਨਹੀਂ ਹੁੰਦਾ...ਇਹਨਾਂ ਅੰਗਾਂ ਦਾ ਪਤਾ...ਬੱਚਾ-ਬੱਚੀ ਇਕੱਠੇ ਖੇਲੀ ਜਾਣ। ਉਹਨੂੰ ਇਕ ਦੂਜੇ ਦੇ ਅੰਗ ਦਾ ਵਿਸ਼ਾ ਨਹੀਂ ਕੋਈ ਵੀ...ਨਾ ਉਹਨਾਂ ਨੂੰ ਪੜਦੇ ਦੀ ਲੋੜ ਹੈ...ਜਦ ਤਕ ਕੋਈ ਮਨ ਵਿਚ ਗਿਲਾਨੀ ਨਹੀਂ ਹੈ।

ਜਦ ਗਿਲਾਨੀ ਆ ਗਈ...ਭੈਣ-ਭਰਾ ਦੇ ਵਿਚਾਲੇ ਪੜਦਾ ਹੋ ਜਾਏਗਾ। ਜਦ ਅੰਗ ਢੱਕਣੇ ਪੈਣਗੇ ਤੇ ਜਦ ਤਕ ਉਹਨਾਂ ਨੂੰ ਆਪਣੇ ਅੰਗਾਂ ਦਾ ਬੋਧ ਹੀ ਨਹੀਂ ਹੈ, ਉਹਨਾਂ ਦੇ ਮਨ ਵਿਚ ਵਿਸ਼ਾ ਨਹੀਂ ਹੈ।

ਗਿਲਾਨੀ ਮਨ 'ਚ ਆਉਣੀ ਹੈ, ਮਨ ਸਾਰਿਆਂ ਦਾ ਇਕੋ ਹੈ, ਦੂਜੇ ਦੇ ਮਨ ਵਿਚ ਵੀ ਚਲੀ ਜਾਣੀ ਹੈ, ਜਦੇ ਹੀ। ਜਦ ਤੇਰੇ ਮਨ ਵਿਚ ਮੈਲ ਆ ਗਈ...ਦਿਲਾਂ ਨੂੰ ਦਿਲਾਂ 'ਚ ਹੀ ਰਸਤੇ ਨੇ...ਆਤਮਾ ਇਕੋ ਹੀ ਹੈ ਸਾਰਿਆਂ 'ਚ...ਨਿਆਣਿਆਂ ਨੂੰ ਆਪਣੇ ਆਪ ਦਾ ਬੋਧ ਨਹੀਂ ਹੈ ਬਈ ਮੇਰੇ ਇਹ ਅੰਗ ਵਿਸ਼ਾ ਭੋਗਣ ਵਾਲੇ ਜਾਂ ਔਲਾਦ ਪੈਦਾ ਕਰਨ ਵਾਲੇ ਨੇ...ਉਹਨਾਂ ਨੂੰ ਕੋਈ ਕੱਪੜਾ ਲੈਣ ਦੀ ਜ਼ਰੂਰਤ ਨਹੀਂ, ਇਕੱਠੇ ਪਏ ਰਹਿਣ, ਇਕੱਠੇ ਖੇਲੀ ਜਾਣ, ਮਿੱਟੀ 'ਚ ਖੇਲੀ ਜਾਣ, ਉਹਨਾਂ ਦੇ ਮਨ 'ਚ ਸ਼ੰਕਾ ਨਹੀਂ ਫੁਰਦੀ ਤੇ ਜਦ ਮਨ ਦੇ ਇਸ ਵਿਸ਼ੇ ਦੀ ਸ਼ੰਕਾ ਪੈਦਾ ਹੋਈ ਤਾਂ ਮਨ ਮੈਲਾ ਹੋਇਆ, ਜਦੇ ਹੀ ਪੜਦਾ ਕਰਨਾ ਪੈ ਜਾਏਗਾ। ਜਿੰਨੇ ਵੀ ਬਲੀ ਹੋਏ ਨੇ ਗੁਰਮਤਿ ਵਿਚ, ਉਹਨਾਂ ਦੇ ਚੜ੍ਹਾਵਾ ਚੜ੍ਹਦਾ ਸੀ, ਕਈ ਸਾਧੂਆਂ ਦੇ ਨਹੀਂ ਚੜ੍ਹਦਾ, ਕਈਆਂ ਦੇ ਚੜ੍ਹਦਾ।

ਮਸਤੂਆਣੇ ਵਾਲੇ ਸੰਤ ਸਿੱਖ ਸੰਪਰਦਾ ਵਿਚ ਹੋਏ ਨੇ...ਪਿਛਲੀ ਵੀਹਵੀਂ ਸਦੀ ਵਿਚ ਚੰਗੇ ਬਲੀ ਮਹਾਤਮਾ ਸੀ। ਬਾਹਰਲੀਆਂ ਕੰਟਰੀਆਂ 'ਚ ਨਹੀਂ ਉਹ ਆਏ...ਆਪਣੇ ਸਾਰੇ ਕੋਨੇ-ਕੋਨੇ ਫਿਰੇ ਨੇ ਹਿੰਦੁਸਤਾਨ 'ਚ...ਸਾਰਿਆਂ ਸੂਬਿਆਂ 'ਚ ਜਦ ਛੇ ਸੀ ਵੱਡੇ ਸੂਬੇ...ਹੁਣ ਐਸ ਵਕਤ ਸਮੇਂ ਦੀ ਲੋੜ ਮੁਤਾਬਕ ਹੁਣ ਬਾਈ ਸੂਬੇ ਨੇ...ਇਕ-ਇਕ ਸੂਬੇ ਦੇ ਕਈ-ਕਈ ਹੋ ਗਏ। ਜੀਕਣ

ਪੰਜਾਬ ਇਕੱਲਾ ਸੂਬਾ ਸੀ, ਉਹਦੇ ਵਿਚ ਤਿੰਨ ਤਾਂ ਇਹ ਆਪਣੇ ਪੰਜਾਬ ਦੇ ਸਾਰੇ ਛੇ ਜ਼ਿਲੇ ਰਹਿ ਗਏ। ਉਨੱਤੀਆਂ ਦੇ ਵਿਚੋਂ ਛੇ ਰਿਆਸਤਾਂ ਸੀਗੀਆਂ ਉਹਨਾਂ ਛੇ, ਬਾਰਾਂ ਕਰ ਲਏ ਹੋਰ ਇਸ ਵਿਚ ਹਰਿਆਣਾ ਹੋ ਗਿਆ, ਹਿਮਾਚਲ ਹੋ ਗਿਆ...ਸਤਾਰਾਂ ਸੂਬੇ ਪਾਕਿਸਤਾਨ ਲੈ ਗਿਆ...ਇਹ ਇਕੱਲਾ ਪੰਜਾਬ ਹੀ ਸੀ ਸਾਰਾ।

ਹੋਰ ਵੀ ਸੂਬਿਆਂ ਦੇ ਖੰਡ-ਖੰਡ ਕਰ ਕੇ ਨੌਂ ਸੂਬਿਆਂ ਦੇ ਅਠਾਰਾਂ ਸੂਬੇ ਹੋਏ ਨੇ, ਧਰਤੀ ਨਹੀਂ ਵਧੀ, ਇਨਸਾਨਾਂ ਦੇ ਭਰਾ, ਜੀਕਣ ਆਪਣੇ ਪਿਉ ਦੀ ਜਾਇਦਾਦ ਨੂੰ ਵੰਡ ਲੈਂਦੇ ਨੇ, ਲਿਆਕਤ ਦੇ ਅਨੁਸਾਰ ਤੇ ਰਾਜਸੀ ਅਸੂਲ ਦੇ ਨਾਲ ਵੰਡਣ ਦੇ ਵਿਚ ਬਹੁਤੇ ਸੂਬੇ ਬਣਾਉਣ...ਬਈ ਮੈਂ ਵੀ ਸੂਬੇਦਾਰ ਬਣਨਾ...ਮੈਂ ਵੀ ਬਣਨਾ। ਮੈਂ ਮਨੇਸਰਪੁਣੇ ਨੇ...ਏਨੇ ਸੂਬੇ ਬਣਾਏ ਨੇ...ਉਹਨਾਂ ਨੇ ਆਪਣਾ ਮੁਲਖ ਹੋਰ ਬਣਾ ਲਿਆ...ਸੂਬਾ ਹੋਰ ਬਣਾ ਲਿਆ। ਇਕ-ਇਕ ਸੂਬੇ 'ਚ ਸਾਰੇ ਹਿੰਦੁਸਤਾਨ ਵਿਚ ਇਕ ਬਾਦਸ਼ਾਹ ਸੀ, ਇਕ ਨੂੰ ਸ਼ਾਹੀ ਖ਼ਰਚ ਦੇਣਾ ਪੈਂਦਾ ਸੀ। ਇਕ-ਇਕ ਸੂਬੇ 'ਚ ਹੁਛ ਤੀਹ-ਤੀਹ ਮਨਿਸਟਰ ਨੇ, ਸਾਰੇ ਹੀ ਆਪਣੀਆਂ ਪੰਜਾਂ ਸਾਲਾਂ ਮਗਰੋਂ ਵੋਟਾਂ ਬਦਲ ਜਾਂਦੀਆਂ ਨੇ...ਜੇ ਸਹੀ-ਸਲਾਮਤ ਚਲਾ ਜਾਏ...ਅੱਜ ਭਾਵੇਂ ਕਿਸੇ ਕੰਮ ਤੋਂ ਫ਼ੇਲ੍ਹ ਹੋਣ ਤਾਂ ਲਹਿ ਸਕਦੈ। ਅਗਰ ਜੇ ਪੂਰਾ ਸਹੀ ਚਲਾ ਜਾਏ ਤਾਂ ਪੰਜ ਸਾਲਾਂ ਤੋਂ ਵੋਟਾਂ ਜ਼ਰੂਰ ਪੈਣਗੀਆਂ...ਪੰਜਾਂ ਸਾਲਾਂ 'ਚ ਉਹਨੇ ਆਪਣਾ ਸਾਰਾ ਇਲੈਕਸ਼ਨ ਦਾ ਖ਼ਰਚ ਵੀ ਕੱਢਣੈਂ...ਆਪ ਵੀ ਕੋਠੀਆਂ ਘਰ ਬਣਾਉਣੇ ਨੇ...ਫਿਰ ਅਦਾਲਤ ਕਰਨ ਨੂੰ ਉਹਨੂੰ ਕਦ ਸਮਾਂ ਮਿਲੂ...ਅਦਲ ਅਦਾਲਤ ਦੇ ਸੁਆਲ ਵਿਚ ਬਿਲਕੁਲ ਖ਼ਤਮ ਹੋ ਚੁੱਕਿਐ।

ਆਪਣੀਆਂ ਗਰਜਾਂ ਇਤਨੀਆਂ ਵਧ ਗਈਆਂ ਕਿ ਆਪ ਖਾ ਲੌ, ਮੁੰਡੇ ਭਾਵੇਂ ਭੁੱਖੇ ਮਰੀ ਜਾਣ...ਭਰਾ ਭਾਵੇਂ ਭੁੱਖਾ ਮਰੀ ਜਾਏ...ਆਪ ਖਾ ਲੌ...ਦੇਖੀ ਜਾਊ। ਇਹ ਸ਼ਬਦ ਤੁਰ ਪਿਆ, ਪਹਿਲੇ ਖ਼ਾਮੋਸ਼ ਪਿੱਛੋਂ ਦਰਵੇਸ਼...ਪਹਿਲਾਂ ਆਪ ਖਾ ਲੌ, ਫਿਰ

ਦੇਖਾਂਗੇ ਦਰਵੇਸ਼ਾਂ ਨੂੰ ਨਾਲੇ ਗੁਰੂਆਂ ਨੂੰ...ਪਹਿਲਾਂ ਆਪ ਖਾਉ...ਇਹ ਅਵਸਥਾ ਸੀ ਕਿਤੇ ਦੇਖਣ ਵਿਚ ਤਾਂ ਹੁਣ ਵੀ ਆ ਜਾਂਦੀ ਹੈ ਕਿ **ਵੱਡੇ ਦੀ ਇੱਜ਼ਤ ਕਰੋ, ਛੋਟੇ ਨਾਲ ਪਿਆਰ ਕਰੋ** ਪਰ ਜੇ ਵਰਤੋਂ 'ਚ ਹੁਣ ਆ ਜਾਏ ਗੁਰਦੇਵ ਦਾ ਸਿਧਾਂਤ ਇਹੀ ਹੈ। ਸਾਰੀ ਬਾਣੀ ਦਾ, ਕਿੰਨੀ ਪੜ੍ਹ ਲਉ, ਇਹ ਦੋ ਚੀਜ਼ਾਂ ਵਰਤੋਂ 'ਚ ਲਿਆਉ ਤਾਂ ਹੁਣ ਹੀ ਸਤਿਜੁਗ ਹੈ, ਜੇ ਛੋਟੇ 'ਤੇ ਹਮਲਾ ਹੀ ਨਹੀਂ ਕਰਨਾ, ਉਹਦੀ ਕੋਈ ਚੀਜ਼ ਖੋਹਣੀ ਨਹੀਂ ਹੈ, ਅਦਾਲਤ ਦੀ ਲੋੜ ਨਹੀਂ ਹੈ, ਜੇ ਛੋਟੇ 'ਤੇ ਰਹਿਮ ਹੀ ਕਰਨੈ...ਜਿਤਨੇ ਵਿਦਵਾਨ ਸਕੂਲ ਥਾਈਂ ਲੰਘ ਆਏ, ਇਹ ਨਿਯਮ ਦੀ ਗੱਲ ਤਾਂ ਨਹੀਂ ਮੈਂ ਕਹਿ ਸਕਦਾ...ਥੋੜ੍ਹੇ ਆਦਮੀ ਹੋਣਗੇ, ਜਿਹੜੇ ਗ਼ਰੀਬ ਨੂੰ ਪਾਲਦੇ ਨੇ...ਨਹੀਂ ਤਾਂ ਆਪ ਤੋਂ ਛੋਟੇ ਨੂੰ ਸਾਰੇ ਖਾਂਦੇ ਹੀ ਨੇ...ਸਿਧਾਂਤ ਹੈਗਾ **ਛੋਟੇ ਦੀ ਪਾਲਣਾ ਕਰੋ, ਛੋਟੇ ਨਾਲ ਪਿਆਰ ਕਰੋ।**

ਚਾਹੇ ਸੂਦ ਨਾਲ ਖਾ ਲੈਣ, ਹਕੂਮਤ ਨਾਲ ਖਾ ਲੈਣ, ਆਪ ਤੋਂ ਛੋਟੇ ਤੋਂ ਖਾਂਦੇ ਹੀ ਆਏ ਨੇ, ਸਿਧਾਂਤ ਕਹਿੰਦੈ, ਛੋਟੇ ਦੀ ਪਾਲਣਾ ਕਰੋ, ਛੋਟੇ ਨਾਲ ਪਿਆਰ ਕਰੋ।

ਆਪ ਤੋਂ ਛੋਟੇ ਨੂੰ ਸਾਰੇ ਵਿਦਵਾਨ ਖਾਂਦੇ ਹਨ...ਆਖ਼ਰ ਇਹੀ ਸਿੱਖੇ ਨੇ ਬਈ ਪੈਸੇ ਇਕੱਠੇ ਕਰੋ, ਕਿਵੇਂ ਕਰੋ, ਇਹ ਆਪਣੀ ਲਿਆਕਤ ਨੇ ਖ਼ਰੀਦਿਆ ਸਤਿਪੁਰਸ਼ਾਂ ਦਾ ਵਿਚਾਰ ਨਹੀਂ ਹੈ। ਉਹ ਤਾਂ ਕਹਿੰਦੇ...**ਤੁਸੀਂ ਇਕ ਰੱਬ ਦੀ ਜ਼ਾਤ ਹੋ, ਮਿਲ ਕੇ ਦਿਨ ਕੱਟੋ...ਵੱਡੇ ਦੀ ਇੱਜ਼ਤ ਕਰੋ, ਛੋਟੇ ਨਾਲ ਪਿਆਰ ਕਰੋ, ਇਹੋ ਜਿਹੀ ਯਾਤਰਾ ਹੋਰ ਕੋਈ ਨਹੀਂ। ਜੇ ਇਹਨੂੰ ਵਰਤੋਂ 'ਚ ਲੈ ਕੇ ਆਈਏ।** ਸਾਨੂੰ ਸਿਖਾਲਦੇ ਸਾਰੇ ਹੀ ਮਾਸਟਰ ਨੇ...ਵਿਦਿਆਰਥੀਆਂ ਨੂੰ, ਪਰ ਵਰਤੋਂ 'ਚ ਮਾਸਟਰਾਂ ਦੇ ਵੀ ਨਹੀਂ ਆਇਆ ਤੇ ਵਰਤੋਂ 'ਚ ਆਏ ਬਿਨਾਂ ਕਿਸੇ ਚੀਜ਼ ਨੂੰ ਫਲ ਨਹੀਂ ਲੱਗਦਾ। ਆਪਾਂ ਇਸ ਗੱਲ ਨੂੰ ਵਰਤੋਂ 'ਚ ਲਿਆਈਏ, ਗੁਰੂ ਕੇ ਸ਼ਬਦ ਨਾਲ, ਆਪਣੇ

ਦਿਮਾਗ਼ ਨੂੰ ਟਕਰਾ ਕੇ, ਉਹਨੂੰ ਕਹਿੰਦੇ ਅਭਿਆਸ ਕਰਨਾ, ਪਾਠ ਕਰਨਾ, ਉਹਨੂੰ ਵਾਰ-ਵਾਰ ਚਿਤਾਰਨਾ, ਗੁਰੂ ਉਪਦੇਸ਼ ਨੂੰ...ਇਹਨੂੰ ਅਭਿਆਸ ਕਹਿੰਦੇ ਹਨ। ਇਸੇ ਨੂੰ ਭਜਨ ਕਹਿੰਦੇ ਹਨ, ਉਸੇ ਨੂੰ ਇਬਾਦਤ ਕਹਿੰਦੇ ਨੇ, ਅਰਥ ਇਕੋ ਹੀ ਹੈ ਉਹਦਾ...ਇਬਾਦਤ ਕਰਨਾ ਵੀ, ਭਜਨ ਕਰਨਾ ਵੀ, ਬੰਦਗੀ ਕਰਨੀ ਵੀ, ਅਭਿਆਸ ਕਰਨਾ ਵੀ। ਅਭਿਆਸ ਵਾਰ-ਵਾਰ ਰਟਨ ਕਰਨਾ, ਉਹਦੇ ਅਭਿਆਸ ਨਾਲ ਆਪਣਾ ਸਰੂਪ ਬਣ ਜਾਏਗਾ, ਉਹੀ ਵਿਦਿਆ, ਉਹ ਇਹੀ ਹੈ ਬਈ ਵੱਡੇ ਦੀ ਇੱਜ਼ਤ ਕਰੋ, ਛੋਟੇ ਨਾਲ ਪਿਆਰ ਕਰੋ...ਸੌ ਸਿਆਣਾ ਇਕੋ ਹੀ ਮੱਤ ਹੈ, ਜੇ ਵਰਤੋਂ 'ਚ ਆ ਜਾਏ, ਅਦਾਲਤ ਦੀ ਲੋੜ ਹੀ ਨਹੀਂ, ਜਾਂ ਛੋਟੇ ਤੇ ਪੁੱਤਰ ਵਾਂਗੂੰ ਰਹਿਮ ਹੀ ਕਰਨਾ, ਫੇਰ ਕੌਣ ਹੈ ਟੈਂ-ਟੈਂ ਕਰਨ ਵਾਲਾ। ਜਿਹੜਾ ਪੰਚਾਇਤ ਦੇ ਜਾਵੇ, ਜਾਂ ਠਾਣੇ ਜਾਵੇ, ਜਦ ਹਰੇਕ ਨੇ ਛੋਟੇ 'ਤੇ ਰਹਿਮ ਕਰਨੈਂ ਬੜੇ ਦੀ ਇੱਜ਼ਤ ਕਰਨੀ ਹੈ ਤਾਂ ਝਗੜਾ ਹੀ ਦੁਨੀਆਂ 'ਤੇ ਮੁੱਕ ਗਿਆ। ਸ਼ਬਦ ਮੁਹਾਵਰਾ ਸਾਰੇ ਟੀਚਰ ਵਿਦਿਆਰਥੀਆਂ ਨੂੰ ਸਿਖਾਲਦੇ ਨੇ ਪਰ ਵਰਤੋਂ 'ਚ ਦੋਹਾਂ ਦੇ ਹੀ ਨਹੀਂ ਆਇਆ, ਨਾ ਟੀਚਰ ਦੇ ਆਇਆ, ਨਾ ਵਿਦਿਆਰਥੀਆਂ ਦੇ ਆਇਆ। ਉਹ ਵੀ ਆਪਣੇ ਅਭਿਮਾਨ 'ਚ ਹੈ, ਮਾਸਟਰਪੁਣੇ 'ਚ...ਕਿੰਨਿਆਂ ਦਾ ਮੇਰੇ ਵਰਗਿਆਂ ਬੁੱਢੂਆਂ ਦਾ ਸੁਆਲ ਹੈ। ਬਈ ਕਿਉਂ ਰਾਹ 'ਚ ਬਹਿੰਦੈ...ਲੱਤ ਮਾਰ ਕੇ ਕਹਿਣਗੇ, ਤੈਨੂੰ ਪਤਾ ਨਹੀਂ ਮਾਸਟਰ ਜੀ ਆਉਂਦੈ, ਰਾਹ 'ਚ ਬੈਠਾਂ...ਇੱਜ਼ਤ ਕਰਨੀ ਨਹੀਂ ਵੱਡੇ ਦੀ ਜਾਣਦੇ ਕਿ ਮੇਰਾ ਪਿਉ ਹੈ। ਜਾਣਦੇ ਹੋਣਗੇ ਬਹੁਤ ਥੋੜ੍ਹੇ ਲੋਕ...ਇਹ ਵਰਤੋਂ 'ਚ ਲਿਆਉਣ ਵਾਲੀ ਚੀਜ਼ ਹੈ ਬਈ ਵੱਡੇ ਦੀ ਇੱਜ਼ਤ ਕਰੋ...ਚਾਹੇ ਉਮਰ 'ਚ ਵੱਡਾ, ਚਾਹੇ ਗੁਣਾਂ 'ਚ ਵੱਡਾ...ਵੱਡੇ ਦੀ ਇੱਜ਼ਤ ਕਰੋ, ਉਹਦਾ ਵੱਡਪੁਣਾ ਤੇਰੇ 'ਚ ਆਵੇਗਾ। ਇਹ ਹੈ ਵਿਦਿਆ, ਛੋਟੇ ਨਾਲ ਪਿਆਰ ਕਰੋ। ਫਿਰ ਵੱਡਾ ਤੇਰੇ ਨਾਲ ਵੀ ਪਿਆਰ ਕਰੇਗਾ। ਇਹ ਨਹੀਂ ਆਉਂਦਾ ਤਾਂ ਆਪਣੇ ਗੁਰੂ ਦੀ ਬਾਣੀ ਦਾ ਅਭਿਆਸ

ਕਰੋ, ਗੁਰਮੰਤਰ ਦੇ ਵਿਚ ਹੈ ਮੂਲਮੰਤਰ ਵਾਹਿਗੁਰੂ ਸ਼ਬਦ, ਪ੍ਰੇਮ ਨਾਲ ਤੂੰ ਕੋਈ ਵੀ ਅੱਖਰ ਪੜ੍ਹ ਲੈ।

ਦਸ ਲੱਖ ਅੱਖਰ ਹੈ ਗੁਰੂ ਗ੍ਰੰਥ ਸਾਹਿਬ ਜੀ ਦਾ ਤੇ ਇਹਦੇ 'ਚੋਂ ਜਿਹੜਾ ਤੈਨੂੰ ਸੋਹਣਾ ਲੱਗਦੈ, ਸਿਦਕ ਨਾਲ ਪੜ੍ਹ ਲੈ...ਰੱਬ ਦੇ ਮੂੰਹੋਂ ਨਿਕਲਿਆ ਹੋਇਐ, ਇਹਨੂੰ ਕਮਾ ਲੈ, ਤੈਨੂੰ ਗਿਆਨ ਹੋ ਜਾਏਗਾ, ਰੱਬ ਦਾ...ਗਿਆਨ ਹੁੰਦੈ ਸਿਦਕ ਨੂੰ।

ਮਰਿਆਦਾ ਦੇ ਵਿਚ ਵਾਹਿਗੁਰੂ ਸ਼ਬਦ ਤੇ ਮੂਲ ਮੰਤਰ ੧ੴ ਦੀ ਪਉੜੀ ਨਾਨਕ ਹੋਸੀ ਭੀ ਸਚੁ ਤਕ। ਅਭਿਆਸ ਕਰਨ ਦੀ ਇਹਦੀ ਇਜਾਜ਼ਤ ਹੈ ਸੰਪ੍ਰਦਾਈ ਵਿਚਾਰ ਦੇ ਵਿਚ।

ਹਜ਼ੂਰ ਨੇ ਫਿਰ ਫ਼ੈਸਲਾ ਦੇ ਦਿੱਤਾ:

**ਸਾਚ ਕਹੋਂ ਸੁਨ ਲੇਹੁ ਸਭੈ**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥**

*(ਸਵੈਯੇ)*

ਪ੍ਰਭੂ ਦੀ ਪ੍ਰਾਪਤੀ ਪ੍ਰੇਮ ਵਿਚ ਹੈ, ਕਿਸੇ ਵੀ ਅੱਖਰ ਨੂੰ ਮੁੱਖ ਰੱਖ ਕੇ ਕਰ ਲੈ...ਉਥੋਂ ਵਾਹਿਗੁਰੂ ਮਿਲਦੈ...ਜਿਹੜਾ ਮੁਰਸ਼ਦ ਤੋਂ ਸੁਣੇ, ਬਾਲਮੀਕ ਨੇ ਮਰਾ-ਮਰਾ ਸੁਣੇ ਤੇ ਉਹਦੇ 'ਚ ਹੀ ਮਿਲ ਗਿਆ...ਮੁਸਲਮਾਨ ਵੀਰਾਂ ਨੂੰ ਖ਼ੁਦਾ-ਖ਼ੁਦਾ ਕਰਨ 'ਚ ਮਿਲ ਜਾਂਦਾ ਸੀ, ਸਿੱਖ ਨੂੰ ਵਾਹਿਗੁਰੂ ਕਰਨ ਵਿਚ ਮਿਲ ਜਾਂਦਾ ਹੈ, ਪਰ ਜੀਹਨੇ ਮੁਹੱਬਤ ਨਾਲ ਕਿਹੈ ਜੇ ਪਰ ਪੁਰਸ਼ ਦੀ ਹੀ ਸੰਗਤ ਕਰਨੀ ਹੈ, ਤਾਂ ਉਹਦਾ ਨਾਉਂ...ਵੇਸਵਾ ਭਾਵੇਂ ਸਾਰਿਆਂ ਨਾਲੋਂ ਜ਼ਿਆਦਾ ਵਾਹਿਗੁਰੂ-ਵਾਹਿਗੁਰੂ ਕਰੀ ਜਾਏ, ਉਹਦਾ ਨਾਂ ਨਹੀਂ ਬਦਲ ਸਕਦਾ। ਨਾਂ ਬਦਲੂ ਜਦ ਕੰਮ ਬਦਲੂਗਾ...ਨਾਂ ਕੰਮ 'ਤੇ ਪੈਣਾ...ਚੋਰ ਚੋਰੀ ਕਰਨ ਵਾਲੇ ਨੂੰ ਕਹਿੰਦੇ ਨੇ। **ਸਾਧ ਸਾਰੀਆਂ ਚੋਰੀਆਂ ਤੇ ਸਾਫ਼ ਹੋਵੇ।**

**ਸਾਧ ਨਾਮ ਨਿਰਮਲ ਤਾ ਕੇ ਕਰਮ॥**

ਉਹਦਾ ਨਾਂ ਸਾਧ ਹੈ।

ਆਚਾਰ ਸ਼ੁੱਧ ਕਰਨ ਵਾਸਤੇ ਗੁਰੂ ਕੀ ਬਾਣੀ ਜਪੀਏ, ਸਮੇਂ ਨਾਲ ਜਿਸ ਮਹਾਤਮਾ 'ਤੇ ਤੈਨੂੰ ਨਿਸਚੈ, ਉਹਦੇ ਕੋਲੋਂ ਬਾਣੀ ਸੁਣ। ਤੇਰੇ ਕੋਲ ਵੀ ਨਿਸਚਾ ਆ ਜਾਏਗਾ। ਜੇ ਸ਼ਰਾਬੀ ਐਬੀ ਕੋਲੋਂ ਸੁਣ ਲੈ...ਤੇਰੇ ਵਿਚੋਂ ਐਬ ਨਹੀਂ ਨਿਕਲਣਾ...ਸੁਣ ਕੇ ਅੱਖਰ ਤਾਂ ਆ ਜਾਣਗੇ, ਬਾਣੀ ਦਾ ਇਵਜ ਹੋ ਜਾਊ ਤੇਰੀ ਲਿਆਕਤ ਦੇ ਮੁਤਾਬਕ, ਪਰ ਆਚਾਰ ਨਹੀਂ ਆਉਣਾ...ਆਚਾਰ ਤਾਂ ਆਚਾਰ ਵਾਲਿਆਂ ਦੀ ਸੰਗਤ 'ਚੋਂ, ਜਿਸ ਮਾਸਟਰ ਦੇ ਆਚਾਰ ਸ਼ੁੱਧ ਹੋਣਗੇ, ਅੱਸੀ ਪਰਸੈਂਟ ਬੱਚਿਆਂ ਦੇ ਆਚਾਰ ਬਿਨਾਂ, ਉਹਦੇ ਲੱਗੀ ਹੋਈ ਟਾਈਮ ਦੀ ਕਿਤਾਬ ਪੜ੍ਹਾਉਣੀ ਹੈ।

ਪਰ ਉਹਦੇ ਜਿਹੜੇ ਸ਼ੁਭ ਗੁਣ ਨੇ ਉਹ ਵਿਦਿਆਰਥੀ 'ਚ ਆਪੇ ਹੀ ਆ ਜਾਣਗੇ, ਜਿਹੜੇ ਉਹਦੇ 'ਚ ਦੋਸ਼ ਨੇ, ਨਸ਼ਾ ਪੀਂਦਾ ਹੋਵੇ, ਕਿਸੇ ਤਰ੍ਹਾਂ ਧੀ ਭੈਣ ਦਾ ਲਿਹਾਜ਼ੀ ਨਾ ਹੋਵੇ, ਕਮਜ਼ੋਰ ਹੋਵੇ, ਉਹ ਕਹਿੰਦਾ ਨਹੀਂ, ਵਿਦਿਆਰਥੀ ਨੂੰ ਤੁਸੀਂ ਆਹ ਕੰਮ ਕਰੋ। ਪੜ੍ਹਾਉਂਦਾ ਤਾਂ ਉਹੀ ਹੈ ਜਿਹੜੀ ਯੂਨੀਵਰਸਿਟੀ ਦੀ ਕਿਤਾਬ ਲੱਗੀ ਹੋਈ ਹੈ, ਮਗਰ ਵਿਦਿਆਰਥੀਆਂ ਨੇ ਉਥੋਂ ਦੀ ਦੀਖਿਆ ਨਾਲ, ਉਹਦੇ ਗੁਣ ਉਹਦੇ ਵਿਚ ਆ ਜਾਣਗੇ।

**ਸੌ ਦਾ ਸੌ ਵਿਦਿਆਰਥੀ ਐਬੀ ਹੋਵੇਗਾ, ਜੇ ਮਾਸਟਰ ਐਬੀ ਹੋਵੇਗਾ।**

ਇਸੇ ਤਰ੍ਹਾਂ ਹੈ **ਸੰਗਤ ਸਾਧੂ ਦੀ ਕਰਨੀ ਹੈ, ਜਿਹੜਾ ਇਹਨਾਂ ਦੋਸ਼ਾਂ ਤੋਂ ਰਹਿਤ ਹੋਵੇ। ਉਹਨੂੰ ਟੋਲੋ, ਉਸ ਦੀ ਸੰਗਤ ਕਰਨ ਨਾਲ ਆਪਾਂ ਵੀ ਦੋਸ਼ਾਂ ਤੋਂ ਰਹਿਤ ਹੋ ਜਾਵਾਂਗੇ।**

**ਜੇ ਦੋਸ਼ੀ ਦੀ ਸੰਗਤ ਕਰੀਏ...ਅੱਖਰ ਤਾਂ ਆ ਜਾਣਗੇ...ਬੋਲਣ ਨੂੰ ਸਾਰਿਆਂ ਨਾਲੋਂ ਸੋਹਣਾ ਬੁਲਾਰਾ ਬਣ ਜਾਏਗਾ।**

**ਪਰ ਉਹ ਜਿਹੜਾ ਰਮਿਆ ਹੋਇਆ ਕਰਤਾਰ ਹੈ, ਰੱਬ ਹੈ, ਉਹ ਨਹੀਂ ਮਿਲਣਾ। ਜੀਹਨੂੰ ਸੁਖ ਕਹਿੰਦੇ ਨੇ, ਉਹ ਨਹੀਂ ਮਿਲਣਾ। ਸੁਖ ਸ਼ਬਦ ਹੈ...ਦੋਸ਼ਾਂ ਦਾ ਨਿਕਲ ਜਾਣਾ। ਦੋਸ਼ਾਂ ਨੂੰ**

ਕਰਤਾਰ ਡੰਨ ਦਿੰਦਾ ਹੈ। ਦੋਸ਼ਾਂ ਨੂੰ ਸਰਕਾਰ ਡੰਨ ਦਿੰਦੀ ਹੈ। ਦੋਸ਼ਾਂ ਨੂੰ ਹੀ ਮਾਪੇ ਨਿਆਣੇ ਨੂੰ ਘੂਰਦੇ ਹਨ।

ਦੋਸ਼ ਕੱਢਣ ਵਾਸਤੇ ਗੁਰੂ ਕੀ ਬਾਣੀ...ਇਹ ਸਾਰੀ ਨਿਦੋਸ਼ੇ ਪੁਰਸ਼ਾਂ ਦੀ ਉਚਾਰੀ ਹੋਈ ਹੈ। ਸਾਧੂ ਆਤਮੇ ਵਾਲੇ ਦੀ ਉਚਾਰੀ ਹੋਈ ਹੈ। ਇਹਦੇ ਨਾਲ ਪਿਆਰ ਕਰੋ, ਅਰ ਇਹਦੇ ਕੋਲੋਂ...ਇਹਨੂੰ ਆਪਣਾ ਉਸਤਾਦ ਤੇ ਮੁਰਸ਼ਦ ਰੱਬ ਮੰਨ ਕੇ ਅਸ਼ੀਰਵਾਦ ਮੰਗੋ ਕਿ ਕਿਸੇ ਉੱਤਮ ਪੁਰਸ਼ ਦੀ ਸੰਗਤ ਦੇ ਦਿਉ। ਫੇਰ ਹਜ਼ੂਰ ਆਪਾਂ ਨੂੰ ਵੀ ਅਸ਼ੀਰਵਾਦ ਦੇਣਗੇ।

**ਇਹ ਲੋਕ ਸੁਖੀਏ ਪਰਲੋਕ ਸੁਹੇਲੇ॥**
**ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥**

*(ਅੰਗ ੨੯੩)*

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥



# ਪਤੀ ਪਤਨੀ ਦੇ ਫਰਜ਼

*Pati Patni De Farz*

ਸੰਤ ਬਾਬਾ ਮੀਹਾਂ ਸਿੰਘ ਜੀ
(ਸਿਆੜ ਸਾਹਿਬ ਵਾਲੇ)

**Sant Baba Meha Singh Ji**
**(Sihad Sahib Wale)**



# ਚੌਣਵੇਂ ਬਚਨ

* ਜਿਸ ਨੂੰ ਮਹਾਂਪੁਰਸ਼ ਕਹਿੰਦੇ ਹਨ...ਟੋਲਦੇ ਹਾਂ, ਉਹ ਬਿਨਾਂ ਭਾਗਾਂ ਤੋਂ ਨਹੀਂ ਮਿਲਦਾ।
* ਗੁਰੂ ਨਾਲ ਸੁਰ ਹੋਏ ਨੂੰ ਅਸੀਂ ਪਛਾਣ ਵੀ ਨਹੀਂ ਸਕਦੇ, ਕਿਸੇ ਉੱਤਮ ਪੁਰਸ਼ ਦੀ ਸੰਗਤ ਨਾਲ ਲੱਭ ਸਕਦੇ ਹਾਂ, ਅਸੀਂ ਉਸ ਸਾਧ ਨੂੰ ਜਾਣ ਵੀ ਨਹੀਂ ਸਕਦੇ।
* ਜਿਹੜਾ ਸਾਧ ਹੈ ਸੱਜਣੋਂ, ਉਹ ਵਰ-ਸਰਾਪ ਤੋਂ ਬਿਲਕੁਲ ਦੂਰ ਹੁੰਦਾ ਹੈ। ਉਹ ਸਾਈਂ ਨਾਲ ਜੋੜਦਾ ਹੈ। ਉਹ ਅਧੂਰਾ ਹੈ ਜਿਹੜਾ ਤੈਨੂੰ ਕਹੇ ਕਿ ਮੈਂ ਤੈਨੂੰ ਪੁੱਤ ਦਿੱਤਾ। ਉਹ ਬਰਕਤ ਦਾ ਹੋਛਾ ਹੈ ਜਾਂ ਮੁਰਸ਼ਦ ਵਾਲਾ ਨਹੀਂ। ਮੁਰਸ਼ਦ ਵਾਲਾ ਰੱਬ ਨਾਲ ਜੋੜਦਾ ਹੈ।
* ਵਰ-ਸਰਾਪ ਜਿਹੜਾ ਹੈ, ਉਹ ਰੱਬ ਤੋਂ ਬਿਲਕੁਲ ਪਰ੍ਹੇ ਹੈ।
* ਗੁਰੂ ਗ੍ਰੰਥ ਸਾਹਿਬ ਜੀ ਨੂੰ ਨਿਰੰਕਾਰ ਜਾਣ ਕੇ ਪੂਜੋ। ਉੱਤਮ ਸਿੱਖ ਦੀ ਸੰਗਤ ਮੰਗੋ, ਜਿਹੜਾ ਤੁਹਾਥੋਂ ਵਰੋਸਾਇਆ, ਮਹਾਰਾਜ ਉਸ ਗੁਰਮੁਖ ਦੀ ਸੰਗਤ ਦੇ ਦਿਉ। ਜਿਸ ਤੋਂ ਅਸੀਂ ਤੁਹਾਡੇ ਗੁਣਾਂ ਨੂੰ ਪਰਖ ਲਈਏ। ਉੱਤਮ ਪੁਰਸ਼ ਦੀ ਸੰਗਤ ਮੰਗਣੀ ਹੈ ਅਤੇ ਦੂਸਰਾ ਮਹਾਂਪੁਰਸ਼ਾਂ ਦਾ ਬਚਨ ਪਾਲਣਾ ਹੈ।
* ਅਸੀਂ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਜਾਰੀ ਹਾਂ। ਇਹਨਾਂ ਦੀ ਹੀ ਪੂਜਾ ਕਰਨੀ ਹੈ। ਗੁਰੂ ਗ੍ਰੰਥ ਸਾਹਿਬ ਨੂੰ ਬਾਂਹ ਫੜਾਉਣੀ ਹੈ।

# ਪਤੀ-ਪਤਨੀ ਦੇ ਫ਼ਰਜ਼

**ਜਿਉ ਬੋਲਾਵਹਿ ਤਿਉ ਬੋਲਹ ਸੁਆਮੀ**
**ਕੁਦਰਤਿ ਕਵਨ ਹਮਾਰੀ ॥**
**ਸਾਧਸੰਗਿ ਨਾਨਕ ਜਸੁ ਗਾਇਓ**
**ਜੋ ਪ੍ਰਭ ਕੀ ਅਤਿ ਪਿਆਰੀ ॥**

*(ਅੰਗ ੫੦੮)*

ਬ੍ਰਹਮ ਗਿਆਨੀ ਪਾਤਸ਼ਾਹ ਦਾ ਬਿਆਨ ਹੈ, ਨੂਰ ਤਾਂ ਸਾਰੇ ਉਹਦੇ ਨੇ...ਵਿਦਿਆ ਦੇ ਵਿਚ ਡਿਗਰੀਆਂ ਹਨ, ਆਪਣੇ ਇਸ ਧਰਮ ਦੇ ਵਿਚ ਫ਼ਰਕ ਹੈ, ਆਤਮੇ 'ਚ ਕੋਈ ਫ਼ਰਕ ਨਹੀਂ...ਅਵਸਥਾ 'ਚ ਫ਼ਰਕ...ਬਿਰਧ, ਉਚਾਰ ਬਾਲ 'ਚ ਬਾਲਕ ਨੇ ਬਹੁਤੀ ਉਮਰ ਨਹੀਂ ਦੇਖੀ। ਉਹ ਹਰ ਵਿਹਾਰ ਦੇ ਵਿਚ ਲਾਪ੍ਰਵਾਹ ਹੈ...ਹਾਲੇ ਉਹਨੂੰ ਇਹ ਵਿਚਾਰ ਸ਼ਕਤੀ ਪੈਦਾ ਹੀ ਨਹੀਂ ਹੋਈ। ਇਹ ਗੱਲ ਮੈਂ ਕਹਿਣੀ ਹੈ ਕਿ ਨਹੀਂ ਕਹਿਣੀ...ਉਹਦੇ 'ਤੇ ਦੋਸ਼ ਨਹੀਂ ਲਾਇਆ ਜਾਂਦਾ...ਉਹਦੀ ਅਵਸਥਾ ਮੰਨੀ ਜਾਂਦੀ ਹੈ ਕਿ ਉਹ ਬਈ ਨਿਆਣਾ ਹੈ, ਜਿਹੜੇ ਵੀ ਵਿਹਾਰ ਨੂੰ ਅਸੀਂ ਛੁਡਾਵਾਂਗੇ ਕਿਸੇ ਬੱਚੇ ਨੂੰ...ਚਾਹੇ ਉਹ ਸਿਆਣਾ ਦਾਹੜੀ ਵਾਲਾ ਹੀ ਹੋਵੇ, ਪਰ ਹਾਕਮ ਦੇ ਮੂਹਰੇ ਕਹਾਂਗੇ, ਹਜ਼ੂਰ ਨਿਆਣਾ ਸੀ, ਭੁੱਲ ਗਿਆ। ਨਿਆਣਿਆਂ ਨੂੰ ਹਰ ਇਕ ਚੀਜ਼ 'ਤੇ ਮਾਫ਼ੀ ਹੈ...ਸਾਰੀ ਦੁਨੀਆਂ ਨੂੰ ਪਿਆਰੀ ਚੀਜ਼ ਹੈ ਇਹ...ਅਰ ਹੁੰਦਾ ਵੀ ਨਿਆਣਾ ਉਸੇ ਦਾ ਨਾਂ ਹੈ ਜਿਹੜਾ ਬਿਲਕੁਲ ਨਾਵਾਕਿਫ਼ ਹੋਵੇ ਕਿਸੇ ਲਿਆਕਤ ਦਾ...ਬੋਲਣ ਦਾ ਥਾਉਂ ਨਾ ਹੋਵੇ...ਉਹਦੇ 'ਤੇ ਕਿਸੇ ਦਾ ਰੋਸਾ ਨਹੀਂ ਹੁੰਦਾ...ਜਿਹੜਾ ਜਾਣ-ਬੁਝ

ਕੇ ਕਹਿਣਾ...ਇਹ ਰੋਸਾ ਕਿਸੇ ਦੀ ਸਫ਼ਾਈ ਨਾਲ ਨਹੀਂ ਹਟਦਾ...ਕਿੰਨਾ ਹੀ ਪਿਆਰੇ ਬੋਲ ਨਾਲ...ਬੋਲ ਪਵੇ, ਅੰਦਰ ਦਾ ਕ੍ਰੋਧ ਜਿਹੜਾ, ਉਹ ਧਿਆਨ ਨਾਲ ਆ ਜਾਣੈਂ...ਭਾਵੇਂ ਕਿੰਨਾ ਹੀ ਉਸ ਨੂੰ ਕਿਸੇ ਹੱਦ 'ਤੇ ਜਾ ਕੇ...ਹਜ਼ੂਰ ਆਪਣੀ ਅਵਸਥਾ ਪੇਸ਼ ਕਰਦੇ ਹੋਇ ਫ਼ਰੀਦ ਜੀ ਦੀ ਰਸਨਾ ਨਾਲ ਕਹਿੰਦੇ ਹਨ:

**ਫਰੀਦਾ ਕੰਨਿ ਮੁਸਲਾ ਸੂਫੁ ਗਲਿ।** *(ਅੰਗ ੧੩੮੦)*

ਸੋਹਣੇ ਕੱਪੜੇ ਨੂੰ ਕਹਿੰਦੇ ਨੇ...ਸਾਫ਼ ਮੁਲਾਇਮ ਹੁੰਦੈ...ਕੰਨੇ 'ਤੇ ਆਸਣ ਧਰਿਆ ਹੋਇਆ...ਗ੍ਰਿਹ ਜਾਣ ਨੂੰ ਜੋਗੀਆਂ ਦੇ ਨਾਲ ਹੁੰਦਾ ਸੀ, ਜਿਸ ਤਰ੍ਹਾਂ ਆਹ ਬਾਣੀ ਦੀ...ਇੱਜ਼ਤ ਦਾ ਕੱਪੜਾ ਪਾ ਦਿੰਦੇ ਹਾਂ...ਰਾਜ ਪ੍ਰਬੰਧ ਜੀਹਨੂੰ ਗੱਦੀ ਕਹਿੰਦੇ ਹਨ...ਗੁਜਰਾਤ ਦੇ ਵਿਚ ਆਸਣ ਕਹਿੰਦੇ ਹਨ...ਸਾਧਾਰਨ ਤੌਰ 'ਤੇ ਕੱਪੜਾ ਵਿਛਾ ਦਿਉ ਭਾਈ...ਪ੍ਰਾਹੁਣਾ ਆਇਆ ਕੋਈ...ਇਹ ਵੀ ਕਿਹਾ ਜਾਂਦੈ...ਆਸਣ। ਗੁਰਮਤਿ ਦਾ ਬਚਨ ਹੈ...ਗੱਦੀ, ਰਾਜ ਪ੍ਰਬੰਧ ਹੈ...ਹੈ ਉਹੀ ਚੀਜ਼, ਸਤਿਕਾਰ ਹੈ ਉਹਦਾ ਦਸ ਆਦਮੀਆਂ 'ਚ ਸ਼ਖ਼ਸੀ ਰਾਜ ਵੇਲੇ ਹੁੰਦਾ ਸੀ...ਹੁਣ ਨਹੀਂ ਹੈ...ਹੁਣ ਤਾਂ ਕਈ ਏਡੇ ਬਚਨ ਬੋਲੇ ਜਾਂਦੇ ਨੇ...ਰਾਜ ਦਰਬਾਰਾਂ ਵਿਚ...ਜਿਹੜਾ ਦਰਬਾਰ ਮੰਨਿਆ ਪ੍ਰਮੰਨਿਆ...ਅਸੈਂਬਲੀ ਦਾ...ਉਥੇ ਇਕ ਪਾਰਟੀ ਵਾਲਾ ਦੂਜੀ ਪਾਰਟੀ ਨੂੰ ਮੁਰਦਾਬਾਦ ਕਹਿੰਦੈ...ਕੋਈ ਨਹੀਂ ਰੋਕਦਾ...ਬਈ ਇਥੇ ਤਾਂ ਹੁਣ ਅਦਲ ਦਾ ਥਾਉਂ ਹੈ, ਸਾਰੇ ਵਿਚਾਰਵਾਨ ਬੈਠੇ ਨੇ...ਆਪਣੀ ਗੱਲ ਵਿਚਾਰ ਦੇ ਰਾਹੀਂ ਪੇਸ਼ ਕਰੋ। ਜੇ ਇਥੇ ਲੜਨੈ ਤਾਂ ਫਿਰ ਮਿਟੂ ਲੜਾਈ ਕਿਥੇ...ਕਿਉਂਕਿ ਹੁਣ ਹਾਈ ਕੋਰਟ ਚੋਟੀ 'ਤੇ ਆ ਗਏ ਹਾਂ...ਅਸੈਂਬਲੀ ਹਾਲ 'ਚ...ਰਾਜ ਦਰਬਾਰ ਵਿਚ ਚੋਟੀ ਦਾ ਉੱਚਾ ਦਰਜਾ ਹੈ ਉਹ ਜਿਥੇ ਸਾਰੇ ਹੀ ਅਫ਼ਸਰ ਹੁੰਦੇ ਹਨ, ਵੱਡੇ-ਛੋਟੇ ਸਾਰੇ ਹੀ ਅਫ਼ਸਰ ਹੁੰਦੇ ਹਨ...ਉਥੇ ਆਪਣੇ ਸੱਥ 'ਚ ਰੌਲਾ ਨਹੀਂ...ਜਿੰਨਾ ਓਥੇ ਪੈਂਦਾ ਹੈ, ਐਸ ਵਕਤ ਯੁਗ ਨੇ ਤਰੱਕੀ ਬਹੁਤ ਕਰੀ ਹੈ...ਵਿਹਾਰ ਦੇ ਵਿਚ ਸਾਇੰਸਦਾਨ ਬਹੁਤ ਉੱਚੇ ਨੇ...ਖੇਤੀ ਦਾ ਕੰਮ ਜਿਹੜਾ ਅਸੀਂ ਲੋਕ

ਜ਼ਿਮੀਂਦਾਰ ਕਿਸੇ ਵੇਲੇ ਜੋਦੜੀ ਕਰਦੇ ਹੁੰਦੇ ਸੀ, ਪਰਮਾਤਮਾ ਮੂਹਰੇ ਬਈ ਹੇ ਪਰਵਰਦਗਾਰ ! ਇਹੋ ਜਿਹੇ ਸੰਦ ਦੇ...ਗੰਨਾ ਇਕ ਵਾਰੀ ਜਾਵੇ ਪਰ ਮੁੜ ਕੇ ਨਾ ਆਵੇ...ਗੰਨਾ ਚਾਰ-ਪੰਜ ਵੇਰੀ ਦੇਣਾ ਪੈਂਦਾ ਸੀ ਸਿਆਲ ਦਾ ਮਹੀਨਾ ਹੁੰਦਾ...ਹੱਥ ਠਰ ਜਾਂਦੇ ਤੇ ਕਾਠ ਦੀ ਘੁਲਾੜੀ ਹੁੰਦੀ ਪਹਿਲਾਂ...ਸਾਦਾ ਘਾਣ ਦੇ ਦੇਣਾ...ਫੇਰ ਥੋੜ੍ਹਾ ਜਿਹਾ ਚਿੱਥਿਆ ਜਾਣਾ...ਫਿਰ ਉਹਨੂੰ ਵਟ ਦੇਣ ਲੱਗ ਜਾਣਾ...ਤਿੰਨ-ਚਾਰ ਵਾਰੀ ਗਿੱਲੇ ਹੱਥੀਂ ਉਲਟਾਉਣਾ...ਹੇਠਾਂ ਸਾਫ਼ ਕੱਪੜਾ ਰੱਖਣਾ...ਤਾਂ ਕਿ ਰਸ ਖ਼ਰਾਬ ਨਾ ਹੋ ਜਾਵੇ, ਭੁੰਜੇ ਨਾ ਲੱਗ ਜਾਏ...ਉਹਦੇ ਲੰਘਣ ਨੂੰ ਹੇਠੋਂ ਥਾਉਂ ਰੱਖਿਆ ਹੁੰਦਾ, ਗੋਡੇ ਇਹੋ ਜਿਹੇ ਗੱਡੇ ਹੁੰਦੇ ਸੀ ਘੁਲਾੜੀ ਦੇ...ਹੇਠ ਦੀ ਮੋੜ ਕੇ ਉਹਨੂੰ ਫੜਾਉਣਾ, ਉਹਨੂੰ ਜਿੰਨਾ-ਜਿੰਨਾ ਉਹ ਜ਼ਿਆਦਾ ਨਰਮ ਹੋਈ ਜਾਣਾ, ਉਹਨੇ ਹੋਰ ਵੱਟ ਦੇਈ ਜਾਣਾ, ਪੱਠੇ ਸਾਬਤ ਹੀ ਰਹਿਣੇ ਨੇ...ਰਸ ਪੂਰਾ ਕੱਢ ਲੈਣਾ ਤੇ ਸਾਇੰਸਦਾਨਾਂ ਨੇ ਹੁਣ ਮੇਰੇ ਵੇਖਦਿਆਂ-ਵੇਖਦਿਆਂ ਚੰਦ ਦਿਨਾਂ ਦੇ ਵਿਚ ਇਤਨੀ ਤਰੱਕੀ ਕੀਤੀ ਹੈ ਕਿ ਭਰੀਆਂ ਦੀਆਂ ਭਰੀਆਂ ਭਰੀਆਂ ਜਾਂਦੀਆਂ, ਮੁੜ ਕੇ ਵੀ ਨਹੀਂ ਆਉਂਦੀਆਂ ਹੱਥ ਲਾਉਣਾ ਪੈਂਦਾ ਹੀ ਨਹੀਂ...ਐਸਾ ਮਸ਼ੀਨਰੀ ਦਾ ਕੰਮ ਚੱਲਿਆ...ਪਹਿਲਾਂ ਚੱਕ ਕੇ ਫੱਟਿਆਂ ਦੇ ਵਿਚ ਭਰੀ ਧਰ ਦਿੰਦੇ ਨੇ, ਉਥੇ ਚੇਨ ਲੱਗੀ ਹੈ, ਉਹ ਆਟੋਮੈਟਿਕ ਲਈ ਜਾਂਦੀ ਹੈ। ਚੇਨ ਉਰਲੇ ਪਾਸਿਉਂ ਨਾਲ ਮੁੜ ਆਉਂਦੀ ਹੈ, ਗੰਨਾ ਸਿੱਧਾ ਘੁਲਾੜੀ 'ਚ ਚਲਾ ਜਾਂਦਾ ਹੈ, ਥੋੜ੍ਹਾ ਨਹੀਂ ਬਲਕਿ ਭਰੀ ਦੀ ਭਰੀ ਜਾਂਦੀ ਹੈ ਤੇ ਫਿਰ ਰਸ ਏਨਾ ਕੱਢਦੇ ਨੇ ਜਿਹੋ ਜਿਹਾ ਲੱਕੜੀ ਦਾ ਬੂਰ ਹੈ ਇਹੋ ਜਿਹਾ ਉਹਦਾ ਬੂਰ ਹੁੰਦਾ ਹੈ।

ਜੀਭ ਨੂੰ ਲਾਉ ਭੋਰਾ ਮਿਠਾਸ ਨਹੀਂ ਦਿੰਦਾ। ਏਨਾ ਖ਼ੁਸ਼ਕ ਤੇ ਬਰੀਕ ਵੀ ਇਹੋ ਜਿਹਾ ਹੋ ਜਾਂਦਾ ਹੈ, ਸੌ ਦਾ ਸੌ ਪਰਸੈਂਟ ਰਸ ਉਹ ਕੱਢਦੇ ਨੇ।

ਜਿਹੜਾ ਪਹਿਲਾਂ ਜ਼ਿਮੀਂਦਾਰ ਕੱਢਦੇ ਸੀ, ਉਹਦੇ 'ਚੋਂ ਤਾਂ

ਚਾਲੀ-ਪੰਤਾਲੀ ਪਰਸੈਂਟ ਨਿਕਲਦਾ ਸੀ, ਚਾਲੀ ਕੱਢ ਕੇ ਮਗਰ 60 ਪਰਸੈਂਟ ਰਹਿ ਗਿਆ। ਗੁਰੜੇ ਵੀ ਉਹਨਾਂ ਨੂੰ ਕਹਿ ਦਿੰਦੇ ਨੇ ਖੋਰੀ ਵੀ ਕਹਿ ਦਿੰਦੇ ਨੇ...ਤਥੇ ਵੀ ਕਹਿ ਦਿੰਦੇ ਨੇ। ਇਹ ਤਿੰਨੇ ਹੀ ਆਪਣੇ ਦੋਹਾਂ ਇਲਾਕਿਆਂ 'ਚ ਸ਼ਬਦ ਹੈਗੇ ਦੁਆਬੇ 'ਚ ਅਰ ਮਾਲਵੇ 'ਚ। ਉਹਨਾਂ ਨੇ ਉਹ ਖੋਰੀ ਬਿਲਕੁਲ...ਹੁਣ ਤਾਂ ਉਹ ਘੁਲਾੜੀ ਬਲਦਾਂ ਨਾਲ ਪੀੜੀ ਜਾਂਦੀ, ਬਹੁਤ ਨਿੱਕੀ ਹੁੰਦੀ ਹੈ...ਉਹ ਵੀ ਬੂਰੇ ਵਰਗੀ ਹੁੰਦੀ ਹੈ...ਪਰ ਉਹਦੇ ਨਾਲ ਦਾ ਨਹੀਂ ਰਸ ਕੋਈ ਕੱਢ ਸਕਦਾ। ਮਸ਼ੀਨਰੀ ਦਾ ਕੰਮ ਹੈ ਸਾਰਾ। ਪਹਿਲਾਂ ਤਾਂ ਦੱਬਾ 'ਚ ਆ ਕੇ ਕਰੀ ਗਏ ਨੇ ਰਿਸਕ-ਰਿਸਕ ਕੇ ਅਸੀਂ ਜੇ ਕੇਰਾਂ ਛਿੜਕਦੀਆਂ ਫਿਰ ਉਹਦਾ ਸ਼ੱਕਰ ਪੈ ਜੂ ਗੁੜ ਹੋ ਜੂ...ਉਹਦੇ 'ਚ ਪਾਣੀ ਦਾ ਚੀੜ ਪੈ ਜਾਣੈਂ ਤੇ ਉਹਨਾਂ ਕੋਲ ਮਸਾਲੇ ਇਹੋ ਜਿਹੇ ਰੱਖੇ ਹੋਏ ਨੇ...

ਉਹ ਸਾਰੇ ਜਾਣਦੇ ਨੇ ਉਹਨਾਂ ਨੂੰ ਤੇ ਪਾਣੀ ਪਾਉਂਦੇ ਨੇ...ਦੋ-ਤਿੰਨ ਗੇਰਾਂ ਨਿਕਲ ਜਾਣ ਬੂਰ...ਖ਼ੁਸ਼ਕ ਹੋ ਜੇ ਫਿਰ ਪਾਣੀ ਪਾ ਕੇ ਪੀੜਦੇ ਨੇ ਫਿਰ ਪਾਣੀ 'ਚੋਂ ਮਿੱਠਾ ਕੱਢਣਾ ਤੇ ਪਾਣੀ ਸਾਰਾ ਜਾਲ ਦੇਣਾ... ਨਹੀਂ ਤੇ ਫਿਰ ਖੰਡ ਨਹੀਂ ਬਣਨੀ...ਅਸੀਂ ਤਾਂ ਜਿਹੜੀ ਪੇਂਡੂ ਖੰਡ ਕੱਢਦੇ ਸੀ, ਰਾਬ ਭਾਂਡਿਆਂ 'ਚ ਪਾ ਕੇ ਉਦੋਂ ਕਈ ਹਿੱਸੇ ਜ਼ਿਆਦਾ ਕੱਢਦੇ ਨੇ...ਉਦੋਂ ਤਾਂ ਥੋੜ੍ਹੀ ਹੀ ਨਿਕਲਦੀ ਸੀ।

ਖੰਡ ਰਾਬ 'ਚ ਬਾਹਲੀ ਚਲੀ ਜਾਂਦੀ ਸੀ...ਕਿਸੇ ਦੀ ਚੰਗੀ ਵਤ ਹੋਵੇ ਤਾਂ ਜ਼ਿਆਦਾ ਨਿਕਲ ਆਉਂਦੀ ਸੀ, ਨਰਮ ਹੋਵੇ ਜੇ ਕੈੜੀ ਹੋਵੇ ਤਾਂ ਘੱਟ ਨਿਕਲਦੀ ਸੀ। ਮੈਂ ਇਹ ਵੀ ਕਰ ਕੇ ਦੇਖਿਆ ਸੌਦਾ...ਜਦ ਮੇਰੇ ਖੇਤੀ ਕਰਨ ਵੇਲੇ ਸੀ ਇਹ ਮਛੂਆੜੇ ਜ਼ਿਆਦਾ ਕੱਢਦੇ ਸੀ ਆਪਣੇ ਇਲਾਕੇ 'ਚ...ਵੈਸੇ ਯੂ.ਪੀ. 'ਚ ਮੁਜ਼ੱਫ਼ਰ ਨਗਰ ਗੜ੍ਹ ਸੀ ਇੱਖ ਦਾ...ਬਹੁਤ ਜ਼ਿਆਦਾ ਕੱਢਦੇ ਸੀ, ਗੁੜ ਵੀ ਬਣਾਉਂਦੇ ਸੀ। ਸੰਤ ਮਹਾਰਾਜ ਜੀ ਰਾੜੇ ਵਾਲੇ...ਇਕੱਠਾ ਲਿਆਉਂਦੇ ਦੋ-ਦੋ ਹਜ਼ਾਰ ਮਣ ਮੁਜ਼ੱਫ਼ਰ ਨਗਰ ਤੋਂ...ਉਥੇ ਸਸਤਾ

ਲੱਭ ਜਾਂਦਾ ਸੀ। ਇਸ ਲਈ ਇਕੱਠਾ ਖ਼ਰੀਦ ਲਿਆਉਣਾ ਟਰੱਕ ਭਰ ਕੇ। ਉਹਨਾਂ ਦੇ ਲੰਗਰ 'ਚ ਬਾਹਲਾ ਚੱਲਦੈ...ਚਾਹ ਦਾ ਸਵਾਦ ਚੱਲ ਪਿਆ, ਕਿਸੇ ਤੋਂ ਬੰਦ ਨਹੀਂ ਹੋਇਆ ਤੇ ਸਾਡੇ ਮਹਾਂਪੁਰਸ਼...ਆਪ ਨਹੀਂ ਸੀ ਵਰਤਦੇ ਕੋਈ ਅਮਲ ਵਾਲੀ ਚੀਜ਼ ਤੇ ਦਾਸ ਨੇ ਵੀ ਨਹੀਂ ਵਰਤੀ। ਜਦ ਤੋਂ ਥੋੜੇ 'ਚ ਤੁਰਿਆਂ...42 ਸਾਲ ਹੋ ਗਏ...ਜਦ ਤੋਂ ਚਾਹ ਤੇ ਜਿਹੜੇ ਬੱਚੇ ਬੀਬੀਆਂ ਛੱਡ ਗਈਆਂ, ਜਿਹੜੇ ਸੰਗਤ ਕਰਨੀ ਚਾਹੁੰਦੇ ਸਨ। ਹੁਣ ਭੇਸ ਤਾਂ ਕੋਈ ਹੈ ਨਹੀਂ, ਆਪਾਂ ਜੱਟਾਂ-ਜੂਟ ਤਾਂ ਰੱਖਣੀਆਂ ਨਹੀਂ ਤੇ ਅਸੂਲ ਦੱਸ ਦੇਣੇ ਨੇ ਤੇ ਉਹ ਸਿੱਖਾਂ ਕੋਲ ਆਮ ਵੀ ਹੈਗੇ ਕਛਹਿਰਾ ਰੱਖਣਾ, ਕੇਸ ਰੱਖਣੇ, ਇਥੇ ਵਾਧਾ ਹੈਗਾ ਨਿਤਨੇਮ ਦਾ। ਦੱਸੋ ਬਈ ਭਾਈ ਬਾਣੀ ਵੱਧ ਤੋਂ ਵੱਧ ਕੰਠ ਕਿਹੜਾ ਕਰਦੈ ਇਥੇ ਤਕ ਬਿਰਤੀ ਲੱਗ ਜਾਇ ਸਾਨੂੰ ਦੁਨੀਆਂ 'ਤੇ ਹੋਰ ਕੁਝ ਸੁਝੇ ਹੀ ਨਾ। **ਜੇ ਜਥੇ 'ਚੋਂ ਇਕ ਵੀ ਨਿਕਲ ਆਵੇ, ਫਿਰ ਜਥਾ ਬਣਿਆ ਰਹਿੰਦਾ ਹੈ, ਇਹੋ ਜਿਹਾ ਇਕ ਵੀ ਨਿਕਲ ਆਵੇ ਬਿਰਤੀ ਏਨੀ ਇਕਾਗਰ ਹੋਈ ਵਾਲਾ, ਜੀਹਨੂੰ ਕਿਸੇ ਕੰਮ ਦੀ ਜਾਂ ਵਡਿਆਈ ਮਾਣ ਦੀ ਲੋੜ ਬਿਲਕੁਲ ਹਟ ਜਾਏ, ਅਭਿਆਸ ਏਨਾ ਵਧ ਜਾਏ ਤਾਂ ਉਹਦੇ ਮਗਰ ਫਿਰ ਸੰਗਤ ਬਣੀ ਰਹਿੰਦੀ ਹੈ।**

ਸਾਰੇ ਨਹੀਂ ਇਕੋ ਜਿਹੇ ਨਿਕਲਦੇ...ਵਿਦਿਆਰਥੀ...ਐਜੂਕੇਸ਼ਨ ਦੇ ਵਿਚ ਵੀ ਨਹੀਂ ਸਾਰੇ ਨਿਕਲਦੇ...ਕਈ ਤਾਂ ਚੌਥੀ-ਪੰਜਵੀਂ 'ਚ ਵੀ ਨਹੀਂ ਨਿਕਲਦੇ।

ਮਗਰ ਸਾਇੰਸਦਾਨ ਵੀ ਨਿਕਲ ਆਉਂਦੇ...ਪਰ ਉਹ ਉਂਗਲੀਆਂ 'ਤੇ ਗਿਣਨ ਜੋਗੇ ਨਿਕਲਦੇ ਨੇ...ਸਾਰਾ ਮੁਲਖ ਪੜ੍ਹਦੈ...ਹੁਣ ਐਜੂਕੇਸ਼ਨ ਬਣਿਆ ਗੌਰਮਿੰਟ ਵੱਲੋਂ...ਭਾਵੇਂ ਉਹਨੂੰ ਨਖਰੀ ਪੜ੍ਹਾਉਣ ਉਹਨਾਂ ਨੇ ਪੜ੍ਹਾਉਣੀ ਹੈ...ਭਾਵੇਂ ਊੜਾ ਐੜਾ ਵੀ ਨਹੀਂ ਪੜ੍ਹਨ ਸਿੱਖਿਆ...ਉਹ ਉਹਨਾਂ ਨੇ ਪੰਜਾਂ 'ਚੋਂ ਪਾਸ ਕਰ ਦੇਣੈ ਮਾਸਟਰਾਂ ਨੇ...ਉਹਨਾਂ ਨੇ ਤਨਖ਼ਾਹ ਲੈਣੀ ਹੈ, ਉਹ ਹਾਜ਼ਰੀ

ਉਦੋਂ ਹੀ ਲਾ ਦਿੰਦੇ, ਬਾਪ ਛੱਡ ਜਾਂਦੈ, ਮੁੜ ਕੇ ਕਦੇ ਨਹੀਂ ਆਉਣਾ... ਉਹਦੀ ਹਾਜ਼ਰੀ ਘਰ ਬੈਠੇ ਦੀ ਲੱਗੀ ਜਾਂਦੀ ਹੈ ਤੇ ਪੜ੍ਹਨਾ ਤਾਂ ਉਹਨੇ ਹੈ ਨਹੀਂ...ਗੌਰਮਿੰਟ ਨੂੰ ਕੀ ਜਵਾਬ ਦੇਊ...ਬਈ ਕੀ ਪੜ੍ਹਾਇਐ। ਉਹਨਾਂ ਤਾਂ ਕਹਿਤਾ ਪੰਜ ਪੜ੍ਹ ਗਿਆ। ਇਹ ਲਾਜ਼ਮੀ ਇਲਮ ਕਰ ਦਿੱਤਾ, ਪੰਜ ਪੜ੍ਹ ਗਿਆ...ਉਹ ਕਹਿੰਦਾ ਤੁਹਾਡਾ ਬੱਚਾ ਪੰਜਵੀਂ 'ਚ ਪਾਸ ਹੋ ਗਿਆ...ਕਹਿੰਦਾ ਇਹ ਤਾਂ ਸਕੂਲ ਗਿਆ ਹੀ ਨਹੀਂ ? ਮਾਸਟਰ ਕਹਿੰਦਾ ਅਸੀਂ ਸਰਕਾਰ ਦੇ ਕਾਗ਼ਜ਼ ਤਾਂ ਪੂਰੇ ਕਰਨੇ ਹਨ, ਤੁਸੀਂ ਭੇਜੋ ਨਾ ਭੇਜੋ। ਸਾਡਾ ਮੁੰਡਾ ਕਦੇ ਸਕੂਲ ਗਿਆ ਹੀ ਨਹੀਂ...ਉਦੋਂ ਜਦੋਂ ਛੱਡਿਆ ਸੀ ਉਦੋਂ ਹੀ ਜਾ ਆਇਆ ਸੀ ਫਿਰ ਤਾਂ ਗਿਆ ਹੀ ਨਹੀਂ...

ਜਿਹੋ ਜਿਹਾ ਮਾਪਿਆਂ 'ਚ ਪਖੰਡ ਹੋਵੇ ਉਹੋ ਜਿਹਾ ਫਿਰ ਮਾਲਕ ਨੂੰ ਕਰਨਾ ਪੈਂਦਾ ਹੈ। ਉਹਨਾਂ ਨੇ ਸਰਕਾਰੀ ਹੁਕਮ ਮੰਨਣੈ...ਉਹਨਾਂ ਦਾ ਇਮਤਿਹਾਨ ਕੋਈ ਹੈ ਨਹੀਂ...ਪੰਜ ਤਾਈਂ ਸੈਂਟਰ ਦਾ ਇਮਤਿਹਾਨ ਨਹੀਂ ਹੈ। ਮਾਸਟਰ ਹੀ ਪੜ੍ਹਾਉਣ ਵਾਲੇ ਲੈ ਲੈਂਦੇ ਨੇ ਪੰਜਵੀਂ ਤਕ, ਫਿਰ ਸੈਂਟਰ ਲੈਂਦੀ ਹੈ...ਉਪਰ ਜਿਹੜਾ ਪੜ੍ਹੇ ਫਿਰ ਗੌਰਮਿੰਟ ਦੀ ਯੂਨੀਵਰਸਿਟੀ ਦਾ ਆਦਮੀ ਆਉਂਦਾ ਹੈ...ਜਾਂ ਦੂਜਾ... ਦੂਜੇ ਸਕੂਲ ਦਾ ਆਉਂਦਾ ਹੈ ਲਿਹਾਜ਼ ਵਾਲਾ ਨਹੀਂ...ਜੋ ਲਿਹਾਜ਼ ਨਾ ਕਰੇ ਇਹਦੇ ਨਾਲ। ਪਹਿਲੀ ਤੋਂ ਪ੍ਰਾਇਮਰੀ ਤਕ ਜਿਨ੍ਹਾਂ ਨੇ ਪੜ੍ਹਾਉਣੈ ਉਹਨਾਂ ਨੇ ਆਉਣੈ...ਗਿਆ ਨਹੀਂ, ਪੜ੍ਹਨ ਦਾ ਕੀ ਦੋਸ਼ ਹੈ। ਜਾਂਦਾ ਹੀ ਨਾ...ਜਾਂਦਾ ਤਾਂ ਪੜ੍ਹਦਾ ਨਹੀਂ।

ਦੂਜਿਆਂ ਨੂੰ ਵੀ ਇੱਲਤਾਂ ਕਰ ਕੇ ਹਟਾ ਲਊ...ਉਹ ਵਿਦਿਆ ਹੈ। ਪਰ ਬ੍ਰਹਮ ਵਿਦਿਆ ਬਹੁਤ ਹੀ ਬਰੀਕ ਹੈ। ਇਹ ਤਾਂ ਲੂਣ ਡਲੀ ਹੈ...ਲੂਣ ਵਾਲੇ ਡਲੇ ਨੂੰ...ਅੱਗੇ ਚੋਲੇ ਹੁੰਦੇ ਸੀ ਜਦੋਂ ਢੱਕੀਆਂ ਪਈਆਂ ਹੁੰਦੀਆਂ...ਬਾਹਲੀ ਚੋਲੇ ਵਾਲੀ ਥਾਂ ਕੋਈ ਉਪਕਾਰ ਦਾਨ ਦੀ ਸ਼ਕਲ 'ਚ ਲਿਆ ਕੇ...ਮਣ ਸਾਰਾ ਲੂਣ ਦਾ ਡਲਾ...ਪੁਰਾਣਾ ਖੂੰਡ ਲਿਆਉਣਾ ਕੋਈ...ਉਹ ਗੱਡ ਕੇ ਆਲੇ-ਚਾਲੇ ਹਿੱਲਣ ਚੱਲਣ

ਤੋਂ ਸਮਾਰ ਕੇ ਕੀਲੇ ਗੱਡ ਦੇਣਾ...ਤੇ ਉਹਦੇ ਉੱਤੇ ਲੂਣ ਰੱਖ ਦੇਣਾ...ਉਹ ਡੰਗਰਾਂ ਨੇ ਚੱਟੀ ਜਾਣਾ...ਉਹਦੇ ਨਾਲ ਉਹਨੂੰ ਭੁੱਖ ਲੱਗ ਜਾਣੀ। ਬਾਹਰ ਪੱਠੇ ਚੰਗੇ ਚਰ ਲੈਂਦੇ ਸੀ। ਉਹ ਚੱਟ-ਚੱਟ ਕੇ ਹੀ ਮੁਕਾ ਦੇਣਾ ਉਹਨਾਂ ਨੇ...ਉਹ ਪੱਥਰ ਹੈ ਕੌੜਾ ਹੋਣ ਕਰਕੇ ਉਹਨੂੰ ਚੱਟੀ ਜਾਂਦੇ...ਤੇ ਜੇ ਹੁਣ ਪੱਥਰ ਦਾ ਵੱਟਾ ਰੱਖ ਦਿਉ...ਉਹਨੂੰ ਤਾਂ ਨਹੀਂ ਚੱਟਦੇ।

ਪਰ ਭਗਤੀ ਹੈ ਅਲੂਣੀ ਸਿਲ, ਸਿਲ ਤੇ ਪੱਥਰ ਇਕੋ ਨਾਮ ਹੈ। ਦੋਹਾਂ ਦਾ...ਇਹ ਅਲੂਣੀ ਸਿਲ ਹੈ, ਇਸ ਨੂੰ ਕੋਈ ਖ਼ਾਸ ਭਾਗਾਂ ਵਾਲਾ ਚੱਖਦੈ...ਨਹੀਂ ਤਾਂ ਬ੍ਰਹਮ ਵਿਦਿਆ ਨਹੀਂ ਪੜ੍ਹੀ ਜਾਂਦੀ। ਤੇ ਐਵੇਂ ਮਿਲਣਾ ਵੀ ਕੱਖ ਨਹੀਂ...ਹੁਣ ਇਥੇ ਸਾਰੀ ਸੰਗਤ ਨੂੰ ਪਤਾ ਬਈ ਜਿਹੜੇ ਬੱਚੇ ਮੇਰੇ ਨਾਲ ਆਏ ਨੇ...ਦਸ ਨੇ ਜਾਂ ਪੰਜ ਨੇ, ਸਾਰੇ ਤਾਂ ਵੀਹ ਨੇ...ਇਥੇ ਵੀ ਨੇ ਲੰਦਨ ਵੀ ਨੇ...ਦਿੱਲੀ ਵੀ ਨੇ...ਸਿਆੜ ਵੀ ਨੇ...ਢੈਪਈ ਵੀ ਨੇ। ਢੈਪਈ ਇਕ ਹੈ...ਲੰਦਨ 'ਚ ਦਸ...ਹੋਣਗੇ, ਉਹਨਾਂ ਦਾ ਕੰਮ ਜ਼ਿਆਦਾ ਹੈ, ਕਥਾ-ਕੀਰਤਨ ਦਾ ਵੀ ਤਕੜਾ ਚੰਗਾ...ਸੰਗਤ ਚੰਗੀ ਜੁੜਦੀ ਹੈ ਤੇ ਨਾਲ ਖੇਤੀ ਦਾ ਵੀ ਹੈ, ਚੌਵੀ-ਪੱਚੀ ਤੀਹ ਕੁ ਕਿੱਲੇ ਹੋਣਗੇ, ਖੇਤੀ ਦੇ ਸਣੇ ਸਾਰੇ ਤੀਹ ਕੁ ਹੋਣਗੇ, ਚਾਲੀ ਕੁ ਗੁਰਦੁਆਰੇ 'ਚ ਆ ਗਏ। 10-12 ਦੋ ਨਦੀ ਲੈ ਗਈ ਸੀ, ਐਤਕੀਂ ਛੱਡ ਗਈ, ਦੋ ਸਾਲ ਉਹ ਬਿਲਕੁਲ ਤੀਹ ਫੁਟ ਤਕ ਥੱਲੇ, ਖਾਰ ਪਾ ਕੇ ਲੈ ਗਈ ਸੀ। ਉਸ ਲੌਟ ਤਾਂ ਗੁਰਦੁਆਰਾ ਲੈ ਜਾਂਦੀ, ਗੁਰਦੁਆਰਾ ਕਿੱਲਾ ਕੁ ਅਗਾਂਹ ਰਹਿ ਗਿਆ ਸੀ। ਤਿੰਨ ਕਿੱਲੇ ਤੇ ਪਹਿਲਾਂ, ਹੁਣ ਦੋ, ਫਿਰ ਛੱਡ ਗਈ। ਪਿਛਲੇ ਸਾਲ 'ਚ ਪਾਣੀ ਚੜ੍ਹ ਤਾਂ ਬਹੁਤ ਗਿਆ, ਗੁਰਦੁਆਰੇ ਦੇ ਉਪਰ ਲੰਗਰ 'ਤੇ ਬਰਾਂਡਾ ਪਾ ਲਿਆ ਸੀ ਪਿਛਲੇ ਸਾਲ, ਉਹਨੇ ਸੁਤੇ ਹੀ ਕੰਮ ਦੇ ਦਿੱਤਾ...ਮੈਂ ਤਾਂ ਏਦਾਂ ਕਹਿੰਦਾ ਸੀ ਜਿਵੇਂ ਇਥੇ ਕਹਿੰਦਾ, ਤੁਸੀਂ ਵਧਾਈ ਜਾਂਦੇ ਹੋ, ਇਥੇ ਕੋਈ ਚੋਰ ਰਹਿਣਗੇ, ਠੱਗ ਰਹਿਣਗੇ, **ਸਾਧੂ ਤਾਂ ਦੁਨੀਆਂ 'ਤੇ ਭਾਲਿਆਂ ਨਹੀਂ ਲੱਭਦਾ।**

ਜੇ ਅਸੀਂ ਕਹੀਏ ਬਈ ਸਾਰੀ ਦੁਨੀਆਂ ਹੀ ਮਾਸਟਰ ਹੁੰਦੀ ਹੈ, ਲਾਈ ਤਾਂ ਜਾਂਦੇ ਨੇ ਸਿਫ਼ਾਰਸ਼ ਨਾਲ, ਪਰ ਸਾਰੇ ਪੜ੍ਹੇ ਨਹੀਂ ਏਨੇ ਹੁੰਦੇ, ਜਿਹੜੇ ਬੱਚਿਆਂ ਨੂੰ ਪੜ੍ਹਾ ਦੇਣ, ਉਹ ਤਾਂ ਫਿਰ ਵੀ ਪੈਸੇ ਲੈਣੇ ਨੇ, ਫਿਰ ਵੀ ਮਿਹਨਤ ਕਰੂਗਾ।

ਪਰ ਉਹ ਕੌੜੀ ਸਿਲ ਹੈ, ਉਹਨੂੰ ਚੱਟ ਲੈਂਦੇ ਨੇ, ਇਹਦੇ ਵਿਚ ਹੁਣ ਮਿਲਣਾ ਕਿਸੇ ਨੂੰ ਕੁਝ ਨਹੀਂ, ਮਰਜ਼ੀ ਭਾਵੇਂ ਅੱਜ ਚਲਾ ਜਾਏ, ਭਗਤੀ ਦਾ ਸ਼ੌਕ ਹੈ ਉਸ ਦਾ, ਤਨਖ਼ਾਹ ਕਿਸੇ ਦੀ ਨਹੀਂ, ਭਾਵੇਂ ਇਸ ਵਕਤ ਤਨਖ਼ਾਹ ਕਦਰ ਕਿਸੇ ਦੀ...ਪਰ ਜੇ ਦਿਲ ਲਾ ਕੇ ਸੋਚੀਏ ਤਾਂ ਘਰਾਂ ਵਿਚ ਆਰਾਮ ਨਹੀਂ ਹੈ, ਇਥੇ ਕਿਸੇ ਨਾਲ ਲੜਨਾ ਹੈਈਉ ਨਹੀਂ, ਬੱਚਿਆਂ ਨੇ ਆਪਸ ਵਿਚ ਨਹੀਂ ਲੜਨਾ। ਕਿਸੇ ਪ੍ਰਾਈਵੇਣ ਨਾਲ ਨਹੀਂ ਲੜਨਾ, ਸਾਰਿਆਂ ਦਾ ਸਤਿਕਾਰ ਕਰਨੈ, ਇਥੇ ਚਾਰ ਕੁ ਸਿੰਘ ਹੋਣਗੇ, ਦੋ ਐਡਮਿੰਟਨ ਨੇ, ਦੋ ਹੀ ਅਗਾਹਾਂ ਇਹ ਮਾਵਾਂ ਦੇ ਛੱਡੇ ਹੋਏ ਨੇ। ਮਾਂ-ਬਾਪ ਦੇ, ਦੋਹਾਂ ਦੇ ਰਲ ਕੇ ਬਈ ਇਹ ਭਗਤੀ ਕਰਨਗੇ ਥੋਡੇ ਕੋਲ, ਜਿਹੜੇ-ਜਿਹੜੇ ਇਸ ਲੋਟ ਅਰਦਾਸ ਨਾਲ ਆਏ ਹੋਏ ਨੇ ਉਹ ਚਾਹ ਨਹੀਂ ਪੀਂਦੇ, ਕਿਉਂਕਿ ਮੈਂ ਨਹੀਂ ਪੀਂਦਾ, ਹਰਨੇਕ ਵੀ ਨਹੀਂ ਪੀਂਦਾ, ਹੋਰ ਸਾਰੀ ਸੰਗਤ ਪੀਂਦੀ ਹੈ। ਗ੍ਰਹਿਸਤੀ ਵੀ ਪੀਂਦੇ ਨੇ, ਸਾਡੇ ਘਰ ਦੇ ਵੀ ਪੀਂਦੇ ਨੇ...ਮੈਂ ਵੀ ਪੀਂਦਾ ਸੀ, ਜਦ ਘਰ ਸੀ...ਜਦ ਤੋਂ 47 ਤੋਂ ਬਾਹਰ ਨਿਕਲਿਆ, ਉਦੋਂ ਤੋਂ ਫਿਰ ਬਈ ਇਸ ਸੰਬੰਧੀ ਮੈਂ ਦੇਖ ਚੁੱਕਿਆਂ...ਜਿਹੜੇ ਅੰਮ੍ਰਿਤਸਰ ਵਾਲੇ ਜਿਹੜਾ ਇਤਿਹਾਸਕ ਗੁਰਦੁਆਰਾ ਸੀ, ਉਹ ਪੂਰਾ ਕਾਨੂੰਨ ਸਰਕਾਰੀ ਵਰਤਦੇ ਨੇ, ਉਹਨਾਂ ਨੇ ਚਾਹ ਪਿਲਾਉਣੀ ਆਏ-ਗਏ ਨੂੰ...ਦੋ-ਤਿੰਨ ਹਜ਼ਾਰ ਵਿਘੇ ਜ਼ਮੀਨ ਹੈ, ਇਕ-ਇਕ ਗੁਰਦੁਆਰੇ ਨੂੰ, ਬਹੁਤ ਸਾਰੀ ਚਾਹ ਪਿਲਾਉਣੀ ਨਹੀਂ, ਚਾਹ ਬੰਦ ਹੈ, ਉਥੇ ਪਿਲਾਉਣੀ ਚਾਹ ਲਿਖਣੀ ਦੇਗ, ਇਸ ਮਹੀਨੇ ਵਿਚ ਜਿਹੜਾ ਖ਼ਰਚ ਆਇਆ, ਖ਼ਰਚ ਤਾਂ ਉਥੇ ਖੱਟਿਆਂ ਪੈਸਿਆਂ 'ਚੋਂ ਆਉਣੈ, ਸਾਰਾ ਕੰਮ ਕਾਨੂੰਨੀ ਹੈ, ਉਥੇ ਐਸ ਲੋਟ ਤਾਂ ਆਪਣੇ ਉਥੇ

ਹੈ ਨਹੀਂ ਬਈ ਕਿਸੇ ਨੂੰ ਬੈਂਕ 'ਚ ਧਰ ਆਉਣਾ, ਦੂਜਾ ਚੱਕ ਲਿਆਉਂਦਾ, ਇਹ ਤਾਂ ਇਕ ਦੋ ਸਰੀਰਾਂ ਨੂੰ ਜਿਹੜੇ ਪੂਰੇ ਜ਼ੁੰਮੇਵਾਰ ਹੋਣ, ਉਹ ਪੂਰਾ ਸਾਂਭ ਕੇ ਰੱਖਦੇ ਹਨ। ਇਕ ਗੁਰਦੁਆਰਾ ਹੈ, ਉਥੇ ਦੋ ਭਰਾ ਦਾ ਹੋ ਜਾਣਾ, ਦੋ ਧਰ ਕੇ ਹੀ ਨੇ ਅੱਗੇ ਜਾਣਾ, ਬੈਂਕ 'ਚ ਧਰੂ ਪਹਿਲਾਂ, ਸਾਰਿਆਂ ਨੇ ਨਹੀਂ ਪ੍ਰਧਾਨ ਸਾਹਿਬ ਇਹ ਕਿਸੇ ਨੂੰ ਪਤਾ ਹੀ ਨਹੀਂ ਲੱਗਾ ਬਈ ਇਸ ਗੱਲ ਦਾ ਕਿ ਇਹਨਾਂ ਦੇ ਕੌਣ ਚੌਧਰੀ ਹੈ ਕੌਣ ਸੇਵਾਦਾਰ ਹੈ, ਨਾ ਕਿਸੇ ਨੇ ਇਸ ਗੱਲ ਦਾ ਸੁਆਲ ਕੀਤਾ ਬਈ ਪੰਜ-ਛੇ ਸਾਲ ਦਾ ਪਤਾ ਹੀ ਨਹੀਂ ਬਈ ਕੌਣ ਹੈਗਾ, ਪ੍ਰਧਾਨ...ਪੁੱਛਿਆਂ 'ਤੇ ਹੀ ਪਤਾ ਲੱਗਦੈ ਬਈ ਭਾਈ ਪ੍ਰਧਾਨ ਹੁਣ ਐਤਕੀਂ ਜਮਾਂ ਹੀ ਨਹੀਂ ਹਨ...ਪਹਿਲਾਂ ਦੂਜੇ ਨੰਬਰ 'ਤੇ ਜਰਨੈਲ ਸਿਉਂ ਹੋਣੀ ਨੇ ਅਜੇ, ਇਹ ਵੀ ਦੂਸਰਿਆਂ ਦੇ ਪੁੱਛਣ ਕਰਨ ਨੂੰ ਹੈ, ਇਹੋ ਜਿਹੀ ਗੱਲ ਤਾਂ ਕੋਈ ਹੈ ਵੀ ਨਹੀਂ, ਬਈ ਹੁਕਮ ਕਰਦਾ ਹੋਵੇ, ਤੂੰ ਐਂ ਨਹੀਂ ਕਰਦਾ ਤੂੰ ਐਂ...ਇਹ ਤਾਂ ਗੱਲ ਪ੍ਰਧਾਨ ਕੋਲ ਨਹੀਂ ਹੈ, ਸੇਵਾ ਜਿੰਨੀ ਹੋ ਸਕੀ...ਸੇਵਾ ਵਾਲਾ ਹੀ ਇਹਨਾਂ ਦਾ ਮੂਹਰੇ ਇੰਤਜ਼ਾਮ...ਇਸ ਤਰ੍ਹਾਂ ਦਾ ਬਣਾਇਆ ਹੋਇਐ...ਰੱਖਿਐ, ਜਿਹੜਾ ਇਹਨਾਂ ਨੇ ਕਟੀਸ਼ਨ ਬਣਾਇਆ...ਰਾਜ-ਪ੍ਰਬੰਧ ਜੀਹਨੂੰ ਤਾਜ਼ੀਰਾਤ ਕਹਿੰਦੇ ਨੇ...ਕਟੀਸ਼ਨ ਉਹਨੂੰ ਕਿਹਾ ਜਾਂਦੈ। ਇਥੇ ਵੀ ਉਹ ਹੈ ਕਿ ਕਟੀਸ਼ਨ (ਮਿਸ਼ਨ ਅਸੂਲ) ਜੋ ਕੁਝ ਸਿਆੜ ਵਰਤਦੈ...ਜਿਸ ਟਾਇਮ 'ਤੇ ਉੱਠਣੈਂ ਜਿੰਨੀ ਬੰਦਗੀ ਕਰਨੀ, ਗੁਰੂ ਸਾਹਿਬ ਨੂੰ ਨਿਰੰਕਾਰ ਮੰਨਣਾ, ਬਈ ਇਥੇ ਉਹ ਮੰਨ ਹੋਊ ਜੋ ਉਥੇ ਮੰਨਿਆ ਜਾਂਦੈ ਜਾਂ ਜਿਹੜੇ ਇਥੇ ਦਾ ਗੁਰਦੁਆਰਾ...ਜਿਵੇਂ ਹੁਣ ਦਿੱਲੀ ਹੈ, ਜੋ ਕੁਝ ਉਥੇ ਹੁੰਦੈ ਟਾਇਮ ਦੇ ਨਾਲ, ਉਹ ਕੀਤਾ ਜਾਊ ਤੇ ਬੱਚਿਆਂ ਨੇ ਨਹੀਂ ਕਦੇ ਕਹਾਇਆ ਬਈ ਤੁਸੀਂ ਹੁਣ ਵਿਹਲੇ ਰਹਿੰਦੇ ਹੋ, ਇਹਨਾਂ ਦੀ ਆਪਣੀ ਡਿਊਟੀ ਇਹੋ ਜਿਹੀ ਹੈ, ਪਾਠ ਦੇ ਉੱਤੇ ਪਹਿਲਾਂ ਹੀ ਤਕਸੀਮ ਕਰ ਲੈਣਾ ਭਾਈ ਇੰਨਾ-ਇੰਨਾ ਪਾਠ ਆਉਂਦੈ ਇਸ ਵੇਲੇ ਕਰਨੈ, ਵਿਹਲ ਹੈ ਨਹੀਂ, ਜੇ ਜਾਣੈ ਤਾਂ ਜਥੇਦਾਰ

ਨੂੰ ਪੁੱਛ ਕੇ ਜਾਣਾ ਹੈ। ਜੇ ਬਜ਼ਾਰ ਕੋਈ ਕੰਮ ਪੈ ਵੀ ਗਿਆ ਬੰਦੇ ਨੂੰ, ਪੂਰਾ ਕੰਟਰੋਲ ਹੈ, ਜਿਵੇਂ ਫ਼ੌਜੀਆਂ ਦਾ। ਇਸ ਲਈ ਇਹ ਅਲੂਣੀ ਸਿਲ ਹੈ, ਜਿੰਨਾ ਚਿਰ ਸ਼ੌਕ ਹੈ ਰਹੇ, ਜੇ ਦੁੱਖ ਹੈ ਬੇਸ਼ੱਕ ਘਰ ਨੂੰ ਚਲਾ ਜਾਏ। ਇਥੇ ਰਾਹ 'ਚ ਨਾ ਕਿਤੇ ਰਹੇ...ਮਾਪਿਆਂ ਨੇ ਛੱਡਿਆ ਤੇ ਮਾਂ-ਪਿਉ ਕੋਲ ਜਾ ਰਹੇ। ਉਹਨਾਂ ਕੋਲ ਜਾ ਕੇ ਕੰਮ ਕਰ ਲਏ, ਫਿਰ ਕਿਤੇ ਭੇਜ ਦੇਣ, ਇਥੋਂ ਕੇਰਾਂ ਉਹਨਾਂ ਕੋਲ ਚਲਿਆ ਜਾਏ। ਕੋਈ ਗਿਆ ਨਹੀਂ ਹਾਲੇ ਤਾਈਂ...ਉਹ ਚਾਹ ਨੀਂ ਪੀਂਦੇ। ਉਹਨਾਂ ਨੇ ਬਹਾਨਾ ਜਿਹਾ ਤੋਰ ਲਿਆ...ਕੀਤੇ ਤਾਂ ਬਿਲਾਸ ਵਿਚ ਹੀ ਰੂੜ ਸਿਉਂ ਨੇ...ਕਿੰਨੀਆਂ ਮਾਈਆਂ ਨੇ ਆਖਿਆ...ਮੇਰਾ ਮੁੰਡਾ ਲੈ ਜਾਉ, ਮੇਰਾ ਮੁੰਡਾ ਰੱਖ ਲਉ...ਕਹਿੰਦਾ ਰੱਖਾਂਗੇ ਤਾਂ ਬਾਬਾ ਜੀ ਤੋਂ ਪੁੱਛ ਕੇ...ਪਰ ਜੇ ਤੁਸੀਂ ਏਨੇ ਮੁੰਡੇ ਛੱਡਣੇ ਨੇ ਤਾਂ ਮਾਂਹ ਲਿਆਉ ਨਾਲ ਕਿਉਂਕਿ ਅੱਗੇ ਬਾਹਮਣ ਨੂੰ ਜਿਹੜਾ ਦਾਨ ਕਰਦੇ ਸੀ, ਨਾਲ ਮਾਂਹ ਲਿਆਉਂਦੇ ਸੀ, ਹੁਣ ਇਹ ਸਾਰਿਆਂ ਦੀ ਇਸ ਲੋਟ ਹੀ ਟਕਸਾਲ ਚੱਲੀ ਹੈ, ਤੂੰ ਭਾਈ ਮਾਂਹ ਦੇ ਕੇ ਆਇਐਂ। ਇਹਦਾ ਦਾਖ਼ਲਾ ਇਥੇ ਮਾਂਹ ਦੇਣ ਦਾ ਹੈ ਤੇ ਮਾਂਹ ਦੇ ਕੇ ਆਇਐਂ ਭਾਵ ਕਿ ਗੁਰੂ ਕਿਆਂ ਕੋਲੇ ਅਰਦਾਸ ਕਰ ਕੇ ਆਇਐਂ। ਬਈ ਮੈਂ ਜ਼ਿੰਦਗੀ ਨਾਲ ਰਹੂੰ, ਚਾਹੇ ਭੁੱਖੇ ਰਹਿਣ, ਚਾਹੇ ਇਹ ਮੱਖਣ ਛਕਣ, ਨਾਲ ਦਾ ਛਕਣੈ ਤੇ ਜਿਥੇ ਕਹਿਣ ਉਥੇ ਰਹਿਣੈਂ। ਬੰਦਗੀ ਕਰਨੀ ਹੈ ਜਿਸ ਤਰ੍ਹਾਂ ਵੀ ਵਿਹਾਰ ਹੋਵੇ, ਮੈਨੂੰ ਦੇਣਗੇ...ਮੈਂ ਜਿਹੋ ਜਿਹੇ ਦੇ...ਹਾਲੇ ਤਕ ਕੋਈ ਵਿਘਨ ਨਹੀਂ ਪਿਆ। ਵੀਹ-ਬਾਈ ਸਰੀਰ ਨੇ, ਜਿਥੇ-ਜਿਥੇ ਰਹਿੰਦੇ ਨੇ, ਇਹ ਵਧਾ ਦੇਣ ਨਾਲ ਮੈਨੂੰ ਤਕਲੀਫ਼ ਹੁੰਦੀ ਹੈ, ਬਈ ਉਹ ਆਏ ਸੀ ਸੰਗਤ ਕਰਨ, ਤੇ ਆਪਣੇ ਨੇਕ ਨੇ ਗੁਰਦੁਆਰੇ ਬਣਾ ਲਏ ਬਾਹਲੇ ਤੇ ਉਹਨਾਂ ਦੇ ਵਿਚ ਵੰਡ ਕੇ ਬਿਠਾਏ ਹੋਏ ਨੇ...ਸੰਗਤ ਤਾਂ ਉਹਨਾਂ ਨੂੰ ਅਗਾਂਹ ਹੋਣ ਦਾ ਸਾਧਨ ਨਹੀਂ ਮਿਲਿਆ ਤੇ ਜੇ ਮੈਂ ਅੱਧੀ ਰਾਤ ਨੂੰ ਉੱਠਿਆ ਤਾਂ ਉਹ ਵੀ ਉੱਠੇ, ਉਹਨਾਂ ਨੂੰ ਹੁਣ ਕਹੀਏ ਕੀ, ਪੈਣ ਤਾਂ ਉਹ ਉੱਠਣ, ਟਕਸਾਲ ਤਾਂ

ਕੋਈ ਹੈ ਨਹੀਂ, ਉਹਨਾਂ ਨੂੰ ਪਾਠ ਕਿਤੇ ਘਰ ਆ ਗਿਆ ਕਿਤੇ ਬਾਹਰ ਆ ਗਿਆ, ਇਹੋ ਜਿਹੇ ਪਾਠ ਬਣੇ ਹੀ ਰਹਿੰਦੇ ਨੇ, ਉਹ ਆਪੇ ਹੀ ਨਹੀਂ ਪੈਂਦੇ, ਫਿਰ ਮੈਨੂੰ ਕਹਿਣ ਦਾ ਤਲਕ ਨਹੀਂ ਪਿਆ, **ਮੇਰੇ ਕਹਿਣ 'ਤੇ ਨਾ ਕੋਈ ਏਨੀ ਅਵਸਥਾ ਤਾਈਂ ਪਹੁੰਚਿਆ...ਬਈ ਤੁਹਾਡੇ ਹੁਕਮ ਨਾਲ ਹੀ ਉੱਠਣਾ-ਬੈਠਣਾ, ਇਕ ਕਾਕਾ ਹੈਗਾ**...ਉਹ ਪਾਠ ਨਹੀਂ ਕਰਨ ਜਾਣਦਾ, ਉਹਨੂੰ ਇਕ ਵਜ਼ੀਰ ਲਿਆਇਆ, ਮੈਂ ਤਾਂ ਲਿਆਉਂਦਾ ਨਹੀਂ ਸੀ, ਕਿਉਂਕਿ ਉਹ ਵਿਆਹਿਆ ਹੋਇਆ ਸੀ। ਵਿਆਹੇ ਹੋਏ ਦਾ ਸਰਾਪ ਸਾਡੇ ਸਿਰ 'ਤੇ ਪੈਂਦਾ ਬੀਬੀ ਦਾ, ਉਹ ਸ਼ਾਦੀ-ਸ਼ੁਦਾ ਹੈ। ਮੈਂ ਆਪ ਵੀ ਓਨਾ ਚਿਰ ਘਰੋਂ ਨਹੀਂ ਨਿਕਲਿਆ ਜਿੰਨਾ ਚਿਰ ਸ਼ਾਦੀ-ਸ਼ੁਦਾ ਸੀ। ਜਿੰਨਾ ਚਿਰ ਗ੍ਰਹਿਸਥ ਦੀ ਡਿਊਟੀ ਦਿੱਤੀ ਹੈ ਘਰ ਦੇ ਤਾਂ ਓਦੋਂ ਜਿਊਂਦੇ ਹੀ ਸੀ, 47 'ਚ ਤੁਰਿਆ ਮੈਂ, ਪਰ ਜਦ ਉਹ ਅਵਸਥਾ ਆਪਣੀ ਪੂਰੀ ਪਾ ਚੁੱਕੀ ਸੀ, ਔਲਾਦ 45 ਤਕ ਹੁੰਦੀ ਹੈ ਬੀਬੀ ਦੇ, ਜਦ ਉਹ 45 ਦੇ ਹੋ ਗਏ ਤਾਂ ਮੈਂ ਬਾਹਰ ਨਿਕਲਿਆਂ। ਮੈਂ ਵੀ 45 ਦਾ ਸੀ, ਉਹ ਮੇਰੇ ਨਾਲੋਂ ਇਕ ਸਾਲ ਛੋਟੇ ਸੀ, ਸੱਠ 'ਚ ਉਹ ਕਿਸੇ ਕਾਰਨ ਕਰਕੇ ਗੁਜ਼ਰ ਗਏ। ਮਗਰ ਮੈਂ ਤਾਂ ਅੱਜ ਵੀ ਹੈਗਾਂ, ਉਹ ਇਕ ਸਾਲ ਹੀ ਛੋਟੇ ਸੀ ਤਾਂ ਉਹਨਾਂ ਨੇ ਮੁੜ ਕੇ ਇਹੋ ਜਿਹਾ ਸੁਆਲ ਨਹੀਂ ਕੀਤਾ...ਵਿਹਲ ਹੀ ਨਹੀਂ ਸੀ, ਏਨਾ ਸੁਆਲ ਕਰਨ ਦਾ। ਕਾਕੇ ਦੇ ਨਾਲ ਹੀ ਹਲ ਖੇਤੀ ਉਸੇ ਨੇ ਕਰੀ ਸੀ ਪਿਤਾ ਜੀ ਫਿਰ ਸਾਲ ਕੁ ਥੋੜ੍ਹਾ ਜਿਹਾ ਢਿੱਲੇ ਰਹੇ ਸੀ। ਸਾਲ 'ਚੋਂ ਵੀ ਦੋ ਕੁ ਮਹੀਨੇ ਜ਼ਿਆਦਾ ਢਿੱਲੇ ਰਹੇ ਨੇ...ਨਹੀਂ ਤਾਂ ਹਲ ਵਾਹੁੰਦੇ ਹੀ ਗੁਜ਼ਰੇ ਨੇ।

ਟਕਸਾਲ ਦੇ ਵਿਚ ਵਿਹਾਰ ਸੋਹਣਾ ਹੋ ਜਾਂਦਾ ਹੈ, ਜਿਹੜਾ ਆਮ ਤੌਰ 'ਤੇ ਆਪਣੀ ਪਿੰਡ ਦੀ ਇਹ ਰਿਵਾਜਨ ਗੌਰਸੀ ਗ੍ਰੰਥਾਂ ਦੀ ਗੱਲ ਨਹੀਂ, ਸੁਤੇ-ਸਿਧ ਹੀ ਜਿਹੜੀ ਘਰਾਂ ਦੇ ਸੁਧਾਰਨ ਵਾਸਤੇ ਚਲੀ ਆਉਂਦੀ ਹੈ, ਬਈ ਘਰ ਬੁੜੀਆਂ ਦੇ...ਨਾਉਂ ਮਰਦਾਂ ਦੇ।

ਘਰ ਜਿਹੜਾ ਸਾਂਭਣਾ ਹੁੰਦਾ ਹੈ...ਨੇਕ ਬੀਬੀ ਨੇ...ਨੇਕ ਬੀਬੀ

ਹੋਵੇ, ਬਲਕਿ ਮੈਨੂੰ ਇਹ ਕਹਿੰਦੀ ਮੇਰੀ ਦਾਦੀਓ ਹੀ ਹੁੰਦੀ ਕਿਉਂਕਿ ਉਹੋ ਹੀ ਪਾਲਦੀ ਸੀ। ਮਾਤਾ ਤਾਂ ਪਿਤਾ ਨਾਲ ਮਦਦ ਕਰਦੀ ਸੀ ਖੇਤੀ ਦੀ, ਉਹਨਾਂ ਨੇ ਟੇਰਨਾ ਜਾਂ ਮੈਨੂੰ ਖਿਲਾਉਣਾ, ਮੈਂ 'ਕੱਲਾ ਹੀ ਸੀ, ਉਹਨਾਂ ਦੇ ਜੰਮਿਆ। ਬੀਬੀ ਸੀ ਗੀ ਛੋਟੀ, ਉਹ ਖ਼ਾਸ ਖਿਲਾਉਣੀ ਨਹੀਂ ਪਈ, ਮੈਂ ਤਾਂ ਖ਼ਾਸਾ ਇਲਤੀ ਸੀ, ਬੀਬੀ ਬਹੁਤ ਨੇਕ ਸੀ। ਮੈਥੋਂ ਪੰਜ ਸਾਲ ਛੋਟੀ ਸੀ, ਉਹਦਾ ਗਿਆਰਾਂ ਦਾ ਜਨਮ ਸੀ ਮੇਰਾ ਛੇ ਦਾ ਹੈ। ਥੋੜੀ ਜਿਹੀ ਫੈਮਲੀ ਸੀ ਤੇ ਉਸ ਛੋਟੀ ਫੈਮਲੀ ਦੇ ਵਿਚ ਬੁੜੀ ਪ੍ਰਧਾਨ ਸੀ। ਬਾਬਾ ਗੁਜ਼ਰ ਗਿਆ ਸੀ ਪਲੇਗ ਵਿਚ। ਪਿਤਾ ਜੀ ਸਾਧੂ ਸੀ, ਘਰ ਦਾ ਕੰਮ ਇਹਨਾਂ ਨੇ ਹੀ ਚਲਾਇਐ। ਪਿਤਾ ਜੀ ਸਿਰਫ਼ ਬਲਦਾਂ ਲਈ ਮੰਗਦੇ ਹੁੰਦੇ ਸੀ। ਜੇ ਬਲਦਾਂ ਨੂੰ ਸ਼ਾਮ ਨੂੰ ਦਾਣਾ ਨਾ-ਨਾ ਦੇਵੇ ਤਾਂ ਕਹਿੰਦੇ ਮੈਂ ਨਹੀਂ ਰੋਟੀ ਖਾਣੀ, ਹੋਰ ਤਾਂ ਏਦੂੰ ਵੱਧ ਗੁੱਸਾ ਨਹੀਂ ਸੀ ਜਾਣਦੇ। ਕਹਿੰਦੇ ਮੈਂ ਰੋਟੀ ਤਾਂ ਖਾਊਂ ਬਈ ਸਵੇਰ ਦੇ ਪਰਾਣੀ ਧਰੇ ਹੋਏ ਨੇ, ਇਹ ਇਹਨਾਂ ਨੂੰ ਪਹਿਲਾਂ ਭਾਵੇਂ ਇਕ-ਇਕ ਪੇੜੀ ਦਿਉ, ਤੁਸੀਂ ਪੇੜੀ ਦਿਉ, ਦਾਣੇ ਦੀ ਕੱਖ ਮੈਂ ਆਪ ਪਾਊਂ। ਉਹ ਦਾਣਾ ਮੰਗਦੇ ਸੀ ਘਰ ਭਾਵੇਂ ਕਰਜ਼ਾ, ਭਾਵੇਂ ਪੈਸਾ ਕੋਲ ਹੈ। ਇਹਨਾਂ ਨੇ ਨਹੀਂ ਪੁੱਛਿਆ, ਉਹਨਾਂ ਨੇ ਸੋਹਣਾ ਵਿਹਾਰ ਚਲਾਇਆ। ਉਹ ਗੁਜ਼ਰ ਗਏ ਤੇ 59 ਵਿਚ ਪਈ ਸੀ ਪਲੇਗ ਤੇ ਮੈਂ ਜੰਮਿਆ ਜਾ ਕੇ 62 'ਚ, 3 ਸਾਲ ਮਗਰੋਂ, ਮੇਰੇ ਪੰਦਰਾਂ ਸਾਲ ਹੁੰਦੇ ਤਕ ਉਹ ਕੰਮ ਕਰਦੀ ਰਹੀ ਹੈ, ਸਤਾਰਾਂ-ਅਠਾਰਾਂ ਸਾਲ ਕੰਮ ਕੀਤਾ, ਫੇਰ ਮੈਨੂੰ ਵਾਰਸ ਹੋਏ ਤੇ ਪੰਦਰਾਂ ਸਾਲ ਦਾ ਸੀ ਮੈਂ, ਵੀਹ 'ਚ ਜਦ ਮੇਰੀ ਸ਼ਾਦੀ ਸੀ ਉਦੋਂ ਸੋਨਾ ਮੈਂ ਆਪ ਲਿਆ। ਫੇਰ ਨਹੀਂ ਗਏ ਇਹ ਵੀ ਇਕ ਵੱਡੇ ਪੁਰਸ਼ਾਂ ਕੋਲ ਬੈਠਣ ਦੀ ਵਡਿਆਈ ਹੈ।

ਜੇ ਮਰਦ ਵਾਰਸ ਹੋਵੇ, ਫਿਰ ਬੀਬੀ ਸ਼ਹਿਰ ਕਿਉਂ ਜਾਵੇ। ਆਮ ਤੌਰ 'ਤੇ ਮੁਸ਼ਤ੍ਰਕਾ ਤੌਰ 'ਤੇ ਪੁੱਛਦੇ ਨਹੀਂ ਆਦਮੀ ਨੂੰ ਬਈ ਕਿਥੇ ਬੈਠੀਆਂ ਬੀਬੀਆਂ, ਆਪਣੀ ਮਰਜ਼ੀ ਨਾਲ ਖ਼ਰੀਦਦੀਆਂ, ਕੱਪੜੇ

ਵਿਆਹ ਸ਼ਾਦੀ ਦੇ, ਪਰ ਉਹ ਨਹੀਂ ਗਈ। ਦੱਸ ਦੇਣਾ ਸਭ ਕੁਝ ਘਰੋਂ, ਬਈ ਆਹ ਚੀਜ਼ ਇਹੋ ਜਿਹੀ ਲਿਆਉਣੀ ਹੈ। ਬੀਬੀ ਦੇ ਵਿਆਹ ਨੂੰ ਵੀ, ਮੇਰੇ ਵਿਆਹ ਨੂੰ ਵੀ, ਲਿਆਂਦਾ ਮੈਂ ਹੀ ਹਾਂ ਸੋਨਾ, ਉਦੋਂ ਬਾਈ ਰੁਪਏ ਸੋਨੇ ਦਾ ਭਾਅ ਸੀ। ਇੱਕੀ ਰੁਪਏ ਸੀ ਭਾਟੜੇ ਦਾ, ਇਕ ਘੱਟ ਸੀ ਭਾਟੜਾ। ਵੀਹ ਵਿਚ ਜਦ ਮੰਗਣਾ ਹੋਇਆ, ਉਦੋਂ ਮੈਂ ਪੂਰੇ ਪੰਦਰਾਂ ਸਾਲ ਦਾ ਸੀ, ਮੰਗਣਾ ਹੋਇਆ ਚੇਤ 'ਚ। ਚੇਤ 'ਚ...ਛੇ ਜਨਵਰੀ ਦਾ ਜਨਮ ਹੈ, ਜਾ ਕੇ ਛੇ ਮਹੀਨੇ ਮਗਰੋਂ ਸਾਢੇ ਪੰਦਰਾਂ ਦਾ ਹੋ ਗਿਆ। ਜਦ ਵਿਆਹ ਹੋਇਆ, ਵੀਹ 'ਚ ਵਿਆਹ ਹੋ ਗਿਆ।

ਉਸ ਵਕਤ ਮੈਂ...ਫੇਰ ਉਹ ਨਹੀਂ ਗਏ ਬਾਹਰ...ਮੱਤ ਦੇ ਦਿੰਦੇ, ਆਏ ਨੂੰ ਪੁੱਛਣਾ ਬਈ ਸੌਦਾ ਲਿਆਂਦਾ, ਕਿੰਨੇ ਦਾ ਲਿਆਂਦਾ...ਕਿਸੇ ਆਦਮੀ ਦਾ ਲੈਣਾ-ਦੇਣਾ। ਉਹ ਨਹੀਂ ਸੀ ਤਲਾ ਪਾਉਂਦੇ ਬਈ ਉਹਨੂੰ ਕੋਰਾ ਰੱਖੋ, ਕਿਸੇ 'ਤੇ ਹਾਲਾ ਲੈਣਾ, ਕਿਸੇ ਨੂੰ ਦੇਣੈ, ਬਹੁਤ ਸੁਚਾ ਵਿਹਾਰ ਰੱਖਿਆ ਸੀ। ਇਸ ਤਰ੍ਹਾਂ ਕੋਈ-ਕੋਈ ਰੱਖਦਾ ਹੈ, ਉਥੋਂ ਉਹਨਾਂ ਨੇ ਕਹਿਣਾ ਹੁੰਦਾ ਸੀ, ਬਈ ਘਰ ਬੁੜੀਆਂ ਦੇ...ਜੇ **ਬੁੜੀ ਸੂਈ ਦੇ ਰਸਤੇ ਖਵਾਉਣ ਲੱਗੇ ਘਰ ਨੂੰ ਤਾਂ ਪੱਟ ਦਿੰਦੀ ਹੈ ਤੇ ਜੇ ਆਦਮੀ ਤੰਗਲੀ ਨਾਲ ਅੜਾਉਂਦਾ ਹੋਵੇ ਤਾਂ ਘਰ ਵਾਲੀ ਅਰਧੰਗੀ ਲਾਇਕ ਹੋਵੇ, ਉਹ ਗ੍ਰਿਹਸਤ ਦਾ ਬੰਨ੍ਹ ਨਹੀਂ ਟੁੱਟਣ ਦਿੰਦੀ।**

ਪਰ ਜੇ ਆਦਮੀ ਭਾਵੇਂ ਕਿੰਨਾ ਰਾਖਾ ਬਣ ਜਾਵੇ ਤੇ ਬੁੜੀ ਸੂਈ ਨਾਲ ਉਡਾਉਣ ਲੱਗ ਜਾਵੇ ਘਰ ਨੂੰ, ਤਾਂ ਉਹ ਘਰ ਬਚ ਨਹੀਂ ਸਕਦਾ।

ਇਕ ਪਾਸੇ ਇਹ ਸ਼ਬਦ...ਤੇ ਦੂਜੇ ਪਾਸੇ ਇਹ ਸ਼ਬਦ ਕਹਿੰਦੇ ਹਨ ਕਿ ਜੇ ਘਰ ਡਿੱਗਿਆ ਹੋਵੇ ਤੇ ਜੇ ਲਾਇਕ ਘਰ ਦੀ ਲੜਕੀ ਆ ਜਾਏ...**ਬੁੜੀ ਨੇਕ ਹੋਵੇ ਆਪਣੇ ਘਰ ਵਾਸਤੇ, ਪਤੀ ਦੀ ਸੇਵਾ ਵਿਚ ਤਾਂ ਡਿੱਗੇ ਘਰ ਨੂੰ ਰੱਬ ਕੋਲ ਲੈ ਜਾਂਦੀ ਹੈ। ਘਰ ਬੁੜੀਆਂ**

ਦੇ, ਨਾਉਂ ਮਰਦਾਂ ਦੇ।

ਸਾਰਾ ਕੰਮ ਆਪ ਕਰਨਾ ਤੇ ਨਾਂ ਮਰਦ ਦੇ ਪਾਉਣਾ, ਬਈ ਇਹਨੇ ਕੀਤਾ ਹੈ, ਉਹੀ ਬਹਾਦਰੀ ਹੈ, ਜਿਹੜੀ ਸ਼ਲਾਘਾ ਪਤੀ ਦੀ ਕਰੂ...ਪਤੀ ਨੂੰ ਜੇ ਨਹੀਂ ਜਾਚ ਦਰਬਾਰ 'ਚ ਜਾਣ ਦੀ ਤਾਂ ਸਮਝਾ ਕੇ ਤੋਰਨਾ ਤੇ ਇਹ ਨਹੀਂ ਪਤਾ ਲੱਗਣ ਦੇਣਾ ਕਿ ਔਰਤ ਨੇ ਸਿਖਾਲ ਕੇ ਭੇਜਿਐ, ਸਿਖਾਲੇ ਵਾਲਾ ਸੁਆਲ ਨਹੀਂ ਸੀ ਕਰਦੀ, ਇਹ ਨੇਕ ਬੁੜੀਆਂ ਦਾ ਹੀ ਕੰਮ ਹੈ।

ਘਰ ਹੁੰਦਾ ਹੀ ਬੀਬੀ ਦਾ ਹੈ। ਇਸ ਤਰ੍ਹਾਂ ਜਿਹੜਾ ਹੁਣ ਵਜ਼ੀਰ ਸਾਹਿਬ ਦਾ ਰਾਜਸੀ ਪ੍ਰਬੰਧ ਨੂੰ। ਵਜ਼ੀਰ ਦਾ ਦੋਹਾਂ ਨਾਲ ਤੁਅੱਲਕ ਹੁੰਦਾ ਹੈ, ਪਬਲਿਕ ਨਾਲ ਵੀ ਤੇ ਰਾਜੇ ਨਾਲ ਵੀ। ਉਹਦਾ ਦਿਮਾਗ਼ ਆਪੇ ਹੀ ਕੁਦਰਤ ਵੱਲੋਂ ਵੱਡਾ ਹੁੰਦਾ ਹੈ।

ਸਾਰੀ ਦੁਨੀਆਂ ਨਾਲ ਉਹਦਾ ਤਬਾਦਲਾ ਹੋਣਾ ਹੈ ਦਿਮਾਗ਼ ਦਾ, ਨਾਲੇ ਰਾਜੇ ਨਾਲ ਹੋਣਾ ਹੈ, ਰਾਜੇ ਕੋਲੋਂ ਸੁਣ ਕੇ ਦੁਨੀਆਂ ਨਾਲ ਤਕਸੀਮ ਕਰਨੀ ਹੈ।

ਨੇਕ ਵਜ਼ੀਰ ਹੋਵੇ ਤਾਂ ਉਹ ਰਾਜ ਕਦੇ ਨਹੀਂ ਟੁੱਟਦਾ, ਇਹ ਮੰਨੀ-ਪ੍ਰਮੰਨੀ ਗੱਲ ਹੈ ਗ੍ਰੰਥਾਂ ਵਿਚ।

ਜਿਥੇ ਵਜ਼ੀਰ ਦੀ ਤੇ ਬਾਦਸ਼ਾਹ ਦੀ ਇਕ ਜਾਨ ਹੋਵੇ, ਆਪਣੇ ਰਾਜੇ ਦਾ ਪੂਰਾ ਖ਼ੈਰ-ਖ਼ੁਆਹ ਹੋਵੇ ਵਜ਼ੀਰ, ਉਹ ਰਾਜ ਨਹੀਂ ਟੁੱਟਦਾ। ਭਾਵੇਂ ਕਿੰਨਾ ਹੀ ਕਿਸੇ ਦੇ ਕਿੰਨੇ ਹੀ ਬਲ ਚੜ੍ਹ ਕੇ ਆ ਜਾਣ। ਬਾਦਸ਼ਾਹ ਤਦ ਮਰੂ, ਜਦ ਵਜ਼ੀਰ ਫਟੂ।

ਫਿਰ ਕਿੰਨਾ ਹੀ ਜ਼ੋਰਾਵਰ ਹੋਵੇ, ਫਿਰ ਨਹੀਂ ਛੱਡਦੇ, ਫਿਰ ਦੁਸ਼ਮਣ ਮਾਰ ਲੈਂਦਾ ਹੈ। ਵਜ਼ੀਰ ਨਾਲ ਮਿਲ ਕੇ ਮਾਰਦੇ ਨੇ। ਗ੍ਰਹਿਸਤ ਆਸ਼ਰਮ ਵਿਚ ਕਦੇ ਘਾਟਾ ਨਹੀਂ ਆਉਂਦਾ, ਜੇ ਮਰਦ ਜ਼ਨਾਨੇ ਦਾ, ਭਾਵੇਂ ਛੋਲਿਆਂ ਦੀ ਮੁੱਠੀ ਛਕ ਕੇ ਪੈ ਜਾਣ।

ਅਮੀਰੀ-ਗ਼ਰੀਬੀ ਤਾਂ ਕੁਦਰਤ ਵੱਲੋਂ ਦੁਨੀਆਂ 'ਤੇ ਹੈਗੀ ਹੀ ਹੈ, ਮਗਰ ਉਹਨਾਂ ਦਾ ਜਿਹੜਾ ਜੱਸ ਹੈ ਉਹ ਬਿਲਕੁਲ ਸਾਰੀ

ਦੁਨੀਆਂ ਦੇ ਵਿਚ ਹੋਵੇਗਾ, ਜਿਹੜੀ ਬੀਬੀ ਸੁੱਚੀ ਹੈ, ਪਤੀ ਨੂੰ ਵੀ ਸੁੱਚਾ ਰੱਖੇਗੀ।

ਘਰ ਬੀਬੀਆਂ ਦੇ, ਨਾਉਂ ਮਰਦਾਂ ਦੇ। **ਇਸ ਲੋਟ ਕਈ ਹਜ਼ੂਰ ਦੇ ਸੇਵਕ ਇਹੋ ਜਿਹੇ ਹੋਏ ਨੇ, ਜਿਨ੍ਹਾਂ ਨੇ ਕਹਾਇਆ ਸੇਵਕ ਹੈ, ਕੰਮ ਗੁਰੂਆਂ ਨਾਲੋਂ ਵਧ ਕੀਤੇ ਨੇ। ਅਨਿੰਨ ਸੇਵਕ ਉਹਨੂੰ ਕਹਿੰਦੇ ਨੇ ਗੁਰੂ ਕਾ ਬਈ ਉਹਨਾਂ ਦਾ ਨੂਰ ਸੀ। ਉਹਨਾਂ ਦਾ ਹੋ ਕੇ ਕੰਮ ਬੜਾ ਕਰ ਕੇ ਜਣਾਇਆ ਗੁਰਦੇਵ ਨੂੰ। ਬਈ ਗੁਰਦੇਵ ਹੈ ਇਸ ਗੱਲ ਦਾ ਕਰਤਾ, ਮੈਂ ਨਹੀਂ ਕਰਤਾ।**

ਨੇਕ ਬੀਬੀ ਨੇ ਕੰਮ ਕਰਨੈਂ, ਪਰ ਸ਼ਲਾਘਾ ਪਤੀ ਦੀ ਕਰਨੀ ਹੈ। ਜਦ ਕੋਈ ਮਾਲਕ ਦੇ ਪੁੱਛਣ ਵਾਲਾ, ਸ਼ਰੀਕ ਦੇ ਪੁੱਛਣ ਵਾਲਾ ਤਾਂ ਉਹਨੂੰ ਇਹੀ ਕਹਿਣਾ ਕਿ ਸਰਦਾਰ ਹੁਰਾਂ ਨੂੰ ਪੁੱਛੋ, ਉਹ ਜਿਵੇਂ ਕਹਿਣਗੇ ਕਰ ਲਿਓ। ਅੰਦਰ ਭਾਵੇਂ ਕੁਝ ਸਿਖਾ ਦੇਵੇ, ਸਭਾ 'ਚ ਜਾ ਕੇ ਉਹਦੀ ਤੌਹੀਨ ਨਹੀਂ ਕਰਨੀ...ਬਈ ਇਹਨੂੰ ਕੁਝ ਨਹੀਂ ਆਉਂਦਾ। ਇਹ ਨੇਕ ਬੀਬੀਆਂ ਦਾ ਮਿਸ਼ਨ ਹੈ।

ਅੰਦਰ ਵੜ ਕੇ ਸਿਖਾ ਸਕਦੀ ਹੈ, ਉਹਦਾ ਅੱਧਾ ਅੰਗ ਹੈ, ਨਹੀਂ ਅਕਲ ਤਾਂ ਦਿਉ ਬਈ ਐਂ ਨਹੀਂ ਐਂ ਗੱਲ ਕਰਨੀ ਹੈ ਆਪਾਂ ਨੇ। ਪਰ ਸਭਾ 'ਚ ਜਾ ਕੇ ਤੌਹੀਨ ਨਹੀਂ ਕਰਨੀ।

ਇਕ ਸਭਾ ਦੀ ਤੌਹੀਨ ਦਾ ਬਚਨ ਹੈ ਬਈ ਕੁਝ ਮਾਣ ਫ਼ਰਿਆਦ ਨੂੰ ਪਤਨੀ ਨੇ ਆਖਿਆ ਬਈ ਤੁਹਾਡੀ ਇੱਜ਼ਤ ਤਾਂ ਮੈਂ ਹੀ ਹਾਂ। ਤਾਂ ਸਰਦਾਰ ਜੀ ਕਹਿੰਦਾ ਤੇਰੀ ਇੱਜ਼ਤ ਕੀ ਹੈ ਸਾਰੀ ਜਾਇਦਾਦ ਦਾ ਮਾਲਕ ਤਾਂ ਮੈਂ ਹੀ ਹਾਂ। ਤੂੰ ਆਉਂਦੀ ਹੀ ਸਰਦਾਰਨੀ ਬਣ ਗਈ ਹੈਂ, ਤੈਂ ਕੀ ਕਮਾਇਆ ? ਮੇਰੇ ਪਿਉ ਦਾਦੇ ਦੀ ਜਾਇਦਾਦ ਹੈ।

ਪਤਨੀ ਕਹਿੰਦੀ, ਸਭੋ ਕੁਝ ਬਥੇਰਾ ਪਰ ਜੇ ਤੁਸੀਂ ਮੈਥੋਂ ਬਿਨਾਂ ਆਪਣਾ ਮਾਣ ਕਰਾਉਣਾ ਚਾਹੁੰਦੇ ਹੋ ਤਾਂ ਤੁਸੀਂ ਸਵੇਰ ਨੂੰ ਦੇਖ ਲਉ ਕੀ ਹੁੰਦਾ।

ਪਤਨੀ ਨੇ ਸਵੇਰ ਦੀ ਸਭਾ 'ਚ ਬੈਠਿਆਂ ਦੇ ਕੋਲੇ ਛੋਟਾ ਬੱਚਾ ਭੇਜ ਦਿੱਤਾ। ਜਾ ਕੇ ਕਹਿੰਦਾ, 'ਬਾਪੂ ਜੀ, ਬਾਪੂ ਜੀ, ਚਲੋ ਸਾਰਿਆਂ ਨੂੰ ਭੁੱਖ ਲੱਗੀ ਹੈ। ਸਾਰੇ ਨਿਆਣੇ ਭੁੱਖੇ ਬੈਠੇ ਨੇ। ਠੂਠੀ ਨਹੀਂ ਤੁਸੀਂ ਦਿੱਤੀ, ਅਸੀਂ ਠੂਠੀ ਨਾਲ ਦਲੀਆ ਵਰਤਾਉਣਾ ਹੈ।' ਸਾਰੀ ਸਭਾ ਵਾਲੇ ਹੈਰਾਨ ਬਈ ਇਹ ਤਾਂ ਕਿੱਡਾ ਗੁਜ਼ਾਰੇ ਵਾਲਾ ਆਦਮੀ ਹੈ। ਇਹ ਦਲੀਆ ਵੀ ਠੂਠੀ ਨਾਲ ਵੰਡ ਕੇ ਖਾਂਦੇ ਨੇ, ਏਡੇ ਗ਼ਰੀਬ ਨੇ।

ਪਤੀ ਜਾ ਕੇ ਪਤਨੀ ਦੇ ਗਲ ਪਿਆ ਬਈ ਤੈਂ ਤਾਂ ਮੇਰੀ ਬੜੀ ਤੌਹੀਨ ਕਰਵਾਈ ਹੈ ਸਭਾ 'ਚ ਬੈਠੇ ਤੇ ਨਿਆਣੇ ਤੋਂ ਮੈਨੂੰ ਇਉਂ ਕਹਾਇਆ। ਆਪਣੇ ਕੜਛੀਆਂ ਤੇ ਭਾਂਡੇ ਥੋੜ੍ਹੇ ਨੇ ? ਤੈਂ ਮੇਰੀ ਤੌਹੀਨ ਕੀਤੀ ਹੈ ਕਿ ਠੂਠੀ ਨਾਲ ਦਲੀਆ ਵਰਤਾਉਣਾ। ਬਾਪੂ ਇਸ ਲਈ ਲਿਆ ਕੇ ਠੂਠੀ ਦੇ, ਨਿਆਣੇ ਭੁੱਖੇ ਬੈਠੇ ਨੇ।

ਪਤਨੀ ਕਹਿੰਦੀ, ਬਈ ਚੰਗਾ, ਤੁਸੀਂ ਸਵੇਰ ਨੂੰ ਉਹ ਸਭਾ ਦੇ ਬੰਦਿਆਂ ਨੂੰ ਨਿਉਂਦਾ ਵਰਜ ਦਿਉ, ਜਿਹੜੇ ਉਸ ਸਭਾ 'ਚ ਤੇਰੇ ਕੋਲ ਸੀਗੇ। ਇਉਂ ਕਹੀਂ ਬਈ ਸਾਡਾ ਕੋਈ ਤਿਉਹਾਰ ਹੈ, ਇਸ ਲਈ ਪ੍ਰਸ਼ਾਦ ਸਾਡੇ ਛਕਣਾ।

ਤੇ ਬਣਾਇਆ ਦਲੀਆ, ਤੇ ਦਲੀਆ ਇਹੋ ਜਿਹਾ, ਥੋੜੀ ਜਿਹੀ ਠੂਠੀ ਬਹੁਤੀ ਨਹੀਂ, ਖਾਣ ਵਾਲੇ ਕਹਿੰਦੇ ਇਹ ਠੂਠੀ ਹੈ। ਕਦੇ ਇਹੋ ਜਿਹਾ ਕੜਾਹ ਪ੍ਰਸ਼ਾਦ ਨਹੀਂ ਦੇਖਿਆ। ਜਿਹੋ ਜਿਹਾ ਇਹਦੇ ਬਣਿਆ, ਇਸ ਦੀ ਖ਼ਾਤਰ ਹੀ ਨਿਆਣੇ ਕਹਿੰਦੇ ਠੂਠੀ ਹੈ। ਹੁਣ ਜਿਹੜਾ ਪਾ ਕੇ ਜਾਵੇ, ਛਕਣ ਵਾਲੇ ਕਹਿਣ, ਇਕ ਠੂਠੀ ਹੋਰ ਪਾ ਜਾ। ਕਹਿੰਦੇ ਬਈ ਇਹ ਠੂਠੀ, ਇਹੋ ਜਿਹੀ ਸੋਹਣੀ ਸੀ। ਇਉਂ ਕਰਕੇ ਪਤਨੀ ਨੇ ਵਡਿਆਈ ਵੀ ਕਰਾ ਦਿੱਤੀ।

ਛਕਣ ਵਾਲੇ ਕਹਿਣ ਲੱਗ ਗਏ ਬਈ ਇਹੋ ਜਿਹਾ ਪ੍ਰਸ਼ਾਦ ਤਾਂ ਕਿਸੇ ਅਮੀਰ ਦੇ ਨਹੀਂ ਬਣਦਾ, ਜਿਹੋ ਜਿਹਾ ਇਹਨਾਂ ਦੇ ਬਣਦਾ ਹੈ।

ਠੂਠੀ ਤਾਂ ਵਰਤਾਉਣ ਵਾਲੀ ਸੁਆਦਲੀ ਚੀਜ਼ ਏਨੀ ਹੈ ਜਿਕਣ ਚਟਣੀ ਕਿਸੇ ਛੋਟੇ ਭਾਂਡੇ ਨਾਲ ਪਾਈਦੀ ਹੁੰਦੀ ਹੈ। ਉਹ ਤਾਂ ਕੜਛੀ ਨਾਲ ਭਰ ਕੇ ਨਹੀਂ ਨਾ ਪਾ ਦੇਣੀ। ਇਸ ਲੋਟ ਉਹ ਏਨੀ ਸੁਆਦ ਬਣਾ ਦਿੱਤੀ। ਗੱਲ ਸਾਰੀ ਸੱਜਣੋਂ ਇਤਫ਼ਾਕ ਦੀ ਹੈ।

**ਜਿਥੇ ਮਰਦ ਜ਼ਨਾਨੀ ਦਾ ਇਤਫ਼ਾਕ ਹੈ, ਉਹ ਗ੍ਰਹਿਸਤ ਚੰਗਾ ਹੈ ਤੇ ਸਾਧੂਆਂ ਦਾ ਸੰਗ ਚੰਗਾ ਹੋਊ ਜਿਥੇ ਗੁਰੂ-ਚੇਲੇ ਦੀ ਬਣੀ ਹੋਈ ਹੈ।**

ਜਿਥੇ ਇਹਨਾਂ ਦੀ ਨਾ ਬਣੇ, ਉਥੇ ਸਮਾਂ ਤਾਂ ਪਾਸ ਕਰ ਹੀ ਜਾਣੈ ਸਾਰਿਆਂ ਨੇ। ਬਿਰਧ ਹੋ ਕੇ ਮਰ ਜਾਣਾ ਹੈ, ਚਾਹੇ ਜੁਆਨ ਮਰ ਜਾਏ, ਮਗਰ ਸਮਾਂ ਉਹਦਾ ਹੀ ਪਾਸ ਹੈ ਜਿਸ ਦਾ ਇਤਫ਼ਾਕ ਹੈ।

ਅਸਲ ਮਨੁੱਖਾ ਜਨਮ ਦਾ ਲਾਭ ਉਹਨੂੰ ਹੀ ਹੈ, ਜੀਹਦਾ ਇਤਫ਼ਾਕ ਹੈ। ਉਹਤੋਂ ਤਾਂ ਹੋਰ ਕਈ ਪਸ਼ੂ-ਪੰਛੀ ਚੰਗੇ ਨੇ ਜਿਹੜੇ ਪਿਆਰ ਨਾਲ ਕੱਟ ਲੈਂਦੇ ਨੇ ਤੇ ਜਿਹੜੇ ਲੜ ਕੇ ਮਰਦ ਜ਼ਨਾਨਾ ਕਲੇਸ਼ ਪਾ ਕੇ ਰੋਟੀ ਖਾਂਦੇ ਨੇ ਦੋਨੋਂ ਵੇਲੇ, ਤਾਂ ਉਹਨਾਂ ਦਾ ਕੀ ਜਨਮ ਹੈ। ਜਿਥੇ ਇਤਫ਼ਾਕ ਹੈ, ਕਿਸੇ ਨੂੰ ਨਹੀਂ ਪਤਾ ਲੱਗਦਾ ਬਈ ਇਹ ਕੀ ਛਕਦੇ ਨੇ। **ਇਤਫ਼ਾਕ ਦੀ ਵਡਿਆਈ ਬਹੁਤ ਵੱਡੀ ਕੀਤੀ ਹੈ।**

**ਇਤਫ਼ਾਕ ਦਾ ਹੀ ਮਿਲਣਾ ਪਰਮਾਤਮਾ ਦਾ।** ਪਰਮਾਤਮਾ ਸਾਰਿਆਂ 'ਚ ਪੂਰਨ ਹੈ। ਉਹਨੂੰ ਕਹਿੰਦੇ ਰੱਬ ਰਮਿਆ ਹੋਇਆ, ਜਦ ਰੱਬ ਮਿਲ ਗਿਆ ਤਾਂ ਸਾਰੀ ਦੁਨੀਆਂ ਨਾਲ ਮਿਲਾਪ ਹੋ ਜਾਏਗਾ। ਜਦ ਸਾਰੇ ਭਾਈਚਾਰੇ ਨੂੰ ਚੰਗਾ ਮੰਨੇ ਤਾਂ ਰੱਬ ਨੇ ਆਪੇ ਪ੍ਰਸੰਨ ਹੋ ਜਾਣਾ ਹੈ।

**ਰੱਬ ਸਾਰਿਆਂ 'ਚ ਵੱਸਦਾ ਹੈ। ਜਦ ਤੂੰ ਗ਼ਰੀਬ ਦੀ ਦੁਰ-ਅਸੀਸ ਲੈਂਦਾ ਹੈਂ ਤਾਂ ਤੂੰ ਕਿੰਨਾ ਤਪ ਕਰ ਲਵੀਂ, ਰੱਬ ਨਹੀਂ**

ਮਿਲਣਾ।

ਰੱਬ ਤਾਂ ਰਮੇ ਹੋਏ ਦਾ ਨਾਂ ਹੈ ਤੇ **ਇਕ ਗ਼ਰੀਬ ਨੂੰ ਤਾਂ ਤੂੰ ਤੰਗ ਕਰਦਾ ਹੈਂ ਤੇ ਰੱਬ ਦੇ ਮੂਹਰੇ ਹੱਥ ਬੰਨ੍ਹਦਾ ਹੈਂ। ਉਹ ਤਾਂ ਸਾਰਿਆਂ ਦਾ ਮਾਲਕ ਹੈ।**

**ਕਿਸੇ ਵੀ ਜੀਵ ਨੂੰ ਨਜਾਇਜ਼ ਦੁੱਖ ਨਾ ਦਿੱਤਾ ਜਾਵੇ। ਵਿਹਾਰ ਕਾਰ ਤਾਂ ਸਾਰੇ ਬਣਾਉਣੇ ਹੀ ਨੇ। ਪਰ ਆਪਣੇ ਕਹਿ ਕੇ ਦੁੱਖ ਨਾ ਦਿੱਤਾ ਜਾਵੇ ਤਾਂ ਉਹਨੂੰ ਪਰਮਾਤਮਾ ਛੇਤੀ ਮਿਲ ਜਾਂਦਾ ਹੈ। ਉਹਨੂੰ ਆਪਣੇ ਆਪ ਦਾ ਗਿਆਨ ਹੀ ਹੋ ਜਾਣਾ ਹੈ। ਪਰਮਾਤਮਾ ਪੂਰਨ ਦਾ ਨਾਂ ਹੈ, ਰੱਬ ਰਮੇ ਹੋਏ ਦਾ ਨਾਉਂ ਹੈ। ਉਹਨੂੰ ਟੋਲਣਾ ਬਈ ਕਿਥੇ ਹੈ ? ਤੇ ਤੇਰੇ ਵਿਚ ਵੀ ਉਹੀ ਹੈ।**

ਪਸ਼ੂ-ਪੰਛੀਆਂ 'ਚ ਵੀ ਉਹੀ ਹੈ। ਕਿਸੇ ਜੀਵ ਨੂੰ, ਕਿਸੇ ਆਪ ਤੋਂ ਗ਼ਰੀਬ ਨੂੰ ਦੁੱਖ ਨਾ ਦਿੱਤਾ ਜਾਵੇ। ਆਪ ਤੋਂ ਗ਼ਰੀਬ ਨੂੰ ਉਲਟ ਬਿਆਨ ਨਾ ਕੀਤਾ ਜਾਵੇ। ਕਦੇ ਵੀ ਸਭਾ ਵਿਚ ਤੌਹੀਨ ਨਾ ਕੀਤੀ ਜਾਵੇ, ਸਾਰੀਆਂ ਵਿਦਿਆਵਾਂ ਦੀ ਸਿਰਤਾਜ ਵਿਦਿਆ ਹੈ। ਕਿੰਨਾ ਹੀ ਪੜ੍ਹਿਆ ਹੋਵੇ, ਜਦ ਮਾਂ-ਬਾਪ ਦੀ ਇੱਜ਼ਤ ਨਹੀਂ ਕਰਦਾ।

ਸਾਡੇ ਸੀ ਵੀਰ, ਸਾਡੇ ਦਲ 'ਚ ਆਣ ਰਿਹਾ ਉਹ, ਚਾਰ ਭਰਾ ਸੀ, ਉਹ ਬਹੁਤ ਸੋਹਣਾ ਕੰਮ ਕਰਦੇ ਸੀ। ਉਹਨਾਂ ਨੇ ਉਸ ਨੂੰ ਬਹੁਤ ਉੱਚਾ-ਨੀਵਾਂ ਬੋਲੀ ਜਾਣਾ ਗਰਮ, ਜਿੰਨੀਆਂ ਰਜਿਸਟ੍ਰੀਆਂ ਕਰਾਈਆਂ ਕੋਈ ਡੇਢ ਸੌ ਵਿਘਾ ਜ਼ਮੀਨ ਲੈ ਲਈ, ਤੀਹ ਰੁਪਏ ਨੂੰ, ਚਾਲੀ ਰੁਪਏ ਨੂੰ ਗਹਿਣੇ ਮਿਲ ਜਾਂਦੀ ਸੀ, ਉਹ ਗਹਿਣੇ ਲਈ ਗਏ। ਆਪਣੀ ਲਈ ਨਾ, ਜਦੋਂ ਇਕ ਦਮ ਸਖ਼ਤੀ ਆਈ, ਉਹ ਸਾਲ 'ਚ ਹੀ ਛੁੱਟ ਗਈ ਸਾਰੀ, ਪੈਸੇ ਥੋੜ੍ਹੇ ਹੀ ਬਣੇ, ਜ਼ਮੀਨ ਤਿੰਨ ਸੌ ਵਿਘਾ...ਘਰ ਦੀ ਬਾਹੀ ਹੀ ਰਹਿ ਗਈ। ਕਹਿੰਦਾ ਅਸੀਂ ਤਾਂ ਬਹੁਤ ਕੁਝ ਕਰ ਕੇ ਦੇਖਿਆ...ਪਰ ਰੱਬ ਦੀ ਰਜ਼ਾ ਨੂੰ ਕੋਈ ਨਹੀਂ ਜਾਣਦਾ...ਜਿਹੜੇ ਚੰਗੇ-ਚੰਗੇ ਖ਼ਾਨਦਾਨੀ ਆਦਮੀ ਕਹਾਉਂਦੇ ਸੀ ਪੈਸਿਆਂ ਵਾਲੇ...ਐਸ ਵਕਤ ਦੇ ਜ਼ਮਾਨੇ ਅਨੁਸਾਰ ਜਿਨ੍ਹਾਂ ਦੇ ਬੰਦੇ

ਬਾਹਰ ਆ ਗਏ...ਉਹਨਾਂ ਨੂੰ ਕਿਤੇ ਛੱਡ ਗਏ, ਉਹ ਰੁਲਦੇ ਫਿਰਦੇ ਨੇ।

ਵਾਹਿਗੁਰੂ ਦੀ ਗਤੀ ਨੂੰ ਕੋਈ ਨਹੀਂ ਜਾਣ ਸਕਦਾ।

ਤਿੰਨੇ ਭਰਾ ਸਾਡੇ ਗੁਆਂਢੀ ਸੀ। ਬਹੁਤ ਜ਼ਿਆਦਾ ਕੰਮ ਕਰਦੇ ਸੀ। ਮੈਂ ਦਿਲ ਵਿਚ ਸੋਚਿਆ ਸੀ ਬਈ ਇਹ ਨਹੀਂ ਲੜਦੇ ਆਪਸ ਵਿਚ ਸਾਰੀ ਉਮਰ। ਪਰ ਤਅਲਕ ਇਹੋ ਜਿਹਾ ਪਿਆ ਵਾਹਿਗੁਰੂ ਨੇ ਪਾਇਆ, ਆਰਾਮ ਲੈਣ ਹੀ ਨਹੀਂ ਦੇਣਾ, ਕਦੇ ਵੱਡੇ ਨੂੰ, ਉਹਨੂੰ ਗਾਲ੍ਹਾਂ ਕੱਢੀ ਜਾਣੀਆਂ ਛੋਟੇ ਨੇ, ਜਿੱਦਣ ਜ਼ਿਆਦਾ ਲੜਨਾ ਉਸ ਦਿਨ ਕੰਮ ਜ਼ਿਆਦਾ ਕਰਨਾ, ਕੰਮ ਨਹੀਂ ਛੱਡਣਾ, ਰੋਟੀ ਛੱਡ ਦੇਣੀ, ਕੰਮ ਨਹੀਂ ਛੱਡਣਾ। ਛੇਕੜ ਇਹੋ ਜਿਹਾ ਵੱਤਰ ਪਿਆ ਕਿ ਸਾਰੇ ਹੀ ਤੰਗ ਹੋ ਕੇ ਮਰੇ...ਛੋਟਾ ਭਰਾ ਭਤੀਜੇ ਦੇ ਹੱਥੋਂ ਮਰ ਗਿਆ। ਮੈਂ ਬੜਾ ਪ੍ਰੇਸ਼ਾਨ ਹੋਇਆ ਕਿਉਂਕਿ ਗੁਆਂਢੀ ਵੀ ਸੀ। ਸਕੇ ਵੀ ਸੀ, ਬਾਹਰ ਜਿਹੜੇ ਘਰ ਪਾਏ ਉਹ ਇਕੱਠੇ ਹੀ ਸੀ। ਅੰਦਰਲੇ ਤਾਂ ਸੀ ਹੀ ਨੇੜੇ ਕਿਉਂਕਿ ਪਿੰਡ ਹੀ ਛੋਟਾ ਜਿਹਾ ਸੀ।

ਬਾਹਰ ਆ ਕੇ ਖੁੱਲ੍ਹੇ ਪਾਏ ਨੇ। ਮੈਂ ਦੋ ਸਾਲ ਦੀ ਉਦੋਂ, ਅੱਠ 'ਚ ਪਾਏ ਨੇ ਉਹਨਾਂ ਨੇ। ਉਸ ਵਕਤ ਮੈਂ ਕਿਹਾ ਬਈ ਦੇਖੋ ਦੋ-ਦੋ ਤਿੰਨ-ਤਿੰਨ ਦਿਨ ਹਲਟ ਚਲਾਈ ਜਾਣਾ, ਵੱਡੇ ਨੇ ਬਲਦਾਂ 'ਤੇ ਹੱਥ ਧਰ ਕੇ ਹੀ ਸੌਂ ਲੈਣਾ। ਹਲਟ ਨੂੰ ਥੰਮ੍ਹਣਾ ਦੂਏ ਨੇ, ਵਾਰੀ-ਵਾਰੀ ਜ਼ਮੀਨ ਵਾਹੁੰਦੇ, ਲੋਕਾਂ ਦੀ ਗਹਿਣੇ-ਗੂਹਣੇ 'ਤੇ ਲਈ ਹੋਈ, ਕੁਛ ਵਟਾਈ ਲੈ ਲੈਂਦੇ। ਘਰ ਦੀ ਤਾਂ ਅਜੇ ਵੰਡ...ਘਟ ਹੀ ਆਉਂਦੀ ਸੀ ਕਿਉਂਕਿ ਸਾਡੇ ਘਰ ਦੇ ਅੱਧ 'ਚ ਨੇ ਉਹ। ਉਹਨਾਂ ਦੇ ਸਤਾਰਾਂ ਆਦਮੀ ਸੀ, ਅਸੀਂ ਤਿੰਨ ਸੀ, ਹੁਣ ਮੇਰੇ ਹਾਣ ਦੇ, ਬੱਚੇ ਤਾਂ ਉਹਨਾਂ ਦੇ ਜ਼ਿਆਦਾ ਹੋਣਗੇ ਮੈਂ ਨਹੀਂ ਜਾਣਦਾ, ਪਰ ਜਿਹੜੇ ਮੇਰੇ ਹਾਣ ਦੇ ਨੇ, ਉਹ ਸਤਾਰਾਂ ਨੇ, ਅਸੀਂ ਤਿੰਨ ਹਾਂ, ਛੋਟੇ ਬਾਬੇ ਦੇ ਪੋਤੇ ਦੋ ਨੇ, ਵੱਡੇ ਦਾ ਮੈਂ ਇਕੱਲਾ, ਉਹਨਾਂ ਦੇ ਵੀ ਤਿੰਨੇ ਨੇ, ਬਾਬੇ ਉਦੋਂ ਪਹਿਲਾਂ ਸਾਡਾ ਇਕ ਸੀ, ਉਹਨਾਂ ਦੇ ਉਦੋਂ ਪਹਿਲਾਂ ਵੀ ਤਿੰਨ ਸੀ,

ਫਿਰ ਚਾਰ ਹੋਏ, ਅੱਗੇ ਇਕ-ਇਕ ਦੇ ਇਕ-ਇਕ ਬੱਚਾ ਸੀ, ਉਹਨਾਂ ਦੇ ਇਕ ਦੇ ਤਿੰਨ ਸੀ। ਆਹ ਜਿਵੇਂ ਤਾਂ ਹੀ ਉਹਨਾਂ ਦੇ ਸਤਾਰਾਂ ਹੋਏ। ਮੇਰੇ ਹਾਣ ਦੇ ਦਾਦੇ ਦੇ ਪੋਤੇ। ਉਹ ਜ਼ਿਆਦਾ ਹੋਣ ਕਰਕੇ ਜ਼ਮੀਨ ਥੋੜੀ ਹੋ ਗਈ, ਜ਼ਮੀਨ ਅੱਧੋ-ਅੱਧੀ ਸੀ, ਸਮਾਂ ਤਾਂ ਸੋਹਣਾ ਲੰਘੀ ਜਾਂਦਾ, ਮੈਂ ਇਹੋ ਜਿਹਾ...ਜਦ ਤੋਂ ਮੈਂ ਉਠਿਆ, ਜਦ ਤਾਂ ਹਲਟ ਲੱਗ ਗਏ। ਪਹਿਲਾਂ ਕੋਹਾਂ ਵੇਲੇ ਪਤਾ ਨਹੀਂ ਉਹਨਾਂ ਨੇ ਕਿਵੇਂ ਸਾਰਿਆ ਤੇ ਮੈਨੂੰ ਇਹ ਸੁਭਾਅ ਸੀ ਵਾਹਿਗੁਰੂ ਦਾ ਬਖ਼ਸ਼ਿਆ ਹੋਇਆ ਬਈ ਹਲਟ ਜਦੋਂ ਸੰਵਾਰਨੈਂ, ਤਾਂ ਸਵਾਰ ਹੀ ਦੇਣੈਂ। ਕੋਈ ਕਹੇ ਇਹ ਤਾਂ ਸੋਹਣੈ, ਮਿਸਤਰੀ ਨੇ ਸਵਾਰਿਆ ਹੋਇਆ ਹੈ, ਪੈਸਾ ਕੋਈ ਕਿਸੇ ਦਾ ਰੱਖਦਾ ਨਹੀਂ ਸੀ, ਕਿਸੇ ਨੇ ਦੋ ਮਹੀਨੇ ਮਗਰੋਂ ਦੇ ਦਿੱਤੇ ਤੇ ਕਿਸੇ ਨੇ ਜਦੇ ਦੇ ਦਿੱਤੇ। ਸਵਾਰਦਾ ਮੈਂ ਹੀ ਸਾਂ, ਚਾਰ ਹਲਟ ਸੀ, ਚਾਰੇ ਮੈਂ ਹੀ...ਬੱਚਿਆਂ ਨੂੰ ਨਹੀਂ ਦੇਣੇ, ਉਹ ਇਸ ਕਰਕੇ ਕੋਈ ਹੋਰ ਦੂਜਾ ਕਹਿੰਦਾ ਨਹੀਂ ਸੀ। ਜੇ ਇਕ ਅੱਧੇ ਨੇ ਕਿਹਾ ਬਈ ਮਾੜੇ ਮਿਸਤਰੀ 'ਤੇ ਬਣਾ ਲਿਆ, ਇਹਨਾਂ ਨੇ ਚੰਗੇ ਤੋਂ ਨਾ ਬਣਾਇਆ। ਮੇਰੇ ਸਾਹਮਣੇ ਨਹੀਂ...ਪਰੇ-ਪਰੇ ਕਹਿ ਲੈਂਦੇ ਸੀ ਤੇ ਦੂਜੇ ਨੇ ਕਹਿਣਾ, ਬਈ ਨਾਲ ਜਾ ਲੱਗ, ਤੈਨੂੰ ਉਹ ਹਟਾਉਂਦਾ ਬਈ ਨਾ ਆ...ਜਦ ਉਹ ਕੰਮ ਕਰਦੈ ਤੂੰ ਨਾਲ ਜਾ ਲੱਗ ਤੇ ਕਹਿੰਦਾ ਉਹ ਕਹਿੰਦਾ ਬਈ ਫਿਰ ਉਹ ਆਪੇ ਹੀ ਹਟ ਜਾਂਦਾ ਕਹਿਣ ਤੋਂ...

ਸੁਆਲ ਉਹਨਾਂ ਦਾ ਵੀ ਜਿਹੜਾ ਸੀ ਉਹ ਇਹੀ ਸੀ, ਬਈ 'ਮਿਲਬੇ ਕੀ ਮਹਿਮਾ' ਇਹੋ ਹੀ ਗੁਰੂ ਕਿਆਂ ਨੇ ਲਿਖਿਆ ਇਥੇ :

**ਮਿਲਬੇ ਕੀ ਮਹਿਮਾ ਬਰਨਿ ਨ ਸਾਕਉ**
**ਨਾਨਕ ਪਰੈ ਪਰੀਲਾ** *(ਅੰਗ ੬੯੮)*

ਰਾਜ ਵੀ ਆਪਣੇ ਬਲ ਦੇ ਨਾਲ ਉਹੋ ਇਕੱਠ ਹੀ ਕਰਦੈ, ਫ਼ੌਜ ਭਰਤੀ ਕਰ ਕੇ ਇਕੱਠੀ ਕਰਦੈ, ਦੂਸਰੇ ਦੇ ਨਾਲ ਲੜਨ ਵਾਸਤੇ, ਪੁਲਿਸ ਬਦਮਾਸ਼ਾਂ ਨੂੰ ਫੜਨ ਵਾਸਤੇ ਇਕੱਠਾ ਜਥਾ ਬਣਾਉਂਦੈ, ਪੁਲਿਸ ਨੂੰ ਇਕੱਠੀ ਭੇਜਦੈ, ਜਿਥੇ ਭੇਜਦੈ, ਜਿਥੇ ਜਿਹੜੇ ਕੰਮ 'ਚ

ਮੁਖ ਦੀਦੈ, ਜਿਹੜੇ ਰਾਜੇ ਦੇ ਕਰਮਚਾਰੀ ਆਖੇ ਲੱਗਣੋਂ ਹਟ ਜਾਣ, ਉਹ ਹਾਰ ਜਾਊਗਾ। ਜੀਹਦੇ ਕਰਮਚਾਰੀ ਸਤਿਵਾਦੀ ਹੋਣ, ਫ਼ੌਜ ਸਤਿਵਾਦੀ ਹੋਵੇ, ਉਹ ਹਾਰਦਾ ਨਹੀਂ।

**ਸਾਰੇ ਮੁਖ ਹੈਗਾ ਇਤਫ਼ਾਕ, ਇਥੇ ਜੋ ਪੜ੍ਹਨ ਆਉਣੈ, ਗੁਰੂ ਕਿਆਂ ਤੋਂ ਇਹੀ ਪੜ੍ਹਨ ਆਉਂਦੇ ਹਾਂ ਬਈ ਜਿਥੇ ਤਕ ਹੋ ਸਕੇ, ਦੂਜੇ ਦਾ ਬਿਆਨ ਕੌੜਾ ਸਹਾਰ ਕੇ ਉਹਨੂੰ ਮਿੱਠਾ ਬੋਲੋ, ਉਹਦੇ ਨਾਲ ਤਅੱਲਕ ਛੱਡ ਦਿਉ, ਜੇ ਤੁਹਾਡੇ ਨਾਲ ਵਿਹਾਰ ਨਹੀਂ ਨਿਭਦਾ, ਰੋਜ਼-ਰੋਜ਼ ਸਾਹਮਣੇ ਤਾਂ...ਬੁਰੀਆਂ ਗੱਲਾਂ ਸੁਣੀਆਂ ਨਹੀਂ ਜਾਂਦੀਆਂ, ਇਸ ਲਈ ਉਹਦੇ ਨਾਲ ਤਅੱਲਕ ਛੱਡ ਦਿਉ। ਪਰ ਭੈੜਾ ਵਿਹਾਰ ਨਾ ਕਿਸੇ ਨਾਲ ਵੀ ਕਰੋ। ਬੇਈਮਾਨੀ ਨਾ ਦਿਲੋਂ ਕਰੋ, ਇਹਦੇ ਕਰਨ ਵਾਸਤੇ ਬੁੱਧੀ ਵਧਾਉ, ਬੁੱਧੀ ਵਧਾਉਣ ਵਾਸਤੇ ਬਾਬਾ ਜੀ ਦੀ ਬਾਣੀ ਪੜ੍ਹੋ। ਇਥੇ ਹਮੇਸ਼ਾ ਇਹੋ ਹੀ ਪੜ੍ਹਾਈ ਹੁੰਦੀ ਹੈ।**

ਹੋ ਸਕਦਾ ਬਾਹਰ ਨੀਤੀ 'ਚ ਵੀ ਜਾਉ, ਨੀਤੀ ਦੇ ਵਿਚ ਰਾਜ ਦਰਬਾਰਾਂ ਦਾ ਕੰਮ ਕਰਨਾ ਸਿੱਖ ਲਉਗੇ, ਪਰ ਇਸ ਘਰ ਵਿਚ ਬੰਦਗੀ ਵਾਸਤੇ, ਹਰ ਇਕ ਦਾ ਭਲਾ ਜੇ ਬਾਣੀ ਨੂੰ ਸਹੀ ਮਾਇਨੇ ਵਿਚ ਟੋਲੋ।

ਮੈਨੂੰ ਤੁਸੀਂ ਇਹ ਬਖ਼ਸ਼ਿਸ਼ ਦਿੱਤੀ ਬਈ ਜਦ ਮੈਂ ਪਿਤਾ ਜੀ ਦੀ ਆਗਿਆ ਪਾ ਕੇ ਸਤਾਰਾਂ 'ਚ ਨਿਕਲਿਆ ਔਰ ਉਹ ਪਹਿਲਾਂ ਸਾਰੇ ਪਿੰਡ ਦੇ ਕੰਮ ਕੀਤੇ, ਉਹ ਮੈਨੂੰ ਲੈਣ ਆ ਗਏ ਚਾਰ ਆਦਮੀ।

ਮਾਣ 'ਚ ਆ ਗਿਆ ਮੈਂ, ਮਾਣ 'ਚ ਆ ਕੇ ਮੈਂ ਛੇ ਧਰਮਸ਼ਾਲਾ ਬਣਾ ਦਿੱਤੀਆਂ। ਸਾਰੇ ਸਕੂਲ ਨਵੇਂ ਬਣਾ ਦਿੱਤੇ। ਉਹ ਬਣ ਗਏ, ਉਹਨਾਂ ਦੇ ਇਤਫ਼ਾਕ ਨੂੰ, ਜਿਹੜਾ ਛੋਟਾ ਜਿਹਾ ਜਵਾਕ ਸੀ, ਉਹ ਵੀ ਕਹੇ ਕਿ ਬਾਬਾ ਜੀ ਖੜਗੇ, ਹੁਣ ਸਕੂਲ ਬ਼ਣ ਜੂ...ਜੀਕਣ ਕੋਈ ਮੂੰਹੋਂ ਗੱਲ ਨਿਕਲੀ, ਪਹਿਲਾਂ ਮੈਂ ਉਹਨਾਂ ਨੂੰ ਜਵਾਬ ਦਿੱਤਾ, ਭਾਈ, ਮੈਂ ਘਰੋਂ ਨਿਕਲਿਆ...ਪਿਤਾ ਦੀ ਸੇਵਾ ਛੱਡੀ, ਕਾਕਾ, ਜਵਾਕ ਨਿਆਣਾ ਹੈ, ਮਸਾਂ ਉਹਨਾਂ ਨੇ ਗ੍ਰਹਿਸਤ ਦਾ ਕੰਮ ਪੂਰਾ ਕੀਤਾ।

ਉਹਨਾਂ ਨੇ ਮੈਨੂੰ ਨਹੀਂ ਬੁਲਾਇਆ, ਮੈਂ ਬੰਦਗੀ ਵਾਸਤੇ ਨਿਕਲਿਆ, ਮੈਂ ਨਹੀਂ ਜਾਣਾ।

ਉਹ ਫਿਰ ਸਾਰੇ ਜਿਹੜੇ ਨਾਲ ਦੇ ਸੀ, ਪੰਚਾਇਤ ਤੇ ਕੁਝ ਵਿਦਿਆਰਥੀ ਪੜ੍ਹੇ ਹੋਏ ਮੇਰੇ ਨਾਲ, ਕੂਕੇ ਸਿੰਘ ਤੇ ਉਹ ਸਾਰੇ ਮਗਰ ਪੈ ਗਏ ਕਿ ਬਾਬਾ ਜੀ ਤੁਸੀਂ ਕੇਰਾਂ ਖੜ ਜੋ, ਉਥੇ ਜਾ ਕੇ ਸਕੂਲ ਪੈ ਜੂਗਾ। ਪਿੰਡ ਸਾਰਾ ਆ ਜੂ। ਮੈਂ ਉਹਨਾਂ ਨੂੰ ਆਖਿਆ ਬਈ ਕੱਲ ਨੂੰ ਪੁੱਛ ਲਉ, ਗੁਰੂ ਕਿਆਂ ਤੋਂ। ਪੁੱਛਿਆ ਤੇ ਉਹਨਾਂ ਨੇ ਆਪਣੀ ਸ਼ਰਧਾ ਦੇ ਮੁਤਾਬਕ ਦੱਸਿਆ ਕਿ ਇਹਦੇ ਵਿਚ ਲਾਭ ਤਾਂ ਨਹੀਂ ਹੈ।

ਕਿਸੇ ਦਾ ਬੁਰਾ ਕਰਨ ਤੋਂ ਹਟ ਜਾ, ਤੇ ਜੇ ਤੂੰ ਮਾਣ-ਵਡਿਆਈ 'ਚ ਫਸ ਗਿਆ, ਹੋ ਸਕਦੈ ਤੂੰ ਇਸ ਚਿੱਕੜ 'ਚੋਂ ਨਾ ਨਿਕਲ ਸਕੇਂ। ਪਰ ਇਹਦਾ ਹੁਣ ਸਮਾਂ ਆਇਆ ਸਕੂਲ ਦਾ, ਕੋਈ ਵੀ ਖੜ ਜੇ, ਇਹਨੇ ਬਣ ਜਾਣੈਂ, ਹਰ ਇਕ ਚੀਜ਼ ਸਮੇਂ ਨਾਲ ਬਣਦੀ ਹੈ।

ਸਮੇਂ ਦੀ ਵਿਚਾਰ ਕਿਸੇ-ਕਿਸੇ ਮਹਾਂਪੁਰਖ ਨੂੰ ਹੁੰਦੀ ਹੈ, ਸਾਰਿਆਂ ਨੂੰ ਨਹੀਂ। ਜੋ ਹਠ ਨਾਲ ਕਰਾਉਂਦੇ ਹਨ, ਉਹ ਕਦੇ ਨਹੀਂ ਹੁੰਦਾ। ਸਮਾਂ ਆਏ ਤੇ ਉਹਨੇ ਆਪ ਬਣ ਜਾਣੈਂ।

ਇਹਦਾ ਸਮਾਂ ਆਇਆ ਹੋਇਐ, ਤੇਰਾ ਤਾਂ ਜੱਸ ਹੀ ਹੈ। ਇਥੇ ਖੜ ਸਕਦਾ ਤੂੰ ਪਰ ਇਹਨੂੰ ਜੱਫੀ ਨਾ ਪਾ ਲਈਂ, ਪਰ ਉਹ ਪੈ ਗਈ ਜੱਫੀ ਹੀ। ਸਕੂਲ 'ਚ ਖੜਿਆ, ਪਰ ਖੜਿਆ ਇਸ ਲੋਟ ਹੀ ਕਿ ਇਕ ਕਮਰਾ ਰੋਜ਼ ਬਣਦਾ ਸੀ। ਉਹ ਸਾਰੀ ਗੱਲ ਇਸ 'ਤੇ ਆਈ ਕਿ ਉਹ ਮੇਰੇ 'ਤੇ ਵਿਸ਼ਵਾਸ ਰੱਖਦੇ ਸੀ, ਪਰ ਇਕੱਠ ਉਹਨਾਂ ਦੇ ਨੇ ਹੀ ਪਾਇਆ, ਪਾਇਆ ਉਹਨਾਂ ਨੇ ਹੀ ਹੈ ਆਪੇ।

ਏਥੇ ਹੁਣ ਜੋ ਕੁਝ ਪਾਇਆ, ਏਥੇ ਮੈਂ ਕੀ ਕੀਤਾ, ਇਹੀ ਪ੍ਰਮਾਣ ਪਿੰਡ ਦਾ ਸਮਝ ਲਉ, ਏਨੀ ਹੀ ਸ਼ਰਧਾ ਪਿੰਡ ਵਾਲਿਆਂ ਨੂੰ ਸੀ, ਜਿੰਨੀ ਏਥੇ ਕਿਸੇ ਨੇ ਤਾਂ ਜਵਾਬ ਕਰਿਆ ਨਹੀਂ, ਬਈ ਕੀ ਕੀਤੈ ?

ਨੇਕ ਨੂੰ ਮੈਂ ਕੁਝ ਕਹਾਂ, ਨਾ ਕਹਾਂ, ਬਣਾਉਂਦਾ ਤਾਂ ਮੇਰੀ

ਦਲੀਲ ਨਾਲ ਹੀ ਸੀ, ਨਕਸ਼ਾ ਤਾਂ ਮੈਥੋਂ ਪਾਸ ਕਰਾ ਕੇ ਲਾਇਆ ਉਹਨੇ। ਉਹ ਸੀ ਵੱਡਿਆਂ ਦੀਆਂ **ਗੱਲਾਂ ਬਈ ਏਸ 'ਤੇ ਵਾਹਵਾ ਛੇਕੜ ਸਾਰਿਆਂ ਨਾਲੋਂ ਬੁਰੀ ਚੀਜ਼ ਹੈ...**

ਸਿਟ ਲੈਂਦੀ ਹੈ, ਬਈ ਕਿਵੇਂ ਇਸ ਤੋਂ ਬਚ ਜਾ, ਕੰਮ ਮੂਹਰੇ ਬਾਹਲਾ ਪਿਆ, ਇਹਨੂੰ ਘੂਰੀ ਜਾਈਏ ਤਾਂ ਸੂਤ ਰਹੂ, ਨਹੀਂ ਤਾਂ ਮਾਣ ਫੁਰਿਆ ਆਉਂਦੈ ਹਰੇਕ ਨੂੰ।

ਮਹਾਂਪੁਰਖ 'ਤੇ ਵੀ ਗਿਲਾਨੀ ਆ ਜਾਂਦੀ ਹੈ, ਮਾਪਿਆਂ 'ਤੇ ਵੀ ਆ ਜਾਂਦੀ ਹੈ ਬਈ ਮੈਨੂੰ ਕੰਮ ਕਰਦੇ ਨੂੰ ਝਿੜਕੀ ਜਾਂਦੇ ਨੇ। **ਤੇ ਜਿਹੜਾ ਝਿੜਕ ਸਹਾਰ ਗਿਆ ਤਾਂ ਉਹ ਜੋਗੀ ਬਣ ਗਿਆ।**

ਉਹ ਜਾਣਦਾ ਬਈ ਮੇਰਾ ਵੈਰ ਤਾਂ ਇਹਨਾਂ ਨਾਲ ਕੋਈ ਹੈ ਨਹੀਂ ਤੇ ਜਦ ਅਸੀਂ ਇਕੱਠੇ ਆਏ ਹਾਂ, ਦਲੀਲ ਨਾਲ ਮੈਨੂੰ, ਮੈਂ ਇਹਨੂੰ ਪੁੱਛ ਕੇ ਇੰਗਲੈਂਡ, ਤੋਰੀ ਭਾਵੇਂ ਉਹਨੇ ਹੀ ਹੈ, ਕਰਨੈਲ ਸਿਉਂ ਨੇ ਜਦ ਤੋਰਿਆ, ਮੈਨੂੰ ਪੁੱਛ ਕੇ ਤੋਰਿਆ, **ਉਹਨੇ ਸੁਖ ਸਾਗਰ ਦੇ ਸੀ।**

ਬਾਬਾ ਜੀ, ਸਾਰੇ ਨਫ਼ਰਤ ਕਰਦੇ ਨੇ ਕਥਾ ਕੀਰਤਨ ਤੇ ਵਡਿਆਂ ਦੀ ਮਰਿਆਦਾ ਆਪਣੇ ਘਰ ਬੈਠ ਕੇ, ਕੋਈ ਕਹਿ ਤਾਂ ਨਹੀਂ ਸਕਦਾ ਬਈ ਤੁਸੀਂ ਕਿਸ ਵੇਲੇ ਤਾਈਂ ਕੀਰਤਨ ਕਰਦੇ ਹੋ, ਕਿਸ ਵੇਲੇ ਤਾਈਂ ਨਹੀਂ ਕਰਦੇ, ਇਹੋ ਜਿਹੀ ਪ੍ਰੇਰਨਾ ਕਰਕੇ...

**ਮੈਂ ਕਿਹਾ ਬਈ ਨੇਕ, ਆਪਾਂ ਨੂੰ ਜੋਗ ਨਹੀਂ ਗੱਲ ਹੈ ਪਰ ਮੈਂ ਤਾਂ ਸੰਭਲ ਗਿਆ, ਨਿਕਲ ਗਿਆ ਪਰ ਤੇਰੀ ਅਜੇ ਉਮਰ ਹੈ, ਸਿਆਣੀ, ਮੈਂ ਤਾਂ ਫਿਰ ਵੀ ਤੈਥੋਂ ਤੀਹ-ਪੈਂਤੀ ਸਾਲ ਵੱਡਾ, ਮੇਰੀ ਤਾਂ ਉਮਰ ਬਿਰਧ ਹੋਈ ਹੋਈ ਹੈ ਤੇ ਤੈਨੂੰ ਅਗਾਹਾਂ ਲੰਘਣਾ ਔਖਾ ਹੋ ਜਾਣਾ।**

**ਮੈਨੂੰ ਬਾਬਾ ਜੀ ਨੇ ਏਹੀ ਗੱਲ ਕਹੀ ਸੀ ਕਿ ਸਕੂਲ 'ਚ ਤਾਂ ਖੜ ਜਾ ਪਰ ਤੈਥੋਂ ਇਹ ਚਿੱਕੜ 'ਚੋਂ ਨਿਕਲ ਨਹੀਂ ਹੋਣਾ, ਇਹ ਬਹੁਤ ਬੁਰਾ ਚਿੱਕੜ ਹੈ।** ਇਹਦੇ ਵਿਚ ਗਾਲ੍ਹਾਂ ਵੀ ਕੱਢਦੇ ਹੁੰਦੇ ਨੇ, ਵਿਚ ਵਡਿਆਈ ਵੀ ਦਿੰਦੇ ਹੁੰਦੇ ਨੇ, ਪਰ ਕਰਤਾਰ ਨੇ ਸਿਰੇ ਲਿਖਾ

ਦਿੱਤਾ। ਸਕੂਲ ਦੇ ਕਮਰੇ ਨੂੰ ਦੂਜਾ ਦਿਨ ਬਣਿਆ ਹੀ ਨਹੀਂ। ਏਨਾ ਇਤਫ਼ਾਕ ਪਿੰਡ ਦਾ ਬਣਦਾ ਸੀ ਜਿਹੜੇ ਪਿੰਡ ਜਾਂਦੇ ਸੀ।

ਇਕ ਮੁੰਡਾ ਮਿਸਤਰੀਆਂ ਦਾ ਫਲੇ ਆਲ ਕੰਮ ਕਰਦਾ ਸੀ, ਜਿਤਵਾਲ ਗਏ ਉਹਨਾਂ ਨੇ ਸਾਰੀ ਸਾਮੱਗਰੀ ਕਰੀ ਹੋਈ ਤਿਆਰ, ਮਟੀਰੀਅਲ ਕਹਿ ਲਉ, ਸਾਮੱਗਰੀ ਕਹਿ ਲਉ, ਧਰਮਸ਼ਾਲਾ ਦਾ ਕਿ ਬਾਬਾ ਜੀ, ਸਾਡੀ ਧਰਮਸ਼ਾਲਾ ਪਾ ਦਿਉ। ਉਹ ਢਹਿ ਗਈ ਸੀ, ਥਾਂ ਪਿਛਲਾ ਹੀ ਸੀ, ਦੋ ਪਾਸੇ ਕੰਧਾਂ ਸੀ ਗੀਆਂ, ਘਰਾਂ ਵਾਲਿਆਂ ਦੀਆਂ, ਦੋ ਕਰਨੀਆਂ ਸੀ। ਉਹ ਲੱਗਿਆ ਸੀ ਫਲੇ ਆਲ, ਉਹਨੂੰ ਮੈਂ ਕਿਹਾ ਬਈ ਮਿਸਤਰੀ ਸਾਹਿਬ, ਜੇ ਆਪਣੇ ਆਦਮੀ ਆਪ ਕਰਦੇ ਹੋਣ ਤਾਂ ਸੂਤ ਹੈ, ਇਹ ਤਾਂ ਪਤਾ ਨਹੀਂ ਆਪਾਂ ਕਦ ਤਾਈਂ ਕਰਦੇ ਰਹੀਏ ਕੰਮ। ਇਹ ਤਾਂ ਆਪਾਂ ਇਕ ਨਾਉਂ ਹੀ ਕੱਢਣੈ, ਬਈ ਤੂੰ ਇਕ ਦਿਨ ਦੀ ਛੁੱਟੀ ਲੈ। ਉਹਨੇ ਜਾਕੇ ਕਿਹਾ, ਜਿਹੜੇ ਜ਼ਿਮੀਂਦਾਰ ਦੇ ਲੱਗਿਆ ਸੀ, ਬਈ ਅਸੀਂ ਸਵੇਰੇ ਬਾਬਾ ਜੀ ਦੀ ਧਰਮਸ਼ਾਲਾ ਪਾਉਣੀ ਹੈ, ਮੈਨੂੰ ਇਕ ਦਿਨ ਦੀ ਛੁੱਟੀ ਦੇ ਦੇ, ਤਾਂ ਉਹ ਕਹਿੰਦਾ ਮੂਹਰੇ ਹਾੜੀ ਦੀ ਵਢਾਈ ਆਉਣ ਵਾਲੀ ਹੈ, ਥੋਡਾ ਤਾਂ ਲਾਰਾ ਹੁੰਦੈ। ਤਖਾਣ ਤਾਂ ਤੁਸੀਂ ਹੁੰਦੇ ਇਹੋ ਜਿਹੇ, ਇਕ ਦਿਨ ਕਹਿ ਕੇ ਮਹੀਨਾ ਨਹੀਂ ਆਉਂਦੇ।

ਆਖਿਆ ਨਹੀਂ।

ਆਖਿਆ ਇਕ ਦਿਨ ਵਿਚ ਧਰਮਸ਼ਾਲਾ ਕਿਵੇਂ ਪਾ ਦਿਉਗੇ ਤੁਸੀਂ। ਧਰਮਸ਼ਾਲਾ ਦੀ ਤਾਂ ਨੀਂਹ ਖੋਦੇ ਨੂੰ ਸਮਾਂ ਲੱਗ ਜਾਂਦਾ ਹੈ। ਮੈਨੂੰ ਐਵੇਂ ਪਰਚਾਈ ਜਾਨੈਂ।

ਉਹ ਕਹਿੰਦਾ ਬਈ ਮੈਨੂੰ ਇਕ ਦਿਨ ਦੀ ਛੁੱਟੀ ਦੇ ਦੇ, ਕੱਲ ਨੂੰ ਜਾ ਰਹੀਂ ਤੂੰ ਉਥੇ, ਮੈਂ ਤੇਰੇ ਨਾਲ ਆ ਜਾਊਂ। ਫਲੇਆਲ ਨਾਲ ਹੀ ਹੈ, ਛੋਟਾ ਫਲੇਆਲ। ਉਹ ਅਗਲੇ ਦਿਨ ਵੇਖਣ ਗਿਆ ਬਈ ਮੈਂ ਦੇਖ ਆਵਾਂ। ਜਦ ਸੰਗਤ ਲੱਗੀ ਦੇਖੀ, ਉਹ ਕਹਿੰਦਾ ਭਾਵੇਂ ਦਸ ਦਿਨ ਨਾ ਆਈਂ।

ਇਹ ਪਿਆਰ ਦੀ ਗੱਲ ਹੈ, ਉਹ ਰਾਤ ਦੇ ਨੌਂ ਵਜੇ ਨੂੰ ਅਸੀਂ ਚਿਹਾ ਪਾ ਕੇ ਉਤਰੇ, ਦਸ ਵੱਜ ਗਏ ਤੁਰਦਿਆਂ ਨੂੰ। ਸਿਆਲ ਦਾ ਮਹੀਨਾ ਸੀ।

ਉਥੇ ਇਤਫ਼ਾਕ ਨੂੰ ਦੇਖ ਕੇ ਪਿਆਰ ਏਨਾ ਹੋਇਆ ਬਈ ਪਤਾ ਨਹੀਂ ਇਹਨਾਂ ਨੂੰ ਕੀ ਹੈ, ਪਤਾ ਨਹੀਂ ਭੰਗ ਪੀਤੀ ਹੋਈ ਹੈ ਸਾਰਿਆਂ ਦੀ, ਜਿਹੜਾ ਲਿਪੀ ਜਾਂਦੈ, ਲਿਪੀਉ ਜਾਂਦੈ, ਆਪੋ-ਆਪਣੀ ਥਾਂ ਤੇ ਬਈ ਮੈਂ ਮੁਕਾ ਦਿਆਂ।

ਪੋਹ-ਮਾਘ ਦਾ ਮਹੀਨਾ ਸੀ, ਨੌਂ ਵਜੇ ਤਕ ਨਾਲੇ ਸਾਰੀ ਲਿਪਾਈ ਕਰ ਦਿੱਤੀ। ਨਾਲੇ ਮੂਹਰੇ ਪੱਖਾ ਪਾ ਦਿੱਤਾ। ਇਕ ਖਣ ਪਿੱਛੇ ਪਾ ਦਿੱਤਾ, ਦੋ ਬਰਾਂਡੇ ਦੇ ਪਿੱਛੇ, ਉਹਨੂੰ ਤਾਂ ਦਰ ਲਾ ਦਿੱਤਾ। ਇਹ ਮਸ਼ਹੂਰ ਹੈ ਗੱਲ ਬਈ ਇਕ ਦਿਨ ਦੇ ਵਿਚ ਤਾਂ ਧਰਮਸ਼ਾਲਾ ਦੀ ਕੋਈ ਨੀਂਹ ਨਹੀਂ ਖੋਦਦਾ, ਜਿਤਵਾਲ ਛੋਟੇ—ਆਹ ਮੁਕੰਦ ਦੇ ਪਿੰਡ, ਉਥੇ ਇਕ ਦਿਨ 'ਚ...ਭਰੋਵਾਲ ਗਏ, ਉਥੇ ਪੰਜ ਕਮਰੇ ਪਾਏ ਪੰਜਾਂ ਦਿਨਾਂ ਵਿਚ, ਨਾਲੇ ਦੋ-ਦੋ ਫੁਟ ਭਰਤ ਪਾਇਆ, ਇਹ ਮੈਂ ਨਹੀਂ ਪਾਇਆ ਸੀ, ਤੁਹਾਡੇ ਇਤਫ਼ਾਕ ਨੇ ਪਾਇਆ ਸੀ, ਜਿਹੜਾ ਗੁਰੂ ਕਿਆਂ ਤੋਂ ਆਪਾਂ ਨੂੰ ਮਿਲਦੈ। ਜਦ ਇਕ ਮਨ ਹੋ ਕੇ ਸਾਰਾ ਪਿੰਡ ਆਇਆ, ਨਾਲ ਭਰੋਵਾਲ ਵੀ ਆ ਗਏ, ਨਾਲ ਗੋਰਸੀਆਂ ਸੀ, ਉਹ ਵੀ ਆ ਗਏ, ਬਈ ਬਾਬਾ ਜੀ ਨੇ ਉਥੇ ਕੰਮ ਸਕੂਲ ਦਾ ਤੋਰਿਆ, ਨਾਲ ਲੀਹਾਂ ਸੀ, ਉਹ ਵੀ ਆ ਗਏ...ਛੋਟਾ ਭਰੋਵਾਲ ਵੀ ਆ ਗਿਆ, ਖੜਨ ਨੂੰ ਥਾਂ ਨਾ... ਏਧਰਲੇ ਪਾਸੇ ਟਿੱਬਾ ਸੀ, ਗੱਭੇ ਟੋਭਾ ਸੀ, ਏਧਰਲੇ ਪਾਸੇ ਸਕੂਲ ਸੀ, ਚੱਕ ਕੇ ਉਥੇ ਛੰਨ ਲਾ ਦਿੱਤੀ। ਟਰਾਲੀਆਂ ਦੋ-ਤਿੰਨ ਉਥੇ ਲਾਂਭੋਂ ਮਿਲਣ ਆਈਆਂ ਹੋਈਆਂ ਆ ਗਈਆਂ। ਇਥੋਂ ਸਨੇਤ, ਇਥੋਂ ਨੌਂ ਲੜੀ ਤੋਂ ਖੰਨੇ ਕੋਲੋਂ ਉਹ ਲੋਕਾਂ ਨੇ ਜਾ ਕੇ ਰੌਲਾ ਪਾਇਆ, ਕਹਿੰਦੇ ਬਾਬਾ ਜੀ ਦੀ ਸੇਵਾ ਵਿਚ ਤਾਂ ਖੰਨੇ ਤੋਂ ਸੰਗਤ ਆਈ ਹੈ, ਤੁਸੀਂ ਸੁੱਤੇ ਪਏ ਹੋ। ਤਿੰਨ ਫੁਟ ਭਰਤ ਪਾ ਦਿੱਤਾ, ਨਾਲੇ ਤਿੰਨ ਕਮਰੇ, ਪੰਜੇ...ਸਭ ਕੁਝ ਤਿਆਰ, ਆਹ

ਜੋੜੀਆਂ ਵੀ, ਪੱਲੇ ਵੀ, ਪਹਿਲਾਂ ਉਹਨਾਂ ਨੇ ਪੰਜ ਕਮਰੇ ਪੰਜ ਮਹੀਨਿਆਂ 'ਚ ਬਣਾਏ ਸੀ ਤੇ ਇਹ ਪੰਜ ਪੰਜਾਂ ਦਿਨਾਂ ਵਿਚ ਬਣ ਗਏ। ਭਰੋਵਾਲ ਪਿੰਡ ਵਿਚ। ਇਹ ਸਾਰੀ ਵਡਿਆਈ ਹੁਣ ਆਪਾਂ ਆਪਣੀਆਂ ਹੀ ਗੱਪਾਂ ਮਾਰੀ ਜਾਂਦੇ ਹਾਂ।

ਜੀਹਨੂੰ ਸਤਿਗੁਰੂ ਇਤਫ਼ਾਕ ਦੇਵੇ ਉਹਨੂੰ...ਸਾਰਿਆਂ ਨੂੰ ਹੀ ਬਰਕਤ ਮਿਲ ਜਾਂਦੀ ਹੈ। ਇਹ ਗੱਲ ਬੰਦੇ 'ਚ ਨਹੀਂ ਹੈ, ਇਤਫ਼ਾਕ 'ਚ ਹੈ। ਜਿਹੜਾ ਬੰਦਾ ਇਤਫ਼ਾਕ ਰੱਖੇ, ਇਤਫ਼ਾਕ ਬਹੁਤ ਹੀ ਉੱਚੀ ਚੀਜ਼ ਹੈ ਤੇ ਜੇ ਪਾਟਿਆ ਤਾਂ ਘਰ ਪਾਟਿਆ, ਦਹਿਸਿਰ ਮਰਿਆ, ਉਹਨੂੰ ਦੁਨੀਆਂ ਦੇ ਉੱਤੇ ਕੋਈ ਮਾਰਨ ਵਾਲਾ ਹੀ ਨਹੀਂ ਸੀ, ਉਹਨੇ ਆਪਣੇ ਭਰਾ ਦੀ ਔਰਤ ਖੋਹੀ, ਲੋਕਾਂ ਨਾਲ ਜ਼ੁਲਮ ਕੀਤਾ, ਪਚਵੰਜਾ ਦਿਨਾਂ ਦੇ ਵਿਚ। ਗੁਰਬਾਣੀ ਨੇ ਉਹਦੇ ਦੋ ਲੱਖ ਘਰ ਦੇ ਜੀਅ ਕਹੇ ਹਨ।

**ਇਕੁ ਲਖੁ ਪੂਤ ਸਵਾ ਲਖੁ ਨਾਤੀ॥** *(ਅੰਗ ੪੮੧)*

ਨਾਤੀ ਚੌਥੀ ਪੀੜ੍ਹੀ ਨੂੰ ਕਹਿੰਦੇ ਹਨ। ਪੁੱਤਰ, ਪੋਤਰਾ, ਪੜਪੋਤਰਾ (ਨੱਤਾ) ਇਹ ਉਹ ਚਾਰ ਪੀੜ੍ਹੀਆਂ ਸੀ। ਜਿਹੜਾ ਕੋਈ ਜੰਮਿਆ, ਉਹ ਮਰਿਆ ਹੀ ਨਹੀਂ, ਆਪ ਵੀ ਉਮਰ ਬੜੀ ਵਾਲਾ ਸੀ। ਸਾਰੇ ਹੀ ਬੜੀ ਵਾਲੇ ਸੀ। ਮਰਿਆ ਕੋਈ ਵੀ ਨਹੀਂ ਏਨੇ ਚਿਰ ਵਿਚ। ਜਦ ਮਰੇ ਦੁਰਾਚਾਰੀ ਕਰਮ ਨੂੰ। ਪਾਵੇ ਨਾਲ ਕਾਲ ਬੰਨ੍ਹਿਆ ਹੋਇਆ ਸੀ ਪਰ ਪਚਵੰਜਾਂ ਦਿਨਾਂ ਦੇ ਵਿਚ ਜੀਉ ਜੀ ਮਰਗੇ ਤੇ ਅਖ਼ੀਰ ਦੁਸਹਿਰੇ ਵਾਲੇ ਦਿਨ ਰਾਵਣ ਮਾਰਿਆ ਗਿਆ। ਅੱਸੂ ਦੀ ਦਸਵੀਂ ਨੂੰ।

ਤੇ ਭਾਦੋਂ ਦੀ ਪੁੰਨਿਆਂ 'ਤੇ ਬੀਬੀਆਂ ਰੱਖੜੀਆਂ ਬੰਨ੍ਹਦੀਆਂ ਹਨ, ਰੱਖਿਆ ਕਰਨ ਵਾਸਤੇ। ਬਈ ਜੰਗ ਨੂੰ ਤੁਰੇ ਉਹ ਸੌਣ ਦੀ ਪੂਰਨਮਾਸ਼ੀ ਨੂੰ ਪੁਲ ਬੰਨ੍ਹ ਕੇ ਲੰਘੇ, ਉਦੋਂ ਬਾਅਦ ਹੀ ਜੰਗ ਸ਼ੁਰੂ ਹੋਇਆ ਤੇ ਦੁਸਹਿਰੇ ਵਾਲੇ ਦਿਨ ਰਾਵਣ ਮਰ ਗਿਆ। ਸਾਰੀ ਸੈਨਾ ਹੇਠਾਂ ਉਤੋਂ ਸੱਦ ਕੇ ਮਾਰ ਦਿੱਤੀ। ਸਭ ਦੁਨੀਆਂ ਨਾਸਵੰਤ ਹੈ, ਪਰ

ਆਉਣਾ ਹਾਦਰੀ ਸੇ ਜਾਣਾ ਬਰਾਦਰੀ ਸੇ।

ਜਿਹੜਾ ਰਾਮ ਦਾ ਦਿਨ ਇਤਫ਼ਾਕ ਦਾ ਨਿਕਲਦੈ, ਪੂਰਾ ਤਾਂ ਸਾਰੇ ਹੀ ਕਰਦੇ ਹਨ।

ਚਿਆਂ-ਚਿਆਂ ਕਰ ਕੇ ਵੀ ਕਰਦੇ ਹਨ ਆਪਣੀ ਉਮਰ ਤਾਂ ਪਾ ਈ ਜਾਂਦੈ ਪਸ਼ੂ-ਪੰਛੀ ਵੀ...

ਆਪਾਂ ਤੜਕੇ ਉਠੋ, ਇਸ਼ਨਾਨ ਕਰੋ, ਸਤਿਗੁਰ ਕੋਲ ਅਰਦਾਸ ਕਰ ਕੇ ਹਮੇਸ਼ਾ, ਜਿੰਨੀ ਕਿਸੇ ਦੀ ਮੱਤ ਹੈ, ਜਿੰਨੀ ਕਿਸੇ ਦੀ ਸ਼ਰਧਾ ਹੈ। ਉਹ ਗੁਰਦੇਵ ਕੋਲੋਂ ਇਹ ਮਤ ਮੰਗੋ, ਗ਼ਰੀਬ ਨਿਵਾਜ਼, ਸਾਡੇ ਘਰ ਵਿਚ ਇਤਾਫ਼ਾਕ ਬਖ਼ਸ਼ੋ, ਵੱਧ ਤੋਂ ਵੱਧ ਬਾਣੀ ਪੜ੍ਹੋ, ਅਰ ਇਹ ਗੁਰੂ ਕੋਲੋਂ ਮੰਗ ਮੰਗੋ, ਫਿਰ ਹਜ਼ੂਰ ਸਾਰਿਆਂ ਨੂੰ ਅਸ਼ੀਰਵਾਦ ਦੇਣਗੇ।

**ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥**
**ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥** *(ਅੰਗ ੨੯੨-੯੩)*



# ਚੌਣਵੇਂ ਬਚਨ

* ਸਾਧੂ ਦੀ ਸੰਗਤ ਤਾਂ ਸਾਧ ਕੋਲ ਹੀ ਬੈਠ ਕੇ ਹੁੰਦੀ ਹੈ। ਉਹਨੇ ਬੈਠਣਾ-ਉਠਣਾ ਵੀ ਦੇਖਣਾ, ਉਹਨੇ ਕੰਮ ਕਰਦਾ ਵੀ ਦੇਖਣਾ।
* ਜਗ੍ਹਾ ਹੁੰਦੀ ਹੈ ਇਨਸਾਨ ਦੇ ਸਾਂਭਣ ਦੀ, ਜੇ ਮਾਸਟਰ ਲਾਇਕ ਹੋਵੇ ਤਾਂ ਸਕੂਲ ਸੋਹਣਾ ਲੱਗਦਾ ਹੈ। ਜੇ ਗ੍ਰੰਥੀ ਲਾਇਕ ਹੋਵੇ ਤਾਂ ਗੁਰਦੁਆਰਾ ਸੋਹਣਾ ਲੱਗਦਾ ਹੈ। ਨਹੀਂ ਤਾਂ ਇਹ ਮਿੱਟੀ ਹੈ।
* ਜਿਸ ਕੋਲ ਜਾ ਕੇ ਮੱਤ ਲੈਣੀ ਹੈ ਤੇ ਜੇ ਉਹ ਕੁਕਰਮੀ ਹੋਵੇ ਤਾਂ ਜਗ੍ਹਾ ਸੋਹਣੀ ਨੇ ਕੀ ਦੇਣਾ ਹੈ ? ਜਗ੍ਹਾ ਪਾਉ, ਪਰ ਉਥੇ ਬੈਠਣ ਵਾਲਾ ਵੀ ਕੋਈ ਸੋਨੇ ਵਰਗਾ ਬਿਠਾਉ। ਜਗ੍ਹਾ ਮਾੜੀ ਨਹੀਂ, ਸੋਨੇ ਦੇ ਚੁਬਾਰੇ ਹੋਣ, ਉਹ ਸੋਹਣੇ ਨੇ...ਪਰ ਜਿਥੇ ਨਾਮ ਜਪੀਏ।
* ਧਨ ਇਕੱਠਾ ਕਰ ਲਈਏ ਤਾਂ ਉਸ ਦੀ ਰਾਖੀ ਕਰਨ ਦੀ ਵੀ ਲੋੜ ਹੈ। ਨਾਮ ਜਪ ਕੇ ਵਰ-ਸਰਾਪ ਦਾ ਬੂਹਾ ਬੰਦ ਰੱਖ ਕੇ ਸਾਂਭਿਆ ਜਾ ਸਕਦਾ ਹੈ।
* ਸੰਤ ਤਾਂ ਰੱਬ ਹੁੰਦਾ ਹੈ, ਰੱਬ ਦੀ ਚਰਚਾ ਨਾਲ ਸਾਂਝ ਹੁੰਦੀ ਹੈ, ਰੱਬ-ਰੱਬ ਕਰਦਿਆਂ ਗੁਜ਼ਰਦੀ ਹੈ। ਆਏ ਜਗਿਆਸੂ ਨੂੰ ਰੱਬ ਨਾਲ ਜੋੜ ਦੇਣਾ।
* ਸੰਤ ਦਾ ਕੰਮ ਹੈ, ਕੇਵਲ ਰੱਬ ਦੀ ਬੰਦਗੀ ਕਰਨਾ।
* ਬੋਲੇ ਸੋ ਨਿਹਾਲ ਪਦਵੀ ਬਹੁਤ ਉੱਚੀ ਹੈ।
* ਸਿੱਖ ਕੋਈ ਮਜ਼ਬੀ ਤੇ ਝਗੜਾ ਪਾਉਣ ਦਾ ਨਹੀਂ, ਸਿੱਖ ਤਾਂ ਗੁਰੂ ਵਿਚ ਰਲਣ ਦਾ ਨਾਂ ਹੈ।
* ਗੁਰੂ ਕੇ ਹੁਕਮ ਵਿਚ ਚੱਲੋ, ਜੋ ਦੁਨੀਆਂ ਦੇ ਵਿਚਾਰ ਵਿਚ ਕੋਈ ਸੁਖ ਲਿਆ ਸਕਦਾ ਹੈ।
* ਮਨੁੱਖ ਜਨਮ ਵਿਚ ਵਾਹਿਗੁਰੂ ਦੀ ਬੰਦਗੀ ਕਰਨੀ ਉੱਤਮ ਕੰਮ ਹੈ।
* ਮਹਾਂਪੁਰਖ ਨੂੰ ਮਿਲਣ 'ਤੇ ਪ੍ਰੇਮ ਵਾਲੀਆਂ ਆਤਮਾਵਾਂ ਨੂੰ ਪ੍ਰਕਾਸ਼

ਹੋ ਜਾਂਦਾ ਹੈ।

* ਜਿਹੜਾ ਸਤਿ ਦੇ ਦੱਸਣ ਵਾਲਾ ਹੈ, ਉਹਦਾ ਨਾਂ ਸਤਿਗੁਰੂ ਹੈ।
* ਵੱਡੇ ਦੀ ਇੱਜ਼ਤ ਕਰੋ, ਛੋਟੇ ਨਾਲ ਪਿਆਰ ਕਰੋ।
* ਸਾਧ ਸਾਰੀਆਂ ਚੋਰੀਆਂ ਤੇ ਸਾਫ਼ ਹੋਵੇ।
* ਸੌ ਦਾ ਸੌ ਵਿਦਿਆਰਥੀ ਐਬੀ ਹੋਵੇਗਾ, ਜੇ ਮਾਸਟਰ ਐਬੀ ਹੋਵੇਗਾ।
* ਦੋਸ਼ ਕੱਢਣ ਵਾਸਤੇ ਗੁਰੂ ਕੀ ਬਾਣੀ ਇਹ ਸਾਰੀ ਨਿਦੋਸ਼ੇ ਪੁਰਸ਼ਾਂ ਦੀ ਉਚਾਰੀ ਹੋਈ ਹੈ। ਸਾਧੂ ਆਤਮੇ ਵਾਲੇ ਦੀ ਉਚਾਰੀ ਹੋਈ ਹੈ। ਇਹਦੇ ਨਾਲ ਪਿਆਰ ਕਰੋ, ਅਰ ਇਹਦੇ ਕੋਲੋਂ ਇਹਨੂੰ ਰੱਬ ਮੰਨ ਕੇ ਅਸ਼ੀਰਵਾਦ ਮੰਗੋ ਕਿ ਕਿਸੇ ਉੱਤਮ ਪੁਰਸ਼ ਦੀ ਸੰਗਤ ਦੇ ਦਿਉ। ਫਿਰ ਹਜ਼ੂਰ ਆਪਾਂ ਨੂੰ ਅਸ਼ੀਰਵਾਦ ਦੇਣਗੇ।
* ਜੇ ਜਥੇ ਵਿਚ ਇਕ ਵੀ ਨਿਕਲ ਆਵੇ, ਜਿਸ ਦਾ ਅਭਿਆਸ ਏਨਾ ਵਧ ਜਾਏ, ਉਸ ਨੂੰ ਕਿਸੇ ਕੰਮ ਦੀ ਜਾਂ ਮਾਣ-ਵਡਿਆਈ ਦੀ ਲੋੜ ਬਿਲਕੁਲ ਹਟ ਜਾਏ, ਤਾਂ ਉਹਦੇ ਮਗਰ ਫਿਰ ਸੰਗਤ ਬਣੀ ਰਹਿੰਦੀ ਹੈ। ਭਾਵ, ਜਥਾ ਬਣਿਆ ਰਹਿੰਦਾ ਹੈ।
* ਘਰ ਦੀ ਔਰਤ ਸੂਈ ਦੇ ਰਸਤੇ ਖਵਾਉਣ ਲੱਗੇ ਤਾਂ ਘਰ ਨੂੰ ਪੱਟ ਦਿੰਦੀ ਹੈ, ਤੇ ਜੇ ਆਦਮੀ ਤੰਗਲੀ ਨਾਲ ਅੜਾਉਂਦਾ ਹੋਵੇ ਤਾਂ ਘਰ ਵਾਲੀ ਅਰਧੰਗੀ ਲਾਇਕ ਹੋਵੇ ਤਾਂ ਉਹ ਗ੍ਰਹਿਸਤ ਦਾ ਬੰਨ੍ਹ ਨਹੀਂ ਟੁੱਟਣ ਦਿੰਦੀ।
* ਔਰਤ ਸਿਆਣੀ ਹੋਵੇ, ਪਤੀ ਦੀ ਸੇਵਾ ਵਿਚ ਤਾਂ ਡਿੱਗੇ ਘਰ ਨੂੰ ਰੱਬ ਕੋਲ ਲੈ ਜਾਂਦੀ ਹੈ। ਘਰ ਬੁੜੀਆਂ ਦੇ, ਨਾਉਂ ਮਰਦਾਂ ਦੇ।
* ਗੁਰੂ ਘਰ ਦੇ ਕਈ ਸੇਵਕ ਇਹੋ ਜਿਹੇ ਹੋਏ ਹਨ, ਜਿਨ੍ਹਾਂ ਨੇ ਕਹਾਇਆ ਸੇਵਕ ਹੈ, ਕੰਮ ਗੁਰੂਆਂ ਨਾਲੋਂ ਵੱਧ ਕੀਤੇ ਹਨ। ਅਨਿੰਨ ਸੇਵਕ ਉਹਨੂੰ ਕਹਿੰਦੇ ਹਨ ਜੋ ਗੁਰੂ ਕਾ ਨੂਰ ਹੈ। ਗੁਰੂ ਦਾ ਬਣ ਕੇ ਕੰਮ ਬੜਾ ਕੀਤਾ ਹੈ ਪਰ ਜਣਾਇਆ ਗੁਰਦੇਵ ਨੂੰ ਹੈ, ਬਈ ਗੁਰਦੇਵ ਹੈ ਇਸ ਦਾ ਕਰਤਾ, ਮੈਂ ਨਹੀਂ।

* ਰੱਬ ਸਾਰਿਆਂ ਵਿਚ ਵੱਸਦਾ ਹੈ, ਜਦ ਤੂੰ ਗ਼ਰੀਬ ਦੀ ਦੁਰ-ਅਸੀਸ ਲੈਂਦਾ ਹੈਂ ਤਾਂ ਤੂੰ ਕਿੰਨਾ ਤਪ ਕਰ ਲਵੀਂ, ਰੱਬ ਨਹੀਂ ਮਿਲਣਾ।
* ਇਕ ਗ਼ਰੀਬ ਨੂੰ ਤਾਂ ਤੂੰ ਤੰਗ ਕਰਦਾ ਹੈਂ ਤੇ ਰੱਬ ਦੇ ਮੂਹਰੇ ਹੱਥ ਬੰਨ੍ਹਦਾ ਹੈਂ। ਉਹ ਤਾਂ ਸਾਰਿਆਂ ਦਾ ਮਾਲਕ ਹੈ।
* ਕਾਰ-ਵਿਹਾਰ ਤਾਂ ਸਾਰੇ ਕਰਨੇ ਹੀ ਹਨ, ਪਰ ਕਿਸੇ ਵੀ ਜੀਵ ਨੂੰ ਨਾਜਾਇਜ਼ ਦੁੱਖ ਨਾ ਦਿੱਤਾ ਜਾਵੇ ਤਾਂ ਉਹਨੂੰ ਪਰਮਾਤਮਾ ਛੇਤ ਮਿਲ ਜਾਂਦਾ ਹੈ। ਉਹਨੂੰ ਆਪਣੇ-ਆਪ ਦਾ ਗਿਆਨ ਹੀ ਹੋ ਜਾਣਾ ਹੈ, ਪਰਮਾਤਮਾ ਪੂਰਨ ਦਾ ਨਾਂ ਹੈ, ਰੱਬ ਰਮੇ ਹੋਏ ਦਾ ਨਾਂ ਹੈ, ਉਹਨੂੰ ਟੋਲਣਾ ਬਈ ਕਿਥੇ ਹੈ ? ਤੇ ਤੇਰੇ ਵਿਚ ਵੀ ਉਹੀ ਹੈ।
* ਸਭ ਤੋਂ ਮੁੱਖ ਹੈਗਾ ਇਤਫ਼ਾਕ, ਇਥੇ ਜੋ ਆ ਕੇ ਸਿੱਖਣਾ ਹੈ, ਜਿਥੋਂ ਤਕ ਹੋ ਸਕੇ, ਦੂਜੇ ਦਾ ਬਿਆਨ ਕੌੜਾ ਸਹਾਰ ਕੇ ਉਹਨੂੰ ਮਿੱਠਾ ਬੋਲੋ, ਉਹਦੇ ਨਾਲ ਤੁਅੱਲਕ ਛੱਡ ਦਿਉ ਕਿਉਂਕਿ ਰੋਜ਼-ਰੋਜ਼ ਸਾਹਮਣੇ ਬੁਰੀਆਂ ਗੱਲਾਂ ਸੁਣੀਆਂ ਨਹੀਂ ਜਾਂਦੀਆਂ। ਇਸ ਲਈ ਤੁਅੱਲਕ ਛੱਡ ਦਿਉ ਪਰ ਭੈੜਾ ਵਿਹਾਰ ਨਾ ਕਰੋ।
* ਜਿਹੜਾ ਮੁਰਸ਼ਿਦ ਦੀ ਝਿੜਕ ਸਹਾਰ ਗਿਆ, ਉਹ ਤਾਂ ਜੋਗੀ ਬਣ ਗਿਆ।
* ਰਾਜਾ ਦੁਨੀਆਂ ਦਾ ਇੰਤਜ਼ਾਮੀਆ ਹੁੰਦੈ, ਮਹਾਂਪੁਰਖ ਬ੍ਰਹਮ ਗਿਆਨੀ ਹੁੰਦੇ ਨੇ, ਉਹ ਰਾਜਿਆਂ ਨੂੰ ਵੀ ਸੁਮੱਤ ਦੇਣ ਵਾਲੇ ਨੇ ਕਿ ਤੂੰ ਰਾਜਾ ਬਣ ਕੇ ਜਿਹੜਾ ਕੰਮ ਕਰਨੈਂ, ਉਹ ਨਹੀਂ ਕਰਦਾ। ਉਹ ਕਰ।
* ਬ੍ਰਹਮ ਗਿਆਨੀ ਨਿਰਵੈਰ ਹੁੰਦੇ ਹਨ, ਪਰ ਥੋੜੇ ਹੁੰਦੇ ਹਨ।
* ਮਾਣ ਅਸੀਂ ਸਾਰੇ ਹੀ ਕਰਦੇ ਹਾਂ ਕਿ ਮੈਂ ਵੀ ਸਿੱਖ ਹਾਂ, ਮੈਂ ਵੀ ਸਿੱਖ ਹਾਂ, ਪਰ ਜਦੋਂ ਇਮਤਿਹਾਨ ਹੁੰਦਾ ਹੈ, ਥੋੜ੍ਹੇ ਹੀ ਨਿਕਲਦੇ ਹਨ।
* ਸਿਮਰਨ ਵਾਲਿਆਂ ਦਾ ਮਤ ਰੱਬ ਦਾ ਸਿਮਰਨ ਹੀ ਰਹਿ ਜਾਂਦੈ।
* ਸੀਨੇ ਦੀ ਸਫ਼ਾਈ ਦਾ ਨਾਂ ਸਾਧ ਹੈ।